# ਭਾਂਜ




ਅਲੈਗਜ਼ਾਂਦਰ ਫ਼ਦੇਯੇਵ

# ਭੂਮਿਕਾ

ਇਨਕਲਾਬੀ ਤੂਫ਼ਾਨਾਂ 'ਚ ਜਿਹੜੇ ਮਾਣਮੱਤੇ ਗਰੁੜਾਂ ਨੇ ਨਿਡਰ ਉੱਚੀਆਂ ਉਡਾਰੀਆਂ ਭਰੀਆਂ, ਅਕਤੂਬਰ ਇਨਕਲਾਬ ਅਤੇ ਘਰੇਲੂ ਜੰਗ ਦੀ ਭੱਠੀ 'ਚ ਤਪ-ਨਿੱਖਰ ਕੇ ਜੋ ਨਵਾਂ ਮਨੁੱਖ ਹੋਂਦ 'ਚ ਆਇਆ, ਠਾਠ-ਬਾਠ ਭਰੀ ਦੁਨੀਆਂ ਦੇ ਹਨ੍ਹੇਰੇ ਤਹਿਖ਼ਾਨਿਆਂ ਦੇ ਸਰਾਪੇ ਨਿਵਾਸੀਆਂ ਰਾਹੀਂ ਹਾਕਮਾਂ ਦੀ ਐਸ਼ੋ-ਇਸ਼ਰਤ ਭਰੀ ਦੁਨੀਆਂ ਦੀ ਤਬਾਹੀ ਤੋਂ ਬਾਅਦ ਵਸਾਈ ਗਈ ਨਵੀਂ ਦੁਨੀਆਂ 'ਚ ਜਿਹੜਾ ਨਵਾਂ ਜੀਵਨ ਅਤੇ ਨਵੀਆਂ ਨੈਤਿਕ-ਸੁਹਜਸ਼ਾਸ਼ਤਰੀ ਕਦਰਾਂ ਵਧੀਆਂ ਫੁੱਲੀਆਂ, ਨਾਲੇ ਫ਼ਾਸੀਵਾਦ ਵਰਗੀਆਂ ਮਨੁੱਖ-ਦੋਖੀ ਤਾਕਤਾਂ ਤੋਂ ਸਮਾਜਵਾਦੀ ਸਮਾਜ ਅਤੇ ਮਨੁੱਖਤਾ ਦੀ ਰੱਖਿਆ ਲਈ ਬਹਾਦਰੀ ਅਤੇ ਕੁਰਬਾਨੀ ਦੇ ਜਿਹੜੇ ਮਿੱਥਾਂ ਜੇਹੇ ਕੀਰਤੀਮਾਨ ਰਚੇ ਗਏ, ਉਹਨਾਂ ਸਭ ਦੀ ਸਭ ਤੋਂ ਸਜੀਵ, ਇਤਿਹਾਸਿਕ, ਬਾਹਰਮੁਖੀ ਅਤੇ ਕਲਾਤਮਕ ਪੇਸ਼ਕਾਰੀ ਸਾਨੂੰ **ਅਲੇਕਸਾਂਦਰ ਫ਼ਦੇਯੇਵ** ਦੀ ਲੇਖਣੀ 'ਚ ਵੇਖਣ ਨੂੰ ਮਿਲਦੀ ਹੈ।

ਗੋਰਕੀ ਤੋਂ ਬਾਅਦ, ਪੂਰੀ ਦੁਨੀਆਂ 'ਚ ਨੌਜਵਾਨ ਪੀੜ੍ਹੀ ਨੂੰ ਜਿਹਨਾਂ ਲੇਖਕਾਂ ਦੀ ਲੇਖਣੀ ਨੇ ਸਮਾਜਵਾਦ ਅਤੇ ਵਿਗਿਆਨਕ ਕਮਿਊਨਜ਼ਮ ਵੱਲ ਸਭ ਤੋਂ ਵੱਧ ਖਿੱਚਿਆ, ਉਹਨਾਂ 'ਚ **ਜੈਕ ਲੰਡਨ**, **ਹਾਵਰਡ ਫਾਸਟ**, **ਕੋਸਤਾਂਤਿਨ ਫੇਦਿਨ**, **ਨਿਕੋਲਾਈ ਓਸਤਰੋਵਸਕੀ**, **ਬੋਰਿਸ ਪੋਲੇਵੋਈ** ਆਦਿ ਦੇ ਨਾਲ **ਫ਼ਦੇਯੇਵ** ਦਾ ਨਾਂ ਵੀ ਮੋਹਰੀਆਂ 'ਚ ਹੈ।

ਅਜਿਹਾ ਨਹੀਂ ਹੈ ਕਿ ਫ਼ਦੇਯੇਵ ਦਾ ਸਾਹਿਤ ਘਿਸਿਆ-ਪਿਟਿਆ ਜਾਂ ਸਤੱਹੀ ਪ੍ਰਚਾਰ-ਸਾਹਿਤ ਹੋਵੇ। ਫ਼ਦੇਯੇਵ ਨੇ **ਲੇਵ ਤਾਲਸਤਾਏ** ਅਤੇ **ਗੋਰਕੀ** ਦੇ ਲੇਖਣ 'ਚ ਸਕਾਰ ਰੂਸੀ ਸਾਹਿਤ ਦੀਆਂ ਉੱਚਤਮ ਪਰੰਪਰਾਵਾਂ ਨੂੰ ਅੱਗੇ ਵਿਕਸਿਤ ਕਰਦੇ ਹੋਏ ਸਮਾਜਵਾਦੀ ਯਥਾਰਥਵਾਦ ਦੇ ਕਲਾਸਿਕ ਮਾਡਲਾਂ ਦੀ ਉਸਾਰੀ ਕੀਤੀ। ਬਹਾਦਰੀ ਦੀ ਉਦਾਤਤਾ, ਜ਼ਜ਼ਬਿਆਂ ਦੀ ਡੂੰਘਾਈ ਅਤੇ ਇਨਕਲਾਬੀ ਰੋਮਾਂਸਵਾਦ ਦੀਆਂ ਪ੍ਰਵਿਰਤੀਆਂ ਨੂੰ ਸੰਸ਼ਲੇਸ਼ਿਤ ਕਰਕੇ ਫ਼ਦੇਯੇਵ ਨੇ ਮਜ਼ਦੂਰ ਜਮਾਤ ਦੇ ਮਾਨਵਵਾਦ ਦੀ ਸਜੀਵ ਪੇਸ਼ਕਾਰੀ ਕੀਤੀ।

ਆਪਣੇ ਕਈ ਸਮਕਾਲੀਆਂ ਤੋਂ ਵੱਖ, ਫ਼ਦੇਯੇਵ ਨੇ ਇਨਕਲਾਬ ਤੋਂ ਪਹਿਲਾਂ ਦੇ ਰੂਸੀ ਸਮਾਜ, ਜਾਂ ਸੰਕਰਮਣ ਦੇ ਦੌਰ ਨੂੰ ਆਪਣੇ ਕਥਾ-ਸਾਹਿਤ ਦੇ ਵਿਸ਼ਾ-ਵਸਤੂ ਦੇ ਰੂਪ 'ਚ ਨਹੀਂ ਚੁਣਿਆ। ਉਹਨਾਂ ਨੇ ਇਤਿਹਾਸ ਦੇ ਉਸ ਦੌਰ ਦੇ ਹਿੱਸੇ ਨੂੰ ਚੁਣਿਆ ਜਿਸ ਦੇ ਉਹ ਨਾ ਕੇਵਲ ਗਵਾਹ ਸਨ, ਸਗੋਂ ਸਰਗਰਮ ਹਿੱਸੇਦਾਰ ਵੀ ਸਨ। ਘਰੇਲੂ ਜੰਗ, ਉਲਟ ਇਨਕਲਾਬੀਆਂ ਵਿਰੁੱਧ ਇਨਕਲਾਬ ਦੀਆਂ ਤਾਕਤਾਂ ਦੇ ਸੰਘਰਸ਼, ਸਮਾਜਵਾਦੀ ਸਨਅਤੀ ਅਦਾਰਿਆਂ ਦੀ ਉਸਾਰੀ ਅਤੇ ਸਮਾਜਵਾਦੀ ਰੂਪਾਂਤਰਣ ਦੇ ਵਿਲੱਖਣ ਹੈਰਾਨੀਜਨਕ ਪ੍ਰਯੋਗਾਂ ਅਤੇ ਫ਼ਾਸੀਵਾਦ-ਵਿਰੋਧੀ ਮਹਾਨ ਦੇਸ਼ਭਗਤੀਪੂਰਨ ਜੰਗ (1941-45) ਦੇ ਆਲੇ-ਦੁਆਲੇ ਆਪਣੀਆਂ ਕਹਾਣੀਆਂ ਅਤੇ ਨਾਵਲਾਂ ਦਾ ਤਾਣਾ-ਬਾਣਾ ਖੜਾ ਕਰਦੇ ਹੋਏ ਫ਼ਦੇਯੇਵ ਸੋਵੀਅਤ ਸਮਾਜ

ਦੇ ਪਦਾਰਥਕ-ਆਤਮਿਕ ਜੀਵਨ ਦੇ ਵਿਭਿੰਨ ਪੱਖਾਂ ਨੂੰ ਅਧਿਕਾਰਿਕ ਅਤੇ ਵਿਸ਼ਵਾਸ਼ਯੋਗ ਢੰਗ ਨਾਲ ਪੇਸ਼ ਕਰਦੇ ਹਨ।

**ਅਲੇਕਸਾਂਦਰ ਅਲੇਕਸਾਂਦਰੋਵਿਚ ਫ਼ਦੇਯੇਵ** ਦਾ ਜਨਮ 24 ਦਸੰਬਰ (ਪੁਰਾਣੇ ਕਲੰਡਰ ਅਨੁਸਾਰ 11 ਦਸੰਬਰ) 1901 ਨੂੰ ਰੂਸ 'ਚ ਤਵੇਰ ਦੇ ਨੇੜੇ ਕ੍ਰਿਮੀ ਨਾਮਕ ਜਗ੍ਹਾ 'ਤੇ ਹੋਇਆ ਸੀ ਜਿਸਦਾ ਨਾਂ ਮਗਰੋਂ ਕਾਲੇਨਿਨ ਓਬਲਾਸਤ ਪਿਆ।

ਫ਼ਦੇਯੇਵ ਦੀ ਪਰਵਰਿਸ਼ ਪੇਸ਼ੇਵਰ ਇਨਕਲਾਬੀਆਂ ਦੇ ਇਕ ਪਰਿਵਾਰ 'ਚ ਹੋਈ ਸੀ। 1908 'ਚ ਉਹਨਾਂ ਦਾ ਪਰਿਵਾਰ ਦੁਰੇਡੇ ਪੂਰਬ ਚਲਿਆ ਗਿਆ। ਫ਼ਦੇਯੇਵ ਦੀ ਜਵਾਨੀ ਪੂਰਬੀ ਸਾਇਬੇਰੀਆ 'ਚ ਓਰਾਲ ਦੀਆਂ ਪਹਾੜੀਆਂ 'ਚ ਬੀਤੀ। 1912 ਤੋਂ 1918 ਤੱਕ ਉਹਨਾਂ ਨੇ ਵਲਾਦਿਵੋਸਤੋਕ ਕਾਮਰਸ ਕਾਲਜ 'ਚ ਸਿੱਖਿਆ ਹਾਸਲ ਕੀਤੀ। ਇੱਥੇ ਉਹ ਬੋਲਸ਼ੇਵਿਜ਼ਮ ਵੱਲ ਖਿੱਚੇ ਗਏ। 1918 ਤੋਂ 1920 ਦਰਮਿਆਨ, ਘਰੇਲੂ ਜੰਗ ਦੌਰਾਨ ਉਹਨਾਂ ਨੇ ਸਾਇਬੇਰੀਆ 'ਚ ਸਫ਼ੇਦ ਫੌਜ ਦੀਆਂ ਟੁਕੜੀਆਂ ਅਤੇ ਹਮਲਾਵਰ ਜਪਾਨੀਆਂ ਵਿਰੁੱਧ ਲੜਾਈਆਂ 'ਚ ਹਿੱਸਾ ਲਿਆ। ਅੱਗੇ ਚਲ ਕੇ ਆਪਣੇ ਪਹਿਲੇ ਨਾਵਲ *'ਭਾਂਜ'* 'ਚ ਉਹਨਾਂ ਨੇ ਆਪਣੇ ਇਹਨਾਂ ਅਨੁਭਵਾਂ ਦੀ ਵਰਤੋਂ ਕੀਤੀ।

1921 'ਚ ਫ਼ਦੇਯੇਵ ਨੇ ਕ੍ਰੋਨਸਤਾਦ ਸੋਵੀਅਤ-ਵਿਰੋਧੀ ਵਿਦਰੋਹ ਨੂੰ ਦਬਾਉਣ 'ਚ ਹਿੱਸਾ ਲਿਆ। ਲੜਾਈਆਂ ਦੌਰਾਨ ਉਹ ਦੋ ਵਾਰੀ ਫੱਟੜ ਵੀ ਹੋਏ। 1921 ਤੋਂ 1924 ਤੱਕ ਉਹਨਾਂ ਨੇ ਮਾਸਕੋ ਖਨਣ ਅਕੈਡਮੀ 'ਚ ਅਧਿਐਨ ਕੀਤਾ। 1924 ਤੋਂ 1926 ਤੱਕ ਉਹਨਾਂ ਨੇ ਕ੍ਰਾਦਨੋਦਾਰ ਅਤੇ ਰੋਸਤੋਵ-ਆਨ-ਦੋਨ 'ਚ ਪਾਰਟੀ ਕਾਰਜ ਕੀਤਾ। ਇਸ ਦੌਰਾਨ ਉਹ ਰੋਸਤੋਵ ਦੇ ਇੱਕ ਅਖਬਾਰ *'ਸੋਵੀਅਤ ਦੱਖਣ'* ਲਈ ਪੱਤਰਕਾਰੀ ਵੀ ਕਰਦੇ ਰਹੇ। *'ਲਾਵਾ'* ਨਾਮੀਂ ਇਕ ਸਾਹਿਤਿਕ ਮੈਗਜ਼ੀਨ ਦੀ ਸਥਾਪਨਾ 'ਚ ਵੀ ਉਹ ਸਹਿਯੋਗੀ ਰਹੇ।

ਫ਼ਦੇਯੇਵ ਦੀ ਪਹਿਲੀ ਪ੍ਰਕਾਸ਼ਿਤ ਰਚਨਾ *'ਧਾਰਾ ਦੇ ਵਿਰੁੱਧ'* ਨਾਮਕ ਇਕ ਕਹਾਣੀ ਸੀ, ਜਿਹੜੀ *'ਏਮਗੁਨਸਕੀ ਰੇਜਿਮੇਂਟ ਦਾ ਜਨਮ'* ਨਾਮ ਨਾਲ ਵੀ ਜਾਣੀ ਜਾਂਦੀ ਹੈ। ਇਹ 1923 'ਚ ਛਪੀ। ਇਸਦੇ ਫੌਰੀ ਮਗਰੋਂ *'ਹੜ੍ਹ'* ਨਾਮੀਂ ਇਕ ਨਾਵਲੈੱਟ 1924 'ਚ ਪ੍ਰਕਾਸ਼ਿਤ ਹੋਈ।

1926 'ਚ ਫ਼ਦੇਯੇਵ ਮਾਸਕੋ ਪਰਤ ਆਏ ਅਤੇ ਲੇਖਕ-ਸੰਘ ਲਈ ਸਿਆਸੀ ਕਾਰਜ ਕਰਨ ਲੱਗੇ। 1927 'ਚ ਉਹਨਾਂ ਦਾ ਪਹਿਲਾ ਨਾਵਲ *'ਭਾਂਜ'* ਪ੍ਰਕਾਸ਼ਿਤ ਹੋਇਆ ਜਿਹੜਾ ਦੁਰੇਡੇ ਪੂਰਵ 'ਚ ਉਲਟ-ਇਨਕਲਾਬੀਆਂ ਵਿਰੁੱਧ ਛਾਪਾਮਾਰ ਇਨਕਲਾਬੀ ਜੰਗ (1918-20) ਦਾ ਵਿਆਪਕ, ਡੂੰਘਾ ਅਤੇ ਅਧਿਕਾਰਿਕ ਚਿੱਤਰ ਪੇਸ਼ ਕਰਦਾ ਸੀ। ਇਸ ਨਾਵਲ ਤੋਂ ਫ਼ਦੇਯੇਵ ਨੂੰ ਕੌਮ ਵਿਆਪੀ ਪ੍ਰਸਿੱਧੀ ਅਤੇ ਮਾਨਤਾ ਮਿਲੀ। 1931 'ਚ ਇਸ 'ਤੇ ਇਕ ਫ਼ਿਲਮ ਵੀ ਬਣੀ। ਪ੍ਰਕਿਰਤੀਵਾਦ ਅਤੇ ਅਮੂਰਤ, ਉੱਚੀਆਂ ਉਡਾਨਾਂ ਵਾਲੇ ਰੋਮਾਂਸਵਾਦ ਦਾ ਸਮਾਨ ਰੂਪ ਨਾਲ਼ ਵਿਰੋਧ ਕਰਨ ਵਾਲੇ ਫ਼ਦੇਯੇਵ ਨੇ ਇਸ ਨਾਵਲ 'ਚ ਅਸਲੀ ਜੀਵਨ ਦਾ ਸਹਿਜ ਵਰਨਣ ਕਰਦੇ ਹੋਏ ਚਰਿੱਤਰਾਂ ਦੀ ਸੰਰਚਨਾ ਅਤੇ ਨੈਤਿਕ-ਆਤਮਿਕ ਵਿਕਾਸ 'ਤੇ ਆਪਣਾ ਧਿਆਨ ਡੂੰਘੇ ਰੂਪ 'ਚ ਕੇਂਦਰਿਤ ਕੀਤਾ ਹੈ। ਨਾਵਲ ਦੇ ਥੀਮ ਬਾਰੇ ਖੁਦ ਉਹਨਾਂ

ਹੀ ਦੇ ਸ਼ਬਦਾਂ 'ਚ – *"ਘਰੇਲੂ ਜੰਗ ਦੌਰਾਨ, ਮਨੁੱਖੀ ਤੱਤ ਇਕ ਚੋਣ ਦੀ ਪ੍ਰਕਿਰਿਆ ਤੋਂ ਗੁਜ਼ਰਦੇ ਹਨ। ਹਰ ਪ੍ਰਤੀਕੂਲ ਚੀਜ਼ ਨੂੰ ਇਨਕਲਾਬ ਝਾੜ-ਪੂੰਝ ਕੇ ਕਿਨਾਰੇ ਕਰ ਦਿੰਦਾ ਹੈ। ਹਰ ਚੀਜ਼ ਜਿਹੜੀ ਸੱਚੇ ਇਨਕਲਾਬੀ ਸੰਘਰਸ਼ ਲਈ ਅਸਮਰੱਥ ਹੁੰਦੀ ਹੈ ਅਤੇ ਜਿਹੜੀ ਧਾਰਾ ਦੇ ਪ੍ਰਵਾਹ ਨਾਲ ਇਨਕਲਾਬ ਦੇ ਕੈਂਪ 'ਚ ਆ ਗਈ ਰਹਿੰਦੀ ਹੈ, ਉਸਦੀ ਛਾਂਟੀ ਕਰ ਦਿੱਤੀ ਜਾਂਦੀ ਹੈ, ਅਤੇ ਈਮਾਨਦਾਰ ਜੜ੍ਹਾਂ ਵਾਲੀ ਹਰ ਚੀਜ਼ ਜਿਹੜੀ ਇਨਕਲਾਬ ਦੇ ਅੰਦਰੋਂ ਆਉਂਦੀ ਹੈ, ਉਹ ਲੱਖਾਂ ਸਿਰਜਣਸ਼ੀਲ ਲੋਕਾਂ ਦਰਮਿਆਨ, ਇਸ ਸੰਘਰਸ਼ ਦੌਰਾਨ ਮਜ਼ਬੂਤ ਬਣਦੀ ਹੈ, ਫੁੱਲਦੀ-ਫਲ਼ਦੀ ਹੈ ਅਤੇ ਵਿਕਸਿਤ ਹੁੰਦੀ ਹੈ। ਲੋਕ ਰੈਡੀਕਲ ਢੰਗ ਨਾਲ ਰੁਪਾਂਤਰਿਤ ਹੋ ਜਾਂਦੇ ਹਨ।"* ਇਸ ਨਾਵਲ 'ਚ ਲੇਵਿਨਸਨ ਦਾ ਚਰਿੱਤਰ ਕਮਿਊਨਿਸਟ ਚੇਤਨਾ ਦੇ ਉੱਚ ਪੱਧਰ ਨੂੰ ਦਰਸਾਉਂਦਾ ਹੈ ਅਤੇ ਇਹ ਵੀ ਦਰਸਾਉਂਦਾ ਹੈ ਕਿ ਇਕ ਸੱਚੇ ਬੋਲਸ਼ਵਿਕ ਦਾ ਆਪਣੇ ਪੈਰੋਕਾਰਾਂ ਉੱਪਰ ਕਿੰਨਾ ਡੂੰਘਾ ਪ੍ਰਭਾਵ ਹੁੰਦਾ ਹੈ। 1920 ਦੇ ਦਹਾਕੇ 'ਚ ਸਾਹਿਤਕ ਅਲੋਚਕਾਂ ਨੇ *'ਭਾਂਜ'* ਨੂੰ ਇਕ ਪ੍ਰਯੋਗਾਤਮਕ ਯਤਨ ਦੱਸਿਆ, ਜਿਹੜੀ ਇਨਕਲਾਬ ਦੇ ਮਨੁੱਖ ਨੂੰ ਇਨਕਲਾਬੀ-ਪ੍ਰਕ੍ਰਿਆ ਦੇ "ਅੰਦਰੋਂ" ਦੇਖਦਾ ਹੈ ਅਤੇ ਉਸਦੇ ਮਨੋਵਿਗਿਆਨ ਦਾ ਸੂਖ਼ਮ-ਸਟੀਕ ਵਿਸ਼ਲੇਸ਼ਣ ਪੇਸ਼ ਕਰਦਾ ਹੈ।

1928 'ਚ ਫ਼ਦੇਯੇਵ ਨੇ ਐਲਾਨਨਾਮੇ ਦੀ ਸ਼ੈਲੀ 'ਚ ਮਜ਼ਦੂਰ ਜਮਾਤੀ ਸਾਹਿਤ ਦੀਆਂ ਵਿਸ਼ਿਸ਼ਟਤਾਵਾਂ ਅਤੇ ਉਦੇਸ਼ਾਂ ਦੀ ਚਰਚਾ ਕਰਦੇ ਹੋਏ ਇਕ ਲੇਖ ਲਿਖਿਆ, *'ਮਜ਼ਦੂਰ ਜਮਾਤੀ ਸਾਹਿਤ ਦਾ ਮਹਾਂਮਾਰਗ'*।

1929 'ਚ ਫ਼ਦੇਯੇਵ ਦੇ ਦੂਜੇ ਨਾਵਲ *'ਅੰਤਮ ਉਦੇਗੇ'* ਦਾ ਪਹਿਲਾ ਭਾਗ ਪ੍ਰਕਾਸ਼ਿਤ ਹੋਇਆ। 1940 'ਚ ਇਸਦਾ ਚੌਥਾ ਭਾਗ ਪ੍ਰਕਾਸ਼ਿਤ ਹੋਇਆ, ਪਰ ਇਹ ਮਹੱਤਵਅਕਾਂਖਿਆਈ ਕਿਰਤ ਅੰਤ 'ਚ ਅਧੂਰੀ ਹੀ ਰਹਿ ਗਈ। ਇਸ ਨਾਵਲ ਦਾ ਵਿਸ਼ਾ-ਵਸਤੂ ਵੀ ਦੁਰੇਡੇ ਪੂਰਵ 'ਚ ਘਰੇਲੂ ਜੰਗ ਦਾ ਪਰਿਦ੍ਰਿਸ਼ ਹੀ ਹੈ, ਪਰ ਫ਼ਦੇਯੇਵ ਦੇ ਪਰਿਪੇਖ ਵਿੱਚ ਇੱਥੇ ਮਹਾਂਕਾਵਿਆਤਮਕ ਵਿਸਥਾਰ ਅਤੇ ਡੂੰਘਾਈ ਹੈ। ਇਸ 'ਚ ਕਈ ਦਹਾਕਿਆਂ ਦਾ ਵਿਆਪਕ ਸਮਾਜਿਕ ਪਰਿਦ੍ਰਿਸ਼ ਪੇਸ਼ ਕਰਦੇ ਹੋਏ ਫ਼ਦੇਯੇਵ ਨੇ ਕਮਿਊਨਿਸਟਾਂ ਦੇ ਬੌਧਿਕ ਅਤੇ ਭਾਵਨਾਤਮਕ ਸੋਮਿਆਂ ਨੂੰ ਸਾਹਮਣੇ ਲਿਆਉਣ ਦੀ ਵਿਲੱਖਣ ਕੋਸ਼ਿਸ਼ ਕੀਤੀ ਹੈ।

1939 'ਚ ਫ਼ਦੇਯੇਵ ਦੀ ਇੱਕ ਹੋਰ ਪ੍ਰਸਿੱਧ ਕਹਾਣੀ *'ਭੂਚਾਲ'* ਪ੍ਰਕਾਸ਼ਿਤ ਹੋਈ। ਨਾਜ਼ੀ-ਵਿਰੋਧੀ ਦੇਸ਼ਭਗਤੀਪੂਰਨ ਮਹਾਂਸੰਗਰਾਮ (1941-45) ਦੌਰਾਨ ਫ਼ਦੇਯੇਵ ਨੇ ਆਮ ਲੋਕਾਂ ਦੇ ਬਹਾਦਰੀ ਭਰੇ ਟਾਕਰਾ-ਸੰਘਰਸ਼ 'ਤੇ ਕਈ ਜਜ਼ਬਿਆਂ ਨੂੰ ਟੁੰਬਣ ਵਾਲ਼ੇ ਰੇਖਾਚਿੱਤਰ ਅਤੇ ਲੇਖ ਲਿਖੇ। ਇਹਨਾਂ ਦਾ ਇਕ ਸੰਗ੍ਰਹਿ *'ਘੇਰੇਬੰਦੀ ਦੇ ਦਿਨਾਂ 'ਚ ਲੈਨਿਨਗ੍ਰਾਦ'* ਨਾਂ ਨਾਲ ਪ੍ਰਕਾਸ਼ਿਤ ਹੋਇਆ।

ਦੋ ਭਾਗਾਂ ਵਾਲਾ ਨਾਵਲ *'ਯੰਗ ਗਾਰਡ'* ਫ਼ਦੇਯੇਵ ਦਾ ਤੀਜਾ ਨਾਵਲ ਸੀ, ਜਿਹੜਾ 1945 'ਚ ਪ੍ਰਕਾਸ਼ਿਤ ਹੋਇਆ। ਬੀਤੀ ਸਦੀ 'ਚ ਪੰਜਾਹ ਦੇ ਦਹਾਕੇ ਤੋਂ ਲੈ ਕੇ ਅੱਸੀ ਦੇ ਦਹਾਕੇ ਤੱਕ ਪੂਰੀ ਦੁਨੀਆਂ ਦੇ ਅਗਾਂਹਵਧੂ ਅਤੇ ਇਨਕਲਾਬੀ ਰੁਝਾਨ ਵਾਲੇ ਵਿਦਿਆਰਥੀਆਂ-ਨੌਜਵਾਨਾਂ 'ਚ ਜਿਹਨਾਂ ਨਾਵਲਾਂ ਦੀ ਹਰਮਨ ਪਿਆਰਤਾ ਸਭ ਤੋਂ ਵੱਧ

ਸੀ ਉਹਨਾਂ 'ਚ ਓਸਤਰੋਵਸਕੀ ਦੀ ਕਿਰਤ *'ਕਬਹੂ ਨਾ ਛਾਡੇ ਖੇਤ'* ਦੇ ਨਾਲ ਹੀ *'ਯੰਗ ਗਾਰਡ'* ਦਾ ਨਾਂ ਵੀ ਅਗਲੀਆਂ ਸਫ਼ਾਂ 'ਚ ਆਉਂਦਾ ਹੈ। ਇਸ ਨਾਵਲ 'ਚ ਫ਼ਦੇਯੇਵ ਨੇ ਬਹਾਦਰੀ ਭਰੀਆਂ ਅਤੇ ਰੋਮਾਂਟਿਕ ਪ੍ਰਵਿਰਤੀਆਂ ਦੀ ਬੇਹੱਦ ਹੁਨਰਮੰਦ ਪੇਸ਼ਕਾਰੀ ਕੀਤੀ ਹੈ। ਨਾਵਲ ਦੀ ਪਿੱਠ ਭੂਮੀ ਕ੍ਰਾਸਨੋਦੋਨ ਇਲਾਕੇ ਦਾ ਦੋਨਬਾਸ ਸ਼ਹਿਰ ਹੈ ਅਤੇ ਇਸਦੇ ਕੇਂਦਰ 'ਚ ਹਨ, ਭੂਮੀਗਤ ਕੋਮਸੋਮੋਲ (ਨੌਜਵਾਨ ਕਮਿਊਨਿਸਟ ਲੀਗ) ਦੇ ਨੌਜਵਾਨ ਅਤੇ ਮੁਟਿਆਰਾਂ ਜਿਹੜੇ ਜਰਮਨ ਕਬਜ਼ੇ ਮਗਰੋਂ ਗੁਪਤ ਇਨਕਲਾਬੀ ਕਾਰਵਾਈਆਂ ਦਾ ਕੁਸ਼ਲ ਸੰਚਾਲਨ ਕਰਦੇ ਹਨ। ਮਗਰੋਂ ਇਕ ਕਮਜ਼ੋਰ ਚਰਿੱਤਰ ਦੀ ਗੱਦਾਰੀ ਕਰਕੇ ਪੂਰਾ ਗਰੁੱਪ ਦੁਸ਼ਮਣਾਂ ਰਾਹੀਂ ਗ੍ਰਿਫ਼ਤਾਰ ਕਰ ਲਿਆ ਜਾਂਦਾ ਹੈ। ਉਹਨਾਂ ਨੂੰ ਅਕਹਿ ਬਰਬਰ ਤਸੀਹੇ ਦਿੱਤੇ ਜਾਂਦੇ ਹਨ, ਪਰ ਉਹ ਟੁੱਟਦੇ ਨਹੀਂ। ਅੰਤ 'ਚ ਉਹਨਾਂ ਨੂੰ ਜ਼ਿੰਦਾ ਦਫ਼ਨ ਕਰ ਦਿੱਤਾ ਜਾਂਦਾ ਹੈ। ਫ਼ਦੇਯੇਵ ਦੀਆਂ ਜ਼ਿਆਦਾਤਰ ਰਚਨਾਵਾਂ ਦੀ ਤਰ੍ਹਾਂ ਉਹ ਨਾਵਲ ਵੀ ਕ੍ਰਾਸਨੋਦੋਨ ਦੀਆਂ ਅਸਲੀ ਘਟਨਾਵਾਂ 'ਤੇ ਅਧਾਰਿਤ ਹੈ। ਨਾਵਲ ਦੇ ਨਾਇਕ-ਨਾਇਕਾਵਾਂ ਹੱਡ-ਮਾਸ ਦੇ ਜਿਉਂਦੇ-ਜਾਗਦੇ ਆਮ ਇਨਸਾਨ ਹਨ, ਜ਼ਿੰਦਾਦਿਲੀ, ਰੁਮਾਨੀਅਤ ਅਤੇ ਬਹਾਦਰੀ ਦੇ ਨਾਲ ਹੀ ਨਵੇਂ ਸਮਾਜਿਕ ਮਾਹੌਲ 'ਚ ਪਰਵਰਿਸ਼ ਨੇ ਉਹਨਾਂ ਨੂੰ ਉੱਚ ਨੈਤਿਕ ਕਦਰਾਂ, ਮਾਨਵੀ ਆਦਰਸ਼ ਅਤੇ ਸੁਹਜ ਰੁਚੀਆਂ ਦਿੱਤੀਆਂ ਹਨ। ਸੁਭਾਅ ਅਤੇ ਰੁਚੀਆਂ ਦੇ ਹਿਸਾਬ ਨਾਲ ਉਹ ਇਕ-ਦੂਜੇ ਤੋਂ ਵੱਖ ਹਨ— ਇਕ ਵੰਨ ਸਵੰਨੇ ਰੰਗਾਂ ਦੀ ਲੜੀ ਦੀ ਤਰ੍ਹਾਂ, ਅਤੇ ਉਹਨਾਂ ਦੀਆਂ ਕੁਦਰਤੀ ਮਨੁੱਖੀ ਕਮਜ਼ੋਰੀਆਂ ਵੀ ਹਨ, ਪਰ ਸਭ ਦਾ ਆਦਰਸ਼ ਸਾਂਝਾ ਹੈ ਅਤੇ ਪ੍ਰਤੀਬੱਧਤਾ ਅਟੁੱਟ ਹੈ। ਫ਼ਦੇਯੇਵ ਨੇ ਨਵੇਂ ਇਨਕਲਾਬੀ ਨੌਜਵਾਨਾਂ ਦੇ ਟਾਇਪ ਚਰਿੱਤਰ ਘੜਨ ਨਾਲ਼ ਹੀ ਫਾਸਿਸਟ ਜਰਮਨ ਹਮਲਾਵਰਾਂ ਦੇ ਵਿਰੁਧ ਸੋਵੀਅਤ ਲੋਕਾਂ ਦੇ ਸੰਘਰਸ਼ ਦੀ ਸ਼ਾਨ ਅਤੇ ਬੇਮਿਸਾਲ ਮਹਾਨਤਾ ਨੂੰ ਬੇਹੱਦ ਨਿਪੁੰਨਤਾ ਅਤੇ ਬਾਹਰਮੁਖਤਾ ਨਾਲ ਪੇਸ਼ ਕੀਤਾ ਹੈ।

1946 'ਚ ਇਸ ਨਾਵਲ ਲਈ ਫ਼ਦੇਯੇਵ ਨੂੰ ਸਾਹਿਤ ਦਾ ਸਤਾਲਿਨ ਪੁਰਸਕਾਰ ਮਿਲਿਆ। 1948 'ਚ ਇਸ 'ਤੇ ਇਸੇ ਨਾਂ ਨਾਲ ਇਕ ਫ਼ਿਲਮ ਵੀ ਬਣੀ। ਨਾਵਲ 'ਚ ਫ਼ਦੇਯੇਵ ਨੇ ਓਲੇਗ ਕੋਸ਼ਵੋਈ, ਸਰਗੇਈ ਤਯੁਲੇਨਿਨ, ਲਯੂਬਾ ਸ਼ੇਵਤਸੋਵਾ, ਉਲਯਾਨਾ ਗ੍ਰੋਮੋਵਾ, ਈਵਾਨ ਜੇਮਨੁਖੋਵ ਆਦਿ ਚਰਿੱਤਰਾਂ ਨੂੰ ਇੱਕ ਇਨਕਲਾਬੀ ਰੁਮਾਨੀ ਰੌਸ਼ਨੀ 'ਚ ਪੇਸ਼ ਕੀਤਾ ਹੈ। ਨਾਵਲ 'ਚ ਡੂੰਘੇ ਜਜ਼ਬਿਆਂ ਅਤੇ ਪ੍ਰਗੀਤਾਤਮਕਤਾ (Lyricism) ਦਾ ਸੰਯੋਜਨ ਹੈ, ਮਨੋਵਿਗਿਆਨਕ ਰੇਖਾਚਿੱਤਰਾਂ ਵਰਗੇ ਵੇਰਵੇ ਹਨ, ਅਤੇ ਸਹਿਜ ਪ੍ਰਤੀਤ ਹੋਣ ਵਾਲ਼ੇ ਲੇਖਕੀ ਪ੍ਰਸੰਗਾਂ ਦੇ ਮਾਧਿਅਮ ਨਾਲ਼ ਵਾਤਾਵਰਣ ਅਤੇ ਕੱਥ ਨੂੰ ਖੋਲਣ ਦੇ ਸਚੇਤ ਕਲਾਤਮਕ ਯਤਨ ਹਨ।

ਨਾਵਲ ਦੇ ਪ੍ਰਕਾਸ਼ਨ ਮਗਰੋਂ, ਇਸਦੀ ਇਕ ਅਲੋਚਨਾ ਇਹ ਸਾਹਮਣੇ ਆਈ ਕਿ ਇਸਦੇ ਪਾਤਰ ਕੋਮਸੋਮੋਲ ਮੈਂਬਰਾਂ ਦੇ ਪਾਰਟੀ ਅਤੇ ਪੁਰਾਣੀ ਪੀੜ੍ਹੀ ਦੇ ਭੂਮੀਗਤ ਕਮਿਊਨਿਸਟਾਂ ਦੇ ਨਾਲ਼ ਸਬੰਧ ਨਾਵਲ 'ਚ ਬੁਹਤ ਸਤਹੀ ਢੰਗ ਨਾਲ ਦਰਸਾਏ ਹੋਏ ਹਨ ਜਿਸ ਨਾਲ ਅਜਿਹਾ ਪ੍ਰਤੀਤ ਹੁੰਦਾ ਹੈ ਜਿਵੇਂ ਨੌਜਵਾਨਾਂ ਦਾ ਇਹ ਗਰੁੱਪ ਅਜ਼ਾਦ ਰੂਪ 'ਚ ਕੰਮ ਕਰ ਰਿਹਾ ਸੀ, ਜਦੋਂ ਕਿ ਅਸਲੀਅਤ ਇਹ ਨਹੀਂ ਸੀ। ਫ਼ਦੇਯੇਵ ਨੇ ਇਸ ਅਲੋਚਨਾ ਨੂੰ ਸਵੀਕਾਰ ਕੀਤਾ

ਅਤੇ 1951 'ਚ ਨਾਵਲ ਦਾ ਦੂਜਾ ਐਡੀਸ਼ਨ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਕੁਝ ਹੋਰ ਦ੍ਰਿਸ਼ ਅਤੇ ਪ੍ਰਸੰਗ ਜੋੜ ਕੇ ਇਸ ਕਮੀ ਨੂੰ ਦੂਰ ਕਰ ਦਿੱਤਾ।

ਫ਼ਦੇਯੇਵ ਦਾ ਅੰਤਿਮ ਨਾਵਲ 'ਫੇਰਸ ਮੇਟਲਰਜੀ' ਸੀ, ਜੋ ਬਦਕਿਸਮਤੀ ਨਾਲ਼ ਅਧੂਰਾ ਹੀ ਰਹਿ ਗਿਆ। ਉਹ ਇਸ ਨਾਵਲ ਨੂੰ ਇੱਕ ਲੋਹਾ ਧਾਤ ਕਾਰਖਾਨੇ ਦੀ ਪਿੱਠਭੂਮੀ ਵਿੱਚ, ਸਮਾਜਵਾਦੀ ਕਿਰਤ ਦੀ ਜਥੇਬੰਦੀ ਦੇ ਪ੍ਰਯੋਗ ਅਤੇ ਉਸਦੀਆਂ ਹੈਰਾਨੀਜਨਕ ਪ੍ਰਾਪਤੀਆਂ ਨੂੰ ਪੇਸ਼ ਕਰਨਾ ਚਾਹੁੰਦੇ ਸਨ।

ਫ਼ਦੇਯੇਵ ਦੇ ਸਾਹਿਤਿਕ ਅਲੋਚਨਾਤਮਕ ਲੇਖਾਂ ਦਾ ਸੰਗ੍ਰਹਿ *'ਤੀਹ ਵਰ੍ਹੇ'* 1957 'ਚ ਪ੍ਰਕਾਸ਼ਿਤ ਹੋਇਆ। ਇਹ ਕਿਰਤ ਫ਼ਦੇਯੇਵ ਦੇ ਵਿਕਾਸਮਾਨ ਸਾਹਿਤਕ ਵਿਚਾਰਾਂ ਅਤੇ ਸਮਾਜਵਾਦੀ ਸਹੁਜਸ਼ਾਸਤਰ ਦੇ ਵਿਕਾਸ 'ਚ ਉਹਨਾਂ ਦੀਆਂ ਮਹੱਤਵਪੂਰਨ ਦੇਣਾਂ ਤੋਂ ਜਾਣੂ ਕਰਾਉਂਦੀ ਹੈ।

ਫ਼ਦੇਯੇਵ ਦੇ ਨਾਵਲ ਨਾ ਕੇਵਲ ਸੋਵੀਅਤ ਸੰਘ ਦੀਆਂ ਸਾਰੀਆਂ ਭਾਸ਼ਾਵਾਂ 'ਚ ਅਨੁਵਾਦਿਤ ਹੋਏ, ਸਗੋਂ ਦੁਨੀਆਂ ਦੀਆਂ ਜ਼ਿਆਦਾਤਰ ਪ੍ਰਮੁੱਖ ਭਾਸ਼ਾਵਾਂ 'ਚ ਉਹਨਾਂ ਦੇ ਅਨੁਵਾਦ ਹੋਏ।

ਲੰਮੇ ਸਮੇਂ ਤੱਕ ਫ਼ਦੇਯੇਵ ਵਿਭਿੰਨ ਲੇਖਕ-ਜਥੇਬੰਦੀਆਂ 'ਚ ਆਗੂ ਅਹੁਦਿਆਂ 'ਤੇ ਰਹੇ। 1926 ਤੋਂ 1932 ਤੱਕ ਉਹ 'ਮਜ਼ਦੂਰ ਜਮਾਤੀ ਲੇਖਕਾਂ ਦੇ ਰੂਸੀ ਸੰਘ' ਦੀ ਲੀਡਰਸ਼ਿਪ 'ਚ ਸਨ। 1939 ਤੋਂ 1944 ਤੱਕ ਅਤੇ ਫਿਰ 1954 ਤੋਂ 1956 ਤੱਕ ਉਹ 'ਸੋਵੀਅਤ ਸੰਘ ਦੀ ਲੇਖਕ ਯੂਨੀਅਨ' ਦੇ ਸੱਕਤਰ ਸਨ। 1946 ਤੋਂ 1956 ਤੱਕ ਉਹ ਯੂਨੀਅਨ ਦੇ ਜਨਰਲ ਸਕੱਤਰ ਅਤੇ ਪ੍ਰਸ਼ਾਸਕੀ ਬੋਰਡ ਦੇ ਪ੍ਰਧਾਨ ਸਨ। 1950 'ਚ ਉਹ ਸੰਸਾਰ ਸ਼ਾਂਤੀ ਪਰਿਸ਼ਦ ਦੇ ਉਪ-ਪ੍ਰਧਾਨ ਚੁਣੇ ਗਏ ਸਨ। ਪਾਰਟੀ-ਮੈਂਬਰ ਤਾਂ ਉਹ 1918 ਤੋਂ ਹੀ ਸਨ, 1939 'ਚ ਉਹਨਾਂ ਨੂੰ ਕੇਂਦਰੀ ਕਮੇਟੀ 'ਚ ਚੁਣਿਆ ਗਿਆ। 1956 ਦੀ ਵੀਹਵੀਂ ਕਾਂਗਰਸ ਤੱਕ ਉਹ ਸੋਵੀਅਤ ਸੰਘ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਦੇ ਮੈਂਬਰ ਸਨ। 1956 ਦੀ ਬਦਨਾਮ ਵੀਹਵੀਂ ਕਾਂਗਰਸ 'ਚ, ਅਹੁਦਾ ਘਟਾ ਕੇ ਉਹਨਾਂ ਨੂੰ ਕੇਂਦਰੀ ਕਮੇਟੀ ਦਾ ਉਮੀਦਵਾਰ ਮੈਂਬਰ (ਕੈਂਡੀਡੇਟ ਮੈਂਬਰ) ਬਣਾ ਦਿੱਤਾ ਗਿਆ। ਸੋਵੀਅਤ ਸੰਘ ਦੀ ਸੁਪਰੀਮ ਸੋਵੀਅਤ ਦੇ ਦੂਜੇ ਅਤੇ ਚੌਥੇ ਕਨਵੋਕੇਸ਼ਨਾਂ 'ਚ ਫ਼ਦੇਯੇਵ ਨੁਮਾਇੰਦੇ ਦੀ ਹੈਸੀਅਤ 'ਚ ਸ਼ਾਮਿਲ ਹੋਏ ਸਨ। ਉਹਨਾਂ ਨੂੰ ਸਤਾਲਿਨ ਪੁਰਸਕਾਰ ਤੋਂ ਛੁੱਟ ਦੋ ਵਾਰੀ ਲੈਨਿਨ ਪੁਰਸਕਾਰ ਅਤੇ ਵੱਖ-ਵੱਖ ਹੋਰ ਤਮਗੇ ਪ੍ਰਾਪਤ ਹੋਏ ਸਨ।

ਸਤਾਰਾਂ ਸਾਲ ਦੀ ਉਮਰ ਤੋਂ ਹੀ ਫ਼ਦੇਯੇਵ ਨੇ ਲਗਾਤਾਰ ਜੰਗਾਂ ਤੋਂ ਲੈ ਕੇ ਸਿਆਸੀ ਕਾਰਜ, ਲੇਖਣੀ ਅਤੇ ਪੱਤਰਕਾਰੀ 'ਚ ਆਪਣੇ ਆਪ ਨੂੰ ਝੋਕੀ ਰੱਖਿਆ। ਨਤੀਜਤਨ, ਸ਼ਰੀਰ ਦਾ ਜਵਾਬ ਦੇਣਾ ਲਾਜ਼ਮੀ ਸੀ। ਉਹਨਾਂ ਦੇ ਗੁਰਦੇ ਜਵਾਬ ਦੇਣ ਲੱਗੇ। ਇਹ ਨਿਉਰਾਇਟਿਸ ਦੇ ਵੀ ਮਰੀਜ਼ ਹੋ ਗਏ, ਪਰ ਸਰੀਰਕ ਕਸ਼ਟ ਤੋਂ ਵੱਧ ਮਾਰੂ ਉਹ ਮਾਨਸਿਕ ਕਸ਼ਟ ਸੀ ਜਿਹੜਾ ਆਪਣੇ ਜੀਵਨ ਦੇ ਅੰਤਮ ਤਿੰਨ-ਚਾਰ ਵਰ੍ਹਿਆਂ ਦੌਰਾਨ ਫ਼ਦੇਯੇਵ ਝੱਲ ਰਹੇ ਸਨ। ਉਹਨਾਂ ਨੂੰ ਲੱਗ ਰਿਹਾ ਸੀ ਕਿ ਜਿਹਨਾਂ ਕਦਰਾਂ-ਆਦਰਸ਼ਾਂ ਲਈ ਉਹ ਅਤੇ ਉਹਨਾਂ ਦੀ ਪੀੜ੍ਹੀ ਦੇ ਲੋਕ

ਪੂਰੀ ਜ਼ਿੰਦਗੀ ਲੜਦੇ ਅਤੇ ਕੁਰਬਾਨੀਆਂ ਦਿੰਦੇ ਰਹੇ, ਉਹ ਸਤਾਲਿਨ ਤੋਂ ਮਗਰੋਂ ਦੇ ਸੋਵੀਅਤ ਸੰਘ ’ਚ ਖਿੰਡ-ਪੁੰਡ ਰਹੇ ਹਨ ਅਤੇ ਸੱਤਾ ’ਤੇ ਕਾਬਜ਼ ਲੋਕ ਜਨਤਾ ਨਾਲੋਂ ਟੁੱਟਕੇ ਨੌਕਰਸ਼ਾਹ ਬਣਦੇ ਜਾ ਰਹੇ ਹਨ। ਜ਼ਾਹਿਰਾ ਤੌਰ ’ਤੇ, ਫ਼ਦੇਯੇਵ ਉਲਟ-ਗੇੜ ਦੀ ਉਸ ਸਮੇਂ ਜ਼ਾਰੀ ਪ੍ਰਕਿਰਿਆ ਨੂੰ ਨਹੀਂ ਸਮਝ ਸਕੇ ਸਨ। ਸਮਾਜਵਾਦ ਪ੍ਰਤੀ ਉਹਨਾਂ ਦੀ ਪ੍ਰਤੀਬੱਧਤਾ ਇਕਦਮ ਇਮਾਨਦਾਰ ਸੀ। ਨਤੀਜੇ ਦੇ ਤੌਰ ’ਤੇ ਅਲਕੋਹਲਿਜ਼ਮ ਅਤੇ ਅਵਸਾਦ ਦੇ ਸ਼ਿਕਾਰ ਹੋ ਗਏ। 13 ਮਈ, 1956 ਨੂੰ ਉਹਨਾਂ ਨੇ ਆਤਮਹੱਤਿਆ ਕਰ ਲਈ।

ਖਰੁਸ਼ਚੇਵ ਵੇਲੇ ਦੇ ਸੋਵਿਅਤ ਪ੍ਰਚਾਰ-ਤੰਤਰ ਅਤੇ ਪੱਛਮੀ ਬੁੱਧੀਜੀਵੀਆਂ ਨੇ ਇਸ ਗੱਲ ਦਾ ਵੱਧ-ਚੜ੍ਹ ਕੇ ਪ੍ਰਚਾਰ ਕੀਤਾ ਕਿ ਸਤਾਲਿਨ ਦੇ ਦੌਰ ਦੀਆਂ “ਵਧੀਕੀਆਂ” ਕਰਕੇ ਪਾਰਟੀ ਅਤੇ ਸਤਾਲਿਨ ਤੋਂ ਮੋਹਭੰਗ ਫ਼ਦੇਯੇਵ ਦੀ ਆਤਮਹੱਤਿਆ ਦਾ ਮੁੱਖ ਕਾਰਨ ਸੀ। ਕਿਹਾ ਤਾਂ ਇਹ ਵੀ ਗਿਆ ਕਿ ਉਹਨਾਂ ਦਾ ਸਮਾਜਵਾਦ ਤੋਂ ਹੀ ਮੋਹਭੰਗ ਹੋ ਗਿਆ ਸੀ।

ਸੱਚਾਈ ਫ਼ਦੇਯੇਵ ਦੀ ਮੌਤ ਦੇ ਚੌਂਤੀ ਵਰ੍ਹਿਆਂ ਮਗਰੋਂ 1990 ’ਚ ਸਾਹਮਣੇ ਆਈ ਜਦੋਂ ਸੋਵੀਅਤ ਆਰਕਾਈਵ ਦੇ ਖੁੱਲਣ ਮਗਰੋਂ ਫ਼ਦੇਯੇਵ ਦਾ ਉਹ ‘ਸੁਸਾਇਡ ਨੋਟ’ ਦੁਨੀਆਂ ਸਾਹਮਣੇ ਆਇਆ ਜਿਸਨੂੰ ਖਰੁਸ਼ਚੇਵੀ ਲੀਡਰਸ਼ਿਪ ਦੇ ਨਿਰਦੇਸ਼ ’ਤੇ ਕੇ.ਜੀ.ਬੀ ਨੇ ਜ਼ਬਤ ਕਰ ਲਿਆ ਸੀ।

ਆਪਣੇ ਇਸ ‘ਸੁਸਾਇਡ ਨੋਟ’ ’ਚ ਫ਼ਦੇਯੇਵ ਨੇ ਲਿਖਿਆ ਹੈ—

*“ਮੇਰੇ ਲਈ ਹੁਣ ਹੋਰ ਜੀਣਾ ਅਸੰਭਵ ਹੋ ਗਿਆ ਹੈ, ਕਿਉਂ ਕਿ ਜਿਸ ਕਲਾ ਨੂੰ ਮੈਂ ਆਪਣਾ ਜੀਵਨ ਦਿੱਤਾ ਹੈ ਉਹ ਪਾਰਟੀ ਦੀ ਆਤਮ ਵਿਸ਼ਵਾਸੀ, ਅਗਿਆਨੀ ਲੀਡਰਸ਼ਿਪ ਰਾਹੀਂ ਤਬਾਹ ਕੀਤੀ ਜਾ ਰਹੀ ਹੈ ਅਤੇ ਇਸਨੂੰ ਠੀਕ ਕਰ ਸਕਣਾ ਹੁਣ ਸੰਭਵ ਨਹੀਂ ਰਹਿ ਗਿਆ ਹੈ। ਸਾਹਿਤ ਦੇ ਸਰਵਉੱਤਮ ਕੈਡਰਾਂ ਦਾ ਇੰਨੀ ਵੱਡੀ ਗਿਣਤੀ ’ਚ ਸਰੀਰਕ ਤੌਰ ’ਤੇ ਖਾਤਮਾ ਕੀਤਾ ਜਾ ਰਿਹਾ ਹੈ, ਜਾਂ ਸੱਤਾ ’ਚ ਬੈਠੇ ਲੋਕਾਂ ਦੀ ਅਪਰਾਧੀ ਚਸ਼ਮਪੋਸ਼ੀ ਦੇ ਕਾਰਨ ਇੰਨੀ ਵੱਡੀ ਸੰਖਿਆ ’ਚ ਉਹ ਮਰ ਰਹੇ ਹਨ— ਜਿੰਨਾਂ ਕਿ ਜ਼ਾਰ ਦੇ ਸੈਨਾਪਤੀ ਤੱਕ ਸੁਪਨੇ ’ਚ ਵੀ ਨਹੀਂ ਸੋਚ ਸਕਦੇ ਸਨ।*

*ਸਾਹਿਤ ਨਵੇਂ ਪ੍ਰਬੰਧ ਦਾ ਉਚੱਤਮ ਫ਼ਲ ਹੈ, ਜਿਸਨੂੰ ਹੀਣ ਬਣਾਇਆ ਜਾ ਰਿਹਾ ਹੈ, ਦਬਾਇਆ ਜਾ ਰਿਹਾ ਹੈ ਅਤੇ ਨਸ਼ਟ ਕੀਤਾ ਜਾ ਰਿਹਾ ਹੈ। ਲੈਨਿਨ ਦੀਆਂ ਮਹਾਨ ਸਿੱਖਿਆਵਾਂ ਪ੍ਰਤੀ ਨਵਧਨਾਢਾਂ ਦੀ ਆਤਮਤੁਸ਼ਟੀ ਨੇ— ਇਹਨਾਂ ਸਿੱਖਿਆਵਾਂ ਪ੍ਰਤੀ ਆਸਥਾ ਦੀ ਉਹਨਾਂ ਰਾਹੀਂ ਕਸਮਾਂ ਖਾਣ ਦੇ ਬਾਵਜੂਦ-ਮੇਰੇ ਅੰਦਰ ਉਹਨਾਂ ਦੇ (ਨਵਧਨਾਢਾਂ ਦੇ-* ***ਸੰਪਾਦਕ****) ਪ੍ਰਤੀ ਮੁਕੰਮਲ ਅਵਿਸ਼ਵਾਸ ਭਰ ਦਿੱਤਾ ਹੈ। ਅਸੀਂ ਉਹਨਾਂ ਤੋਂ ਸਤਾਲਿਨ ਮੁਕਾਬਲੇ ਬਦਤਰ ਦੀ ਹੀ ਉਮੀਦ ਕਰ ਸਕਦੇ ਹਾਂ- ਉਹ ਘੱਟ ਤੋਂ ਘੱਟ ਇਕ ਸਿੱਖਿਅਤ ਵਿਅਕਤੀ ਸਨ। ਇਹ ਨਵੇਂ (ਹੁਕਮਰਾਨ-* ***ਸੰਪਾਦਕ****) ਲੋਕ ਅਗਿਆਨੀ ਹਨ।*

*ਇਕ ਲੇਖਕ ਦੇ ਰੂਪ ’ਚ ਮੇਰੀ ਜ਼ਿੰਦਗੀ ਪੂਰੀ ਤਰ੍ਹਾਂ ਬੇਮਤਲਬ ਹੋ ਚੁੱਕੀ ਹੈ। ਮੈਂ ਅਪਾਰ ਖੁਸ਼ੀ ਨਾਲ ਇਹ ਜੀਵਨ ਤਿਆਗ ਰਿਹਾ ਹਾਂ। ਇਸ ਨੂੰ ਮੈਂ ਇਕ ਘ੍ਰਿਣਿਤ ਜੀਵਨ-ਹਾਲਤ ਤੋਂ ਮੁਕਤੀ ਦੇ ਰੂਪ ’ਚ ਵੇਖਦਾ ਹਾਂ, ਜਿਥੇ ਤੁਹਾਡੇ ਉੱਤੇ ਲਗਾਤਾਰ ਕਮੀਨਗੀ, ਝੂਠ*

*ਅਤੇ ਕੂੜ-ਪ੍ਰਚਾਰ ਦੀ ਬਰਸਾਤ ਹੁੰਦੀ ਰਹਿੰਦੀ ਹੈ। ਸਰਕਾਰ ਚਲਾਉਣ ਵਾਲੇ ਲੋਕਾਂ ਨੂੰ ਇਹ ਸਭ ਕੁਝ ਦੱਸਣਾ ਮੇਰੀ ਆਖਰੀ ਉਮੀਦ ਸੀ, ਪਰ ਪਿਛਲੇ ਤਿੰਨ ਵਰ੍ਹਿਆਂ ਦੌਰਾਨ, ਮੇਰੀਆਂ ਬੇਨਤੀਆਂ ਦੇ ਬਾਵਜੂਦ, ਉਹ ਮੇਰੇ ਨਾਲ ਮਿਲਣ ਦਾ ਸਮਾਂ ਤੱਕ ਨਹੀਂ ਕੱਢ ਸਕੇ।"*

*"ਮੇਰੀ ਇੱਛਾ ਹੈ ਕਿ ਮੈਨੂੰ ਮੇਰੀ ਮਾਂ ਨਾਲ਼ ਦਫ਼ਨਾ ਦਿੱਤਾ ਜਾਵੇ।"*

ਫ਼ਦੇਯੇਵ ਦਾ ਇਹ ਸੁਸਾਇਡ ਨੋਟ ਸਾਰੀ ਹਾਲਤ ਇਕਦਮ ਸਪੱਸ਼ਟ ਕਰ ਦਿੰਦਾ ਹੈ। ਪਹਿਲੀ ਗੱਲ ਤਾਂ ਇਹ ਕਿ ਅੰਤਮ ਸਾਹ ਤੱਕ ਸਮਾਜਵਾਦ 'ਚ ਉਹਨਾਂ ਦੀ ਆਸਥਾ ਅਡਿੱਗ ਸੀ। ਉਹ ਪਾਰਟੀ ਅਤੇ ਰਾਜ ਦੇ ਉਹਨਾਂ ਨੌਕਰਸ਼ਾਹਾਂ ਤੋਂ ਪੀੜਤ ਸਨ, ਜਿਹੜੇ ਸੱਤਾ 'ਤੇ ਕਾਬਜ਼ ਹੋ ਕੇ ਤਾਨਾਸ਼ਾਹ ਅਤੇ ਭ੍ਰਿਸ਼ਟ (ਫ਼ਦੇਯੇਵ ਉਹਨਾਂ ਨੂੰ "ਨਵਧਨਾਢ" ਕਹਿੰਦੇ ਹਨ) ਹੋ ਚੁੱਕੇ ਸਨ ਅਤੇ ਲੈਨਿਨ ਦੇ ਨਾਂ ਦੀ ਦਿਨ-ਰਾਤ ਜੁਗਾਲੀ ਕਰਦੇ ਹੋਏ ਸਮਾਜਵਾਦ ਦੀਆਂ ਸਾਰੀਆਂ ਪ੍ਰਾਪਤੀਆਂ ਨੂੰ ਮਿੱਟੀ 'ਚ ਮਿਲ਼ਾ ਰਹੇ ਸਨ। ਉਹ "ਪਿਛਲੇ ਤਿੰਨ ਵਰ੍ਹਿਆਂ" ਦੀ ਗੱਲ ਕਰਦੇ ਹਨ- ਯਾਨੀ ਸਤਾਲਿਨ ਦੀ ਮੌਤ ਮਗਰੋਂ ਦੇ ਦੌਰ ਦੀ। ਨਾਲੇ ਇਹਨਾਂ ਹੀ ਨਵੇਂ ਹਾਕਮਾਂ ਨੂੰ ਅਗਿਆਨੀ ਕਹਿੰਦੇ ਹੋਏ ਉਹ ਸਤਾਲਿਨ ਨੂੰ ਸਿੱਖਿਅਤ ਦੱਸਦੇ ਹਨ। ਨੋਟ ਤੋਂ ਸੱਪਸ਼ਟ ਹੈ ਕਿ ਸਤਾਲਿਨ ਦੇ ਸਮੇਂ ਤੋਂ ਵੀ ਉਹਨਾਂ ਨੂੰ ਕੁਝ ਸ਼ਿਕਾਇਤਾਂ ਹਨ। ਇਹ ਨਿਰਵਿਵਾਦ ਹੈ ਕਿ ਸਤਾਲਿਨ ਦੇ ਸਮੇਂ 'ਚ ਵੀ, ਅਸਧਾਰਣ ਸੰਕਟ ਦੀਆਂ ਹਾਲਤਾਂ ਅਤੇ ਸਮਾਜਵਾਦੀ ਸੰਕਰਮਣ ਦੇ ਕੁਝ ਪੱਖਾਂ ਦੀ ਸਿਧਾਂਤਕ ਸਮਝ ਦੀ ਕਮੀ ਕਰਕੇ, ਕੁਝ ਗਲਤੀਆਂ ਅਤੇ ਵਧੀਕੀਆਂ ਸਾਹਿਤਿਕ-ਸੱਭਿਆਚਾਰਕ ਖੇਤਰ 'ਚ ਵੀ ਹੋਈਆਂ। ਪਰ ਫ਼ਰਕ ਇਹ ਸੀ ਕਿ ਉਸ ਸਮੇਂ ਉਹਨਾਂ 'ਚ ਲਗਾਤਾਰ ਸੋਧਾਂ ਅਤੇ ਭੁੱਲ-ਸੁਧਾਰ ਵੀ ਹੁੰਦਾ ਰਹਿੰਦਾ ਸੀ। **ਗੋਰਕੀ**, **ਲੂਨਾਚਾਰਸਕੀ**, **ਸ਼ੋਲੋਖੋਵ** ਆਦਿ ਨਾਲ ਸਾਹਿਤਿਕ ਸਵਾਲਾਂ 'ਤੇ ਸਤਾਲਿਨ ਖੁਦ ਗੱਲ ਬਾਤ ਕਰਦੇ ਰਹਿੰਦੇ ਸਨ। ਨੌਕਰਸ਼ਾਹੀ ਦੀ ਸਮੱਸਿਆ ਸਤਾਲਿਨ ਦੇ ਸਮੇਂ ਵੀ ਸੀ, ਪਰ ਉਹ ਲਗਾਤਾਰ, ਸਮੇਂ-ਸਮੇਂ 'ਤੇ ਇਸਦੇ ਵਿਰੁੱਧ ਮੁਹਿੰਮ ਵੀ ਚਲਾਉਂਦੇ ਰਹੇ। ਇਸ ਨੌਕਰਸ਼ਾਹੀ ਨੇ ਸਤਾਲਿਨ ਦੇ ਦੌਰ 'ਚ ਵੀ ਸਾਹਿਤਕ-ਸੱਭਿਆਚਾਰਕ ਖੇਤਰ 'ਚ ਆਪਣਾ ਰੰਗ ਦਿਖਾਇਆ ਸੀ, ਪਰ ਸਤਾਲਿਨ ਦੀ ਮੌਤ ਮਗਰੋਂ ਜਦੋਂ ਇਹ ਸੱਤਾ 'ਤੇ ਕਾਬਜ਼ ਹੋ ਗਈ ਤਦ ਫਿਰ ਆਪਣੀ ਖੁੱਲੀ ਖੇਡ ਖੇਡਣ ਲੱਗੀ। ਇਸ ਦੇ ਨਾਲ ਕਦਮ-ਤਾਲ ਕਰਨ ਲਈ ਜਿਹੜੇ ਸੱਭਿਆਚਾਰਕ ਕਾਰਕੁੰਨ ਅਤੇ ਲੇਖਕ ਆਪਣੇ ਆਪ ਨੂੰ ਪੂਰੀ ਤਰ੍ਹਾਂ ਤਿਆਰ ਨਹੀਂ ਕਰ ਸਕੇ ਉਹਨਾਂ ਨੂੰ ਜ਼ਬਰਦਸਤ ਜ਼ਬਰ-ਦਾਬੇ ਦਾ ਸਾਹਮਣਾ ਕਰਨਾ ਪਿਆ। ਖਰੁਸ਼ਚੇਵ-ਵਿਰੋਧੀਆਂ ਨੂੰ ਪਾਰਟੀ 'ਚ ਵੀ ਕਿਨਾਰੇ ਲਗਾਇਆ ਜਾ ਰਿਹਾ ਸੀ ਅਤੇ ਸੱਭਿਆਚਾਰਕ ਖੇਤਰ 'ਚ ਵੀ। ਫ਼ਦੇਯੇਵ ਦਾ 'ਸੁਸਾਇਡ ਨੋਟ' ਇਸ ਤੱਥ ਦੀ ਪੁਸ਼ਟੀ ਕਰਨ ਦੇ ਨਾਲ ਹੀ ਇਹ ਵੀ ਸੱਪਸ਼ਟ ਕਰ ਦਿੰਦਾ ਹੈ ਕਿ ਨਵੇਂ ਹਾਕਮਾਂ ਅਤੇ ਉਹਨਾਂ ਦੇ ਸਾਹਿਤਕ ਸਿਪਾਹਸਾਲਾਰਾਂ ਦੀਆਂ ਸਮਾਜਵਾਦ-ਵਿਰੋਧੀ ਨੀਤੀਆਂ ਦਾ ਵਿਰੋਧ ਕਰਨ ਕਰਕੇ ਫ਼ਦੇਯੇਵ ਨੂੰ ਜ਼ਬਰਦਸਤ ਮਾਨਸਿਕ ਜ਼ਬਰ ਅਤੇ ਅਣਗੌਲੇ ਕੀਤੇ ਜਾਣ ਦਾ ਸਾਹਮਣਾ ਕਰਨਾ ਪੈ ਰਿਹਾ ਸੀ।

ਇਸ ਤੱਥ ਦੀ ਵੀ ਅਣਦੇਖੀ ਨਹੀਂ ਕੀਤੀ ਜਾ ਸਕਦੀ ਕਿ ਫ਼ਦੇਯੇਵ ਨੇ ਸੋਵੀਅਤ ਕਮਿਉਨਿਸਟ ਪਾਰਟੀ ਦੀ ਵੀਹਵੀਂ ਕਾਂਗਰਸ ਦੇ ਠੀਕ ਮਗਰੋਂ ਆਤਮਹੱਤਿਆ ਕੀਤੀ ਸੀ।

ਇਸੇ ਕਾਂਗਰਸ 'ਚ ਸਤਾਲਿਨ 'ਤੇ ਦੋਸ਼ ਮੜ੍ਹਨ ਦੇ ਨਾਲ ਹੀ ਖਰੁਸ਼ਚੇਵ ਨੇ ਇਨਕਲਾਬ ਦੀ ਜਗ੍ਹਾ "ਸ਼ਾਂਤੀਪੂਰਨ ਸੰਕਰਮਣ, ਸ਼ਾਂਤੀਪੂਰਣ ਮੁਕਾਬਲਾ ਅਤੇ ਸ਼ਾਂਤੀਪੂਰਨ ਸਹਿਹੋਂਦ" ਦਾ ਆਪਣਾ ਨਵਾਂ ਸੋਧਵਾਦੀ ਸਿਧਾਂਤ ਪੇਸ਼ ਕਰਦੇ ਹੋਏ ਪੂੰਜੀਵਾਦ ਮੁੜਬਹਾਲੀ ਦੀ ਸ਼ੁਰੂਆਤ ਕੀਤੀ ਸੀ। ਇਸ ਤੱਥ 'ਤੇ ਵੀ ਗੌਰ ਕੀਤਾ ਜਾਣਾ ਚਾਹੀਦਾ ਹੈ ਕਿ ਫ਼ਦੇਯੇਵ 1939 ਤੋਂ ਪਾਰਟੀ ਦੀ ਕੇਂਦਰੀ ਕਮੇਟੀ ਦੇ ਮੈਂਬਰ ਸਨ। ਵੀਹਵੀਂ ਕਾਂਗਰਸ 'ਚ ਉਹਨਾਂ ਦਾ ਅਹੁਦਾ ਘਟਾ ਕੇ 'ਕੈਂਡੀਡੇਟ ਮੈਂਬਰ' ਬਣਾ ਦਿੱਤਾ ਗਿਆ ਸੀ। ਸਪੱਸ਼ਟ ਹੈ ਕਿ ਫ਼ਦੇਯੇਵ ਦੀ ਨਿਰਾਸ਼ਾ ਦੀ ਜੜ੍ਹ 'ਚ ਖਰੁਸ਼ਚੇਵ ਦੇ ਦੌਰ ਦੀਆਂ ਨਵੀਂਆਂ ਨੀਤੀਆਂ ਅਤੇ ਨਵੇਂ ਹਾਕਮਾਂ ਦਾ ਸਮਾਜਵਾਦ-ਵਿਰੋਧੀ ਭ੍ਰਿਸ਼ਟ ਆਚਰਣ ਸੀ। ਸਤਾਲਿਨ ਦੇ ਸਮੇਂ ਦੀਆਂ ਭੁੱਲਾਂ-ਗਲਤੀਆਂ ਦੇ ਬਾਵਜੂਦ ਫ਼ਦੇਯੇਵ ਉਸ ਸਮੇਂ ਇਕਦਮ ਤਰੋਤਾਜ਼ਾ ਅਤੇ ਸਰਗਰਮ ਸਨ। ਇਸ ਪ੍ਰਸੰਗ 'ਚ ਇਕ ਹੋਰ ਤੱਥ ਨੂੰ ਵੀ ਪਾਠਕਾਂ ਦੇ ਧਿਆਨ 'ਚ ਲਿਆਉਣਾ ਸ਼ਾਇਦ ਉਪਯੋਗੀ ਹੋਵੇਗਾ। ਸਤਾਲਿਨ ਦੀ ਮੌਤ ਮਗਰੋਂ ਫ਼ਦੇਯੇਵ ਨੇ ਉਹਨਾਂ ਨੂੰ *"ਦੁਨੀਆ ਦਾ ਹੁਣ ਤੱਕ ਦਾ ਸਭ ਤੋਂ ਵੱਡਾ ਮਾਨਵਤਾਵਾਦੀ"* ਦੱਸਦੇ ਹੋਏ ਸ਼ਰਧਾਂਜਲੀ ਦਿੱਤੀ ਸੀ। ਇਹ ਸਤਾਲਿਨ ਪ੍ਰਤੀ ਉਹਨਾਂ ਦੀਆਂ ਭਾਵਨਾਵਾਂ ਨੂੰ ਉਜਾਗਰ ਕਰਨ ਦੇ ਨਾਲ ਹੀ ਸਤਾਲਿਨ ਤੋਂ ਮਗਰੋਂ ਦਾ ਦੌਰ ਸੋਵੀਅਤ ਹਾਕਮਾਂ ਦੇ ਫ਼ਦੇਯੇਵ 'ਤੇ ਗੁੱਸੇ ਹੋਣ ਦੇ ਕਾਰਨਾਂ ਬਾਰੇ ਸੋਚਣ ਲਈ ਕੁਝ ਜ਼ਰੂਰੀ ਸੰਕੇਤ-ਸੂਤਰ ਦਿੰਦਾ ਹੈ।

ਖੈਰ, ਇਸ ਪੂਰੇ ਪ੍ਰਸੰਗ ਨੂੰ ਹਟਾ ਵੀ ਦੇਈਏ, ਤਾਂ ਫ਼ਦੇਯੇਵ ਦਾ ਜਿਹੜਾ ਕੰਮ ਅੱਜ ਸਾਡੇ ਸਾਹਮਣੇ ਹੈ, ਉਹ ਸਮਾਜਵਾਦ ਅਤੇ ਮਾਨਵਤਾ ਦੇ ਭਵਿੱਖ 'ਚ ਅਡਿੱਗ ਆਸਥਾ ਦਾ ਦਸਤਾਵੇਜ਼ ਹੈ।

**-ਕਾਤਿਆਇਨੀ**
**ਸੱਤਿਅਮ**

# 1. ਮੋਰੋਜ਼ਕਾ

ਆਪਣੀ ਟੁੱਟੀ ਹੋਈ ਜਪਾਨੀ ਤਲਵਾਰ ਖੜਕਾਂਦਿਆਂ ਲੇਵਿਨਸਨ ਪੌੜੀਆਂ ਉਤਰਿਆ ਤੇ ਬਾਹਰ ਵਿਹੜੇ ਵਿੱਚ ਚਲਾ ਗਿਆ। ਪੈਲੀਆਂ ਵਿੱਚੋਂ ਮਾਖਿਓਂ-ਭਿੰਨੀ ਕਣਕ ਦੀ ਮਹਿਕ ਪਈ ਆਉਂਦੀ ਸੀ। ਜੁਲਾਈ ਦਾ ਮਹੀਨਾ ਸੀ, ਸੂਰਜ ਨਿੱਘੀ ਤੇ ਗੁਲਾਬੀ ਭਾਅ ਮਾਰਦੀ ਚਿੱਟੀ ਝੱਗ ਵਿੱਚ ਤਰ ਰਿਹਾ ਸੀ।

ਅਰਦਲੀ ਮੋਰੋਜ਼ਕਾ ਢੀਠ ਮੁਰਗੀਆਂ ਦੇ ਝੁਰਮਟ ਨੂੰ ਆਪਣੇ ਛਾਂਟੇ ਨਾਲ਼ ਛਿਛਕਾਰਦਿਆਂ ਇੱਕ ਤਰਪਾਲ ਉੱਤੇ ਜਵੀ ਪਿਆ ਸੁਕਾਉਂਦਾ ਸੀ।

ਲੇਵਿਨਸਨ ਨੇ ਇੱਕ ਮੁਹਰਬੰਦ ਲਫ਼ਾਫ਼ਾ ਉਹਨੂੰ ਫੜਾਂਦਿਆਂ ਕਿਹਾ, "ਇਹ ਸ਼ਲਦੀਬੇ ਦੇ ਦਸਤੇ ਨੂੰ ਪੁਚਾ ਆ। ਤੇ ਉਹਨੂੰ ਆਖੀਂ... ਨਹੀਂ ਨਹੀਂ, ਕੋਈ ਲੋੜ ਨਹੀਂ। ਇਸ ਵਿੱਚ ਸਭ ਲਿਖ ਈ ਦਿੱਤਾ ਏ।"

ਮੋਰੋਜ਼ਕਾ ਨੇ ਬਿਸੂੰਗਰ ਕੇ ਆਪਣਾ ਮੂੰਹ ਭੁਆਇਆ ਤੇ ਛਾਂਟਾ ਘੁਮਾਇਆ। ਉਹ ਇਹਨਾਂ ਰੁੱਖੇ ਸਰਕਾਰੀ ਸਫ਼ਰਾਂ, ਇਹਨਾਂ ਬੇਫ਼ਾਇਆ ਸੁਨੇਹਿਆਂ, ਤੇ ਸਭ ਤੋਂ ਬਹੁਤਾ ਲੇਵਿਨਸਨ ਦੀ ਏਸ ਅਜੀਬ ਤੱਕਣੀ ਤੋਂ ਅੱਕ ਚੁੱਕਾ ਸੀ। ਚੌੜੀਆਂ ਤੇ ਡੂੰਘੀਆਂ ਜੌੜੀਆਂ ਝੀਲਾਂ ਵਾਂਗ, ਉਹਦੀਆਂ ਅੱਖਾਂ ਮੋਰੋਜ਼ਕੇ ਨੂੰ ਆਪਣੇ ਅੰਦਰ ਸਮਾ ਲੈਂਦੀਆਂ, ਪੂਰੇ ਦੇ ਪੂਰੇ ਮੋਰੋਜ਼ਕੇ ਨੂੰ, ਤੇ ਉਸ ਵਿੱਚੋਂ ਬਹੁਤ ਸਾਰੀਆਂ ਚੀਜ਼ਾਂ ਤੱਕ ਲੈਂਦੀਆਂ, ਜਿਨ੍ਹਾਂ ਦਾ ਇਲਮ ਸ਼ਾਇਦ ਮੋਰੋਜ਼ਕੇ ਨੂੰ ਆਪ ਵੀ ਨਹੀਂ ਸੀ। "ਹਰਾਮੀ ਨਾ ਹੋਵੇ ਤੇ!" ਅਰਦਲੀ ਨੇ ਪੀੜ ਨਾਲ਼ ਅੱਖਾਂ ਮੀਟਦਿਆਂ ਸੋਚਿਆ।

ਲੇਵਿਨਸਨ ਨੇ ਪੁੱਛਿਆ, "ਹਲਾ, ਹੁਣ ਕੀ ਪਿਆ ਉਡੀਕਦੈਂ ?"

"ਹਾਂ ਸਾਥੀ ਕਮਾਂਡਰ, ਇਹ ਕੀ ਗੱਲ ਹੋਈ ਕਿ ਹਰ ਥਾਂ ਮੋਰੋਜ਼ਕੇ ਨੂੰ ਹੀ ਭੇਜਿਆ ਜਾਂਦੈ ? ਕੀ ਇਸ ਕੰਮ ਲਈ ਹੋਰ ਕੋਈ ਨਹੀਂ ?"

ਮੋਰੋਜ਼ਕਾ ਨੇ ਜਾਣ ਬੁੱਝ ਕੇ "ਸਾਥੀ ਕਮਾਂਡਰ" ਦੇ ਲਫ਼ਜ਼ ਵਰਤੇ ਸਨ ਤਾਂ ਜੋ ਉਹਦਾ ਜੁਆਬ ਸਰਕਾਰੀ ਜਾਪੇ; ਨਹੀਂ ਤਾਂ ਉਹ ਆਮ ਤੌਰ 'ਤੇ ਲੇਵਿਨਸਨ ਨੂੰ ਨਿਰਾ ਉਹਦੇ ਨਾਂ ਤੋਂ ਹੀ ਬੁਲਾਉਂਦਾ ਸੀ।

ਲੇਵਿਨਸਨ ਨੇ ਤੁਰਸ਼ੀ ਨਾਲ਼ ਪੁੱਛਿਆ, "ਸ਼ਾਇਦ ਮੈਨੂੰ ਆਪੀਂ ਜਾਣਾ ਚਾਹੀਦੈ, ਠੀਕ ਏ ਨਾ ?"

"ਤੁਹਾਨੂੰ ਆਪੀਂ ਕਿਉਂ ? ਬੰਦਿਆਂ ਦਾ ਕੋਈ ਕਾਲ ਏ..."

ਲੇਵਿਨਸਨ ਨੇ ਉਸ ਆਦਮੀ ਵਾਂਗ ਤੱਕ ਕੇ ਲਫ਼ਾਫ਼ਾ ਆਪਣੇ ਬੋਝੇ ਵਿੱਚ ਪਾ ਲਿਆ, ਜਿਸ ਦੇ ਸਬਰ ਦਾ ਪਿਆਲਾ ਮੂੰਹੋਂ ਮੂੰਹ ਭਰ ਚੁੱਕਿਆ ਹੋਵੇ।

ਬੇਤਰਸ ਠਰ੍ਹੰਮੇ ਨਾਲ਼ ਉਹਨੇ ਮੋਰੋਜ਼ਕੇ ਨੂੰ ਆਖਿਆ, "ਜਾਹ, ਆਪਣੀ ਰਫ਼ਲ

ਕੁਆਟਰ-ਮਾਸਟਰ ਨੂੰ ਸੌਂਪ ਦੇ, ਤੇ ਇਥੋਂ ਟੁਰ ਜਾ। ਮੈਨੂੰ ਇੱਥੇ ਅਵਾਰਾਗਰਦਾਂ ਦੀ ਲੋੜ ਨਹੀਂ।"

ਨਦੀ ਵੱਲੋਂ ਸਹਿਜੇ ਸਹਿਜੇ ਵਗਦੀ ਪੌਣ ਨੇ ਮੋਰੋਜ਼ਕੇ ਦੀਆਂ ਬੇਮੁਹਾਰੀਆਂ ਲਿਟਾਂ ਖਿੰਡਾ ਦਿੱਤੀਆਂ। ਢਾਰੇ ਦੇ ਲਾਗੇ ਚਰਾਇਤੇ ਦੇ ਸੁੱਕੇ ਬੂਟਿਆਂ ਵਿੱਚ ਟਿੱਡਿਆਂ ਨੇ ਅਸਮਾਨ ਸਿਰ 'ਤੇ ਚੁੱਕਿਆ ਹੋਇਆ ਸੀ।

ਮੋਰੋਜ਼ਕਾ ਖ਼ਫ਼ਾ ਖ਼ਫ਼ਾ ਕਹਿਣ ਲੱਗਾ, "ਚੰਗਾ, ਫੜਾਓ ਮੈਨੂੰ ਉਹ ਚਿੱਠੀ।"

ਲਫ਼ਾਫ਼ਾ ਫੜ ਝੱਗੇ ਵਿੱਚ ਸਾਂਭਦਿਆਂ ਉਹਨੇ ਏਨਾ ਲੇਵਿਨਸਨ ਲਈ ਨਹੀਂ, ਜਿੰਨਾ ਆਪਣੇ ਲਈ ਜਵਾਬ-ਦੇਈ ਕਰਦਿਆਂ ਆਖਿਆ, "ਕੰਪਨੀ ਛਡ ਜਾਵਾਂ, ਆਪਣੀ ਬੰਦੂਕ ਹਵਾਲੇ ਕਰ ਦਿਆਂ ? ਨਹੀਂ, ਇੰਜ ਨਹੀਂ ਹੋਣਾ !" ਉਹਨੇ ਆਪਣੀ ਮਟਿਆਲੀ ਟੋਪੀ ਸਿਰ 'ਤੇ ਪਿਛਾਂਹ ਵਲ ਖਿਸਕਾਈ ਤੇ ਬੜੀ ਨਿੱਘੀ ਤੇ ਆਸੋਂ-ਉਲਟ ਸੁਖਾਵੀਂ ਅਵਾਜ਼ ਵਿੱਚ ਕਹਿਣ ਲੱਗਾ, "ਅਸਾਂ ਇਹ ਕਾਰਜ ਤੇਰੀਆਂ ਸੁਹਣੀਆਂ ਅੱਖਾਂ ਲਈ ਨਹੀਂ ਸੀ ਛੁਹਿਆ, ਮਿੱਤਰਾ ! ਇਹ ਗੱਲ ਮੈਂ ਤੈਨੂੰ ਇੱਕ ਖਾਣ-ਪੁੱਟ ਮਜੂਰ ਦੀ ਖਰੀ-ਖਰੀ ਬੋਲੀ ਵਿੱਚ ਪਿਆ ਆਖਨਾਂ।"

"ਹੁਣ ਆਇਐਂ ਨਾ ਸਿੱਧੇ ਰਾਹ 'ਤੇ", ਕਮਾਂਡਰ ਹੱਸਿਆ। "ਤੈਨੂੰ ਅੜੀਅਲ ਨਹੀਂ ਸੀ ਹੋਣਾ ਚਾਹੀਦਾ, ਝੱਲਿਆ !"

ਮੋਰੋਜ਼ਕੇ ਨੇ ਲੇਵਿਨਸਨ ਦੇ ਕੋਟ ਦੇ ਬਟਨ ਉਂਗਲਾਂ ਵਿੱਚ ਫੜ ਕੇ ਭੇਤ-ਭਰੀ ਘੁਸਰ-ਮੁਸਰ ਵਿੱਚ ਕਿਹਾ, "ਵੇਖ, ਭਰਾਵਾ, ਮੈਂ ਤਾਂ ਹਸਪਤਾਲ 'ਚ ਵਾਰੀਆ ਨੂੰ ਮਿਲਣ ਜਾਣ ਦੀਆਂ ਤਿਆਰੀਆਂ ਪਿਆ ਕਰਦਾ ਸਾਂ, ਤੇ ਉਤੋਂ ਤੂੰ ਇਹ ਚਿੱਠੀ ਲੈ ਆਇਆ। ਇਹ ਤੋਂ ਸਾਫ਼ ਜ਼ਾਹਰ ਏ, ਮੂਰਖ ਤੂੰ ਏਂ।"

ਉਹਨੇ ਛਹਿਟ ਕੇ ਆਪਣੀ ਸਾਵੀ-ਭੂਰੀ ਅੱਖ ਮਾਰੀ ਤੇ ਗੁੜ੍ਹਕਿਆ। ਉਹਦੇ ਹਾਸੇ ਵਿੱਚ-ਹੁਣ ਵੀ ਜਦੋਂ ਉਹ ਆਪਣੀ ਵਹੁਟੀ ਦੀ ਗੱਲ ਪਿਆ ਕਰਦਾ ਸੀ-ਕੁੱਝ ਅਸ਼ਲੀਲ ਜਿਹਾ ਸੀ,ਉਂਜ ਦਾ ਹੀ ਜਿਹੜਾ ਵਰ੍ਹਿਆਂ ਤੋਂ ਉਹਨੂੰ ਅੰਦਰੋਂ ਘੁਣ ਵਾਂਗ ਖਾ ਰਿਹਾ ਸੀ।

"ਤਿਮੋਸ਼ੇ !" ਲੇਵਿਨਸਨ ਨੇ ਇੱਕ ਬੰਦੇ ਨੂੰ ਵਾਜ ਮਾਰੀ, ਜਿਹੜਾ ਡਿਓੜ੍ਹੀ ਵਿੱਚ ਪਥੱਲਾ ਮਾਰੀ ਬੈਠਾ ਸੀ ਤੇ ਝਮਕ ਝਮਕ ਕੇ ਆਪਣੀਆਂ ਅੱਖਾਂ ਵਿੱਚੋਂ ਨੀਂਦਰ ਕੱਢਣ ਦਾ ਜਤਨ ਪਿਆ ਕਰਦਾ ਸੀ। "ਜਵੀ ਦਾ ਖ਼ਿਆਲ ਰੱਖੀਂ-ਮੋਰੋਜ਼ਕਾ ਜਾ ਰਿਹੈ।"

ਤਬੇਲਿਆਂ ਲਾਗੇ ਇੱਕ ਉਲਟੇ ਪਾੜਛੇ ਉੱਤੇ ਲੱਤਾਂ ਲੰਮਿਆਰ ਕੇ ਬੈਠਾ ਗਨਚਾਰੇਨਕਾ ਚੰਮ ਦੇ ਥੈਲੇ ਮੁਰੰਮਤ ਪਿਆ ਕਰਦਾ ਸੀ। ਗਨਚਾਰੇਨਕਾ ਬਰੂਦ ਨਾਲ਼ ਚਟਾਨਾਂ ਉਡਾਣ ਦਾ ਮਾਹਰ ਸੀ। ਉਹ ਸਿਰੋਂ ਨੰਗਾ ਤੇ ਸੰਵਲਿਆਇਆ ਹੋਇਆ ਸੀ, ਉਹਦੀ ਗੂੜ੍ਹੀ ਰੱਤੀ ਦਾੜ੍ਹੀ ਸੰਘਣੀ ਤੇ ਲਟੂਰੀਆਂ ਬਣੀ ਹੋਈ ਸੀ। ਉਹਦਾ ਕਰੜਾ ਮੂੰਹ ਥੈਲਿਆਂ ਉੱਤੇ ਝੁੱਕਿਆ ਹੋਇਆ ਤੇ ਉਹ ਏਨੇ ਜ਼ੋਰ ਨਾਲ਼ ਸੂਈ ਪਿਆ ਚਲਾਉਂਦਾ ਸੀ ਜਿਵੇਂ ਉਹ ਸਲਾਂਘਦਾ ਪਿਆ ਹੋਵੇ। ਮੋਟੇ ਕਪੜੇ ਦੀ ਉਹਦੀ ਕਮੀਜ਼ ਹੇਠ ਉਹਦੇ ਮੋਢੇ ਚੱਕੀ ਦੇ ਪੁੜਾਂ ਵਾਂਗ ਹਿੱਲ ਰਹੇ ਸਨ।

ਗਨਚਾਰੇਨਕਾ ਨੇ ਪੁੱਛਿਆ, "ਮੁੜ ਪਿਆ ਜਾਨੈਂ ?"

"ਹਾਂ ਹਜ਼ੂਰ", ਬਰੂਦ ਨਾਲ਼ ਉੱਡੀ ਸਰਕਾਰ!"

ਮੋਰੋਜ਼ਕਾ ਆਕੜ ਕੇ ਸਾਵਧਾਨ ਹੋ ਖਲੋਤਾ ਤੇ ਉਹਨੇ ਆਪਣੇ ਨਾ ਦਸੇ ਜਾਣ ਵਾਲ਼ੇ ਅੰਗ ਉੱਤੇ ਹੱਥ ਲਾ ਕੇ ਸਲੂਟ ਮਾਰਿਆ।

"ਅਰਾਮ ਨਾਲ਼ ਬਹੁ!" ਗਨਚਾਰੇਨਕਾ ਨੇ ਵਾਜ ਲਮਕਾਂਦਿਆਂ ਤਰੁਠ ਕੇ ਆਖਿਆ। "ਮੈਂ ਵੀ ਕਦੇ ਮੂਰਖ ਹੁੰਦਾ ਸਾਂ। ਕਿਹੜੇ ਕੰਮ ਘਲਿਆ ਜਾ ਰਿਹੈ ਤੈਨੂੰ ?"

"ਨਹੀਂ, ਕਿਸੇ ਕੰਮ ਨਹੀਂ, ਕਮਾਂਡਰ ਚਾਹੁੰਦੈ ਮੈਂ ਜ਼ਰਾ ਵਰਜਸ਼ ਕਰ ਆਵਾਂ। ਉਹਨੂੰ ਡਰ ਏ ਜੇ ਇਸ ਬਾਰੇ ਮੇਰੀ ਨਿਸ਼ਾ ਨਾ ਹੋਈ ਤਾਂ ਮੈਂ ਇਥੇ ਹਰਾਮ ਦੇ ਪਾਲਣੇ ਸ਼ੁਰੂ ਕਰ ਦਿਆਂਗਾ।"

"ਮੂਰਖ," ਗਨਚਾਰੇਨਕੇ ਨੇ ਬੁੜ-ਬੁੜ ਕਰਦਿਆਂ ਕਿਹਾ, "ਸੁਚਾਨ ਦਾ ਬੜਬੋਲਾ ਖੋਤਾ ਨਾ ਹੋਵੇ ਤੇ!"

ਮੋਰੋਜ਼ਕੇ ਨੇ ਤਬੇਲੇ ਵਿੱਚੋਂ ਆਪਣਾ ਘੋੜਾ ਕੱਢਿਆ। ਲੰਮੀ ਅੱਯਾਲ ਵਾਲੇ ਵਛੇਰੇ ਨੇ ਘਾਬਰਦਿਆਂ ਆਪਣੇ ਕੰਨ ਫਰਕੇ। ਇਹ ਇੱਕ ਤਕੜਾ ਤੇ ਝੰਡਲ ਦੁੜਕੀ ਘੋੜਾ ਸੀ, ਤੇ ਆਪਣੇ ਮਾਲਕ ਨਾਲ਼ ਮਿਲਦਾ-ਜੁਲਦਾ ਸੀਃ ਓਵੇਂ ਹੀ ਬਲੌਰੀ ਅੱਖਾਂ, ਓਵੇਂ ਹੀ ਘਿੱਡਾ ਤੇ ਰਤਾ ਡਿੰਗੀਆਂ ਲੱਤਾਂ ਵਾਲ਼ਾ, ਉਹੋ ਮਸਤਵੀਂ ਤੇ ਲੁੱਚੀ ਨਜ਼ਰ।

"ਮਿਸ਼ਕਿਆ! ਸ਼ਤਾਨਾ!" ਮੋਰੋਜ਼ਕੇ ਨੇ ਤੰਗ ਕਸਦਿਆਂ ਲਾਡ ਨਾਲ਼ ਕਿਹਾ "ਮਿਸ਼ਕਿਆ! ਕੁੱਤੀ ਦਿਆ ਪੁੱਤਰਾ!"

ਗਨਚਾਰੇਨਕੇ ਨੇ ਗੰਭੀਰਤਾ ਨਾਲ਼ ਆਖਿਆ, "ਜੇ ਸਵਾਰੀ ਲਈ ਦਮਾਗ਼ ਦੀ ਲੋੜ ਹੁੰਦੀ ਤਾਂ ਤੂੰ ਮਿਸ਼ਕੇ ਤੇ ਨਹੀਂ, ਮਿਸ਼ਕਾ ਤੇਰੇ ਤੇ ਸਵਾਰ ਹੁੰਦਾ।"

ਮੋਰੋਜ਼ਕਾ ਘੋੜੇ ਨੂੰ ਪੋਈਏ ਪਾਉਂਦਿਆਂ ਹਾਤੇ ਵਿੱਚੋਂ ਬਾਹਰ ਨਿਕਲਿਆ, ਬ੍ਰਿਛ ਬੂਟਿਆਂ ਨਾਲ਼ ਭਰੀ ਇਹ ਪੇਂਡੂ ਸੜਕ ਦਰਿਆ ਦੇ ਕੰਢੇ ਕੰਢੇ ਜਾਂਦੀ ਸੀ। ਦਰਿਆਉਂ ਪਾਰ ਕਣਕ, ਤੇ ਕੰਗਣੀ ਦੀਆਂ ਧੁੱਪ-ਨਾਲ਼ ਮੱਘਦੀਆਂ ਖੇਤੀਆਂ ਲਿਸ਼-ਲਿਸ਼ ਪਈਆਂ ਕਰਦੀਆਂ ਸਨ। ਸਿਖੇਤੇ-ਅਨੀਲ ਪਰਬਤ-ਲੜੀ ਦੀਆਂ ਨੀਲੀਆਂ ਟੀਸੀਆਂ ਭਾਫ਼ਲੀ ਧੁੰਦ ਵਿੱਚ ਲਟਕਦੀਆਂ ਦਿਸਦੀਆਂ ਸਨ।

ਮੋਰੋਜ਼ਕਾ ਇੱਕ ਖਾਣ-ਪੁੱਟ ਦਾ ਪੁੱਤ ਸੀ ਤੇ ਉਹ ਆਪ ਵੀ ਖਾਣ-ਪੁੱਟ ਸੀ। ਉਹਦਾ ਦਾਦਾ ਸੁਚਾਨ ਦਾ ਰਹਿਣ ਵਾਲ਼ਾ ਸੀ, ਰਬ ਤੇ ਮਨੁੱਖਾਂ ਦਾ ਵਿਸਾਰਿਆ ਉਹ ਭੋਂ ਵਾਹੁੰਦਾ ਰਿਹਾ, ਪਰ ਉਹਦੇ ਪਿਤਾ ਨੇ ਏਥੋਂ ਦੀ ਕਾਲੀ ਭੋਂ ਦੀ ਥਾਂ ਕੋਲੇ ਨੂੰ ਅਪਣਾ ਲਿਆ ਸੀ।

ਮੋਰੋਜ਼ਕਾ ਖਾਣ ਨੰਬਰ 2 ਦੇ ਲਾਗੇ ਇੱਕ ਹਨੇਰੀ ਬੈਠਕ ਵਿੱਚ ਠੀਕ ਓਦੋਂ ਜੰਮਿਆਂ, ਜਦ ਘੁੱਗੂ ਦੀ ਤਿੱਖੀ ਅਵਾਜ਼ ਸਵੇਰ ਦੀ ਸ਼ਿਫ਼ਟ ਦੇ ਮਜ਼ਦੂਰਾਂ ਨੂੰ ਬੁਲਾ ਰਹੀ ਸੀ।

ਜਦ ਖਾਣ ਦੇ ਡਾਕਟਰ ਨੇ ਨਿੱਕੀ ਜਿਹੀ ਕੋਠੜੀ ਵਿੱਚੋਂ ਬਾਹਰ ਆਉਂਦਿਆਂ ਖ਼ਬਰ ਦਿੱਤੀ ਤਾਂ ਉਹਦੇ ਪਿਓ ਨੇ ਪੁੱਛਿਆ ਸੀ, "ਮੁੰਡਾ ਏ ?" ਤੇ ਉਹਨੇ ਅੱਕੀ ਹੋਈ ਅਵਾਜ਼ ਵਿੱਚ ਕਿਹਾ ਸੀ, "ਚੌਥਾ ਏ, ਜ਼ਿੰਦਗੀ ਕਿੰਨੀ ਮਜ਼ੇਦਾਰ ਏ, ਕਿੰਨੀ ਖ਼ੁਸ਼!"

ਫੇਰ ਉਹਨੇ ਆਪਣੀ ਤਰਪਾਲ ਦੀ ਜਾਕਟ ਪਾਈ, ਜਿਹੜੀ ਕੋਲੇ ਦੀ ਧੂੜ ਨਾਲ਼ ਕਾਲੀ ਹੋਈ ਪਈ ਸੀ, ਤੇ ਡਿਗਦਾ ਢਹਿੰਦਾ ਕੰਮ ਤੇ ਅਪੜ ਗਿਆ।

ਬਾਰ੍ਹਾਂ ਵਰ੍ਹਿਆਂ ਦੀ ਉਮਰ ਵਿੱਚ ਹੀ ਮੋਰੋਜ਼ਕੇ ਨੇ ਘੁੱਗੂ ਦੀ ਅਵਾਜ਼ ਤੇ ਜਾਗਣਾ, ਗੱਡੀਆਂ ਧਿਕਣਾ ਗੰਦੀਆਂ ਤੇ ਬੇ-ਤੁੱਕੀਆਂ ਗਾਲ੍ਹਾਂ ਕੱਢਣੀਆਂ ਤੇ ਵੋਦਕਾ ਸ਼ਰਾਬ ਪੀਣੀ ਸਿੱਖ ਲਈ ਸੀ। ਸੁਚਾਨ ਵਿੱਚ ਜਿੰਨੀਆਂ ਖਾਣਾਂ ਸਨ ਓਨੇ ਹੀ ਸ਼ਰਾਬਖ਼ਾਨੇ ਸਨ।

ਖਾਣ ਤੋਂ ਦੋ ਸੋ ਗਜ਼ ਤੇ ਵਾਦੀ ਮੁਕ ਜਾਂਦੀ ਸੀ, ਅਗਾਂਹ ਜਵਾਲਾ-ਮੁਖੀ ਪਹਾੜੀਆਂ ਸਨ। ਉਹਨਾਂ ਦੀਆਂ ਢਲਵਾਨਾਂ ਦਿਓ-ਕੱਦ ਕਾਹੀ-ਕੱਜੇ ਕੇਲੋਂ ਰੁੱਖਾਂ ਨਾਲ਼ ਭਰੀਆਂ ਪਈਆਂ ਸਨ, ਜਿਹੜੇ ਹੇਠਾਂ ਬਸਤੀ ਵੱਲ ਉਦਾਸ ਉਦਾਸ ਪਏ ਝਾਕਦੇ ਸਨ। ਧੌਲੀ ਧੁੰਦਲੀ ਸਵੇਰੇ ਤਾਇਗਾ ਦੇ ਹਰਨ ਹਰਨੀਆਂ ਘੁੱਗੂ ਦੀ ਅਵਾਜ਼ ਨੂੰ ਆਪਣੀਆਂ ਅਵਾਜ਼ਾਂ ਵਿੱਚ ਡੋਬਣ ਦਾ ਜਤਨ ਕਰਦੇ ਹੁੰਦੇ ਸਨ। ਉੱਚੇ ਦਰਿਆ ਉੱਤੇ ਪਹਾੜਾਂ ਦੇ ਨੀਲੇ ਨੀਲੇ ਦਰਾੜਾਂ ਵਿਚਾਲਿਓਂ ਅਮੁਕ ਰਾਹਾਂ ਉੱਤੇ ਟਰੱਕ ਦਿਨ ਰਾਤ ਕਨਗਾਜ਼ ਸਟੇਸ਼ਨ ਵੱਲ ਰਿੜ੍ਹਦੇ ਜਾਂਦੇ। ਢਲਵਾਨਾਂ ਉੱਤੇ ਕਾਲ਼ੇ ਤੇਲ ਨਾਲ਼ ਢਕੀਆਂ ਤੇ ਲਗਾਤਾਰ ਕੱਸ ਦੇ ਕਾਰਨ ਕੰਬਦੀਆਂ ਢੀਂਗਲੀਆਂ ਆਪਣੇ ਖਿਸਕੂ ਰੱਸਿਆਂ ਨੂੰ ਪਈਆਂ ਵਲ੍ਹੇਟਦੀਆਂ। ਦਰਿਆ ਦੇ ਪੈਰਾਂ ਵਿੱਚ ਜਿੱਥੇ ਪੱਥਰ ਦੀਆਂ ਬਣੀਆਂ ਇਮਾਰਤਾਂ ਖ਼ੁਸ਼ਬੂਦਾਰ ਕੇਲੋਂ ਰੁੱਖਾਂ ਵਿੱਚ ਬੇਜੋੜ ਜਿਹੀਆਂ ਖਲੋਤੀਆਂ ਸਨ, ਲੋਕੀਂ ਮਿਹਨਤ ਕਰਦੇ। ਉਹ ਨਹੀਂ ਸਨ ਜਾਣਦੇ ਇਹ ਘਾਲਣਾ ਉਹ ਕੀਹਦੇ ਲਈ ਘਾਲਦੇ ਹਨ। ਇੰਜਣ ਬੇ-ਸੁਰ ਸੀਟੀਆਂ ਵਜਾਉਂਦੇ ਤੇ ਬਿਜਲੀ ਦੀਆਂ ਲਿਫ਼ਟਾਂ ਘੂੰ-ਘੂੰ ਪਈਆਂ ਕਰਦੀਆਂ।

ਇਹ ਸੀ ਉਹਨਾਂ ਦੀ ਮਜ਼ੇਦਾਰ ਖ਼ੁਸ਼ ਜ਼ਿੰਦਗੀ।

ਇਸ ਜ਼ਿੰਦਗੀ ਵਿੱਚ ਮੋਰੋਜ਼ਕੇ ਨੇ ਨਵੇਂ ਰਾਹ ਲਭਣ ਦਾ ਜਤਨ ਨਹੀਂ ਸੀ ਕੀਤਾ, ਸਗੋਂ ਉਹ ਤਾਂ ਪੁਰਾਣੀਆਂ ਤੇ ਭਰੋਸੇ-ਯੋਗ ਲੀਹਾਂ 'ਤੇ ਹੀ ਪੈ ਗਿਆ ਸੀ। ਵੇਲਾ ਆਇਆ ਤਾਂ ਉਹਨੇ ਸਾਟਨ ਦੀ ਕਮੀਜ਼ ਤੇ ਚਮੜੇ ਦੇ ਉੱਚੇ ਬੂਟ ਖ਼ਰੀਦੇ, ਛੁੱਟੀ ਵਾਲ਼ੇ ਦਿਨ ਉਹ ਵਾਦੀ ਵਿੱਚ ਪਿੰਡ ਦੇ ਸੈਰ-ਸਪਾਟੇ ਲਈ ਟੁਰ ਜਾਂਦਾ। ਓਥੇ ਦੂਜੇ ਗਭਰੂਆਂ ਦੀ ਢਾਣੀ ਵਿੱਚ ਉਹ ਅਕਾਰਡੀਅਨ ਵਾਜਾ ਵਜਾਉਂਦਾ, ਚੋਂਦੇ ਚੋਂਦੇ ਗੀਤ ਗਾਉਂਦਾ, ਤੇ ਪਿੰਡ ਦੀਆਂ ਕੁੜੀਆਂ ਨਾਲ਼ 'ਖੇਹ-ਖਰਾਬਾ' ਕਰਦਾ।

ਘਰ ਮੁੜਦਿਆਂ ਇਹ "ਖਾਣ-ਪੁੱਟ ਗਭਰੂ" ਹਦਵਾਣੇ ਤੇ ਖੀਰੇ ਚੁਰਾਉਂਦੇ ਤੇ ਤਿੱਖੀ ਵਹਿੰਦੀ ਪਹਾੜੀ ਨਦੀ ਦਾ ਪਾਣੀ ਉਛਾਲਦੇ। ਉਹਨਾਂ ਦੀਆਂ ਮਸਤੀ-ਭਰੀਆਂ ਕੂਕਾਂ ਤੇ ਕਿਲਕਾਰੀਆਂ ਨਾਲ਼ ਤਾਇਗਾ ਜਾਗ ਉਠਦਾ; ਘਟਦਾ ਚੰਨ ਇੱਕ ਟਿੱਬੇ ਉਹਲਿਓਂ ਉਹਨਾਂ ਵੱਲ ਰਸ਼ਕ ਨਾਲ਼ ਪਿਆ ਤਕਦਾ; ਨਿੱਘੀ ਸਿਲ੍ਹੀ ਧੁੰਦ ਦਰਿਆ 'ਤੇ ਪਈ ਤਰਦੀ।

ਵੇਲਾ ਆਇਆ ਤਾਂ ਮੋਰੋਜ਼ਕੇ ਨੂੰ ਥਾਣੇ ਵਿੱਚ ਡੱਕ ਦਿੱਤਾ ਗਿਆ, ਜਿੱਥੇ ਮਾਂਗਣੂਆਂ ਤੇ ਮੁੜ੍ਹਕੇ ਨਾਲ਼ ਭਰੀਆਂ ਲੀਰਾਂ ਕਚੀਰਾਂ ਦੀ ਮੁਸ਼ਕ ਨੱਕ ਨੂੰ ਪਈ ਚੜ੍ਹਦੀ ਸੀ। ਇਹ ਉਹਨਾਂ ਦਿਨਾਂ ਦੀ ਗੱਲ ਹੈ, ਜਦੋਂ ਅਪ੍ਰੈਲ ਦੀ ਹੜਤਾਲ ਆਪਣੇ ਪੂਰੇ ਜ਼ੋਰਾਂ 'ਤੇ ਸੀ, ਤੇ ਖਾਣ ਵਿੱਚ ਕੰਮ ਕਰਦੇ ਅੰਨ੍ਹੇ ਘੋੜਿਆਂ ਦੇ ਅਥਰੂਆਂ ਵਰਗਾ ਮੈਲਾ, ਧਰਤ ਹੇਠਲਾ ਪਾਣੀ ਦਿਨ ਰਾਤ

ਖਾਣਾਂ ਵਿੱਚ ਟਪਕਦਾ ਰਹਿੰਦਾ ਸੀ ਤੇ ਕੋਈ ਇਸਨੂੰ ਬਾਹਰ ਨਹੀਂ ਸੀ ਕੱਢਦਾ।

ਉਹ ਆਪਣੀ ਕਿਸੇ ਕਾਰਸਤਾਨੀ ਕਰਕੇ ਨਹੀਂ ਸਗੋਂ ਗਲ਼ਾਦੜੀ ਹੋਣ ਕਰਕੇ ਅੰਦਰ ਹੋਇਆ ਸੀ। ਪੁਲਸ ਦਾ ਖ਼ਿਆਲ ਸੀ, ਉਹ ਉਹਨੂੰ ਡਰਾ ਧਮਕਾ ਕੇ ਹੜਤਾਲ ਦੇ ਆਗੂਆਂ ਬਾਰੇ ਸਭ ਕੁੱਝ ਬਕਾ ਲੈਣਗੇ। ਸੜ੍ਹਿਆਂਦ-ਛਡਦੀ ਕੋਠੜੀ ਵਿੱਚ ਮਾਈਖੇ ਦੇ ਨਜਾਇਜ਼ ਸ਼ਰਾਬ ਕੱਢਣ ਵਾਲ਼ਿਆਂ ਨਾਲ਼ ਬੈਠਿਆਂ ਮੋਰੋਜ਼ਕੇ ਨੇ ਆਪਣੇ ਜੇਹਲ-ਸਾਥੀਆਂ ਨੂੰ ਬਹੁਤ ਸਾਰੀਆਂ ਗੰਦੀਆਂ ਕਹਾਣੀਆਂ ਸੁਣਾਈਆਂ, ਪਰ ਹੜਤਾਲੀ ਆਗੂਆਂ ਨਾਲ਼ ਉਹਨੇ ਗ਼ੱਦਾਰੀ ਨਾ ਕੀਤੀ।

ਉਹਦਾ ਵੇਲਾ ਆਇਆ ਤਾਂ ਉਹ ਮੋਰਚੇ 'ਤੇ ਚਲਾ ਗਿਆ, ਤੇ ਉਹਨੂੰ ਰਸਾਲੇ ਵਿੱਚ ਥਾਂ ਮਿਲ ਗਈ। ਓਥੇ ਉਹਨੇ ਰਸਾਲੇ ਵਾਲ਼ਿਆਂ ਵਾਂਗ "ਪੈਦਲਾਂ" ਨੂੰ ਘਿਰਣਾ ਨਾਲ਼ ਤੱਕਣਾ ਸਿੱਖਿਆ, ਛੇ ਵਾਰ ਫਟੜ ਹੋਇਆ, ਦੋ ਵਾਰੀ ਉਹਦੇ ਦਿਮਾਗ਼ ਨੂੰ ਗੋਲਾਬਾਰੀ ਦੇ ਸਦਮੇ ਦੀ ਕਸਰ ਹੋਈ ਤੇ ਇਨਕਲਾਬ ਤੋਂ ਐਨ ਪਹਿਲਾਂ ਉਹਦਾ ਨਾਂ ਹਮੇਸ਼ਾ ਲਈ ਕੱਟਿਆ ਗਿਆ।

ਘਰ ਆ ਕੇ ਉਹਨੇ ਅੱਧਾ ਮਹੀਨਾ ਰੱਜ ਕੇ ਪੀਤੀ ਤੇ ਫੇਰ ਇੱਕ ਦਿਆਲੂ ਤੇ ਅਵਾਰਾ ਤੀਵੀਂ ਨਾਲ਼ ਵਿਆਹ ਕਰ ਲਿਆ, ਜਿਹੜੀ ਖਾਣ ਨੰਬਰ 2 ਵਿੱਚ ਠੇਲ੍ਹੇ 'ਤੇ ਕੰਮ ਕਰਦੀ ਸੀ। ਉਹ ਸਭੇ ਕੰਮ ਹੀ ਬੇਪਰਵਾਹੀ ਨਾਲ਼ ਕਰਦਾ ਸੀ; ਜ਼ਿੰਦਗੀ ਉਹਨੂੰ ਸੁਚਾਨੇ ਦੇ ਵਾੜੇ ਦੇ ਗੋਲ ਗੋਲ ਖੀਰੇ ਵਾਂਗ ਸਾਦ-ਮੁਰਾਦੀ ਤੇ ਸਿੱਧੀ-ਸਪਾਟ ਜਾਪਦੀ ਸੀ।

ਸ਼ਾਇਦ ਇਹ ਇੱਕ ਮਨ ਦੀ ਮੌਜ ਹੀ ਸੀ, ਜਿਸ ਨੇ ਉਹਨੂੰ ਟੁੰਬਿਆ ਤੇ ਉਹ 1918 ਵਿੱਚ ਆਪਣੀ ਵਹੁਟੀ ਸਣੇ ਸੋਵੀਅਤਾਂ ਦੀ ਰੱਖਿਆ ਲਈ ਘਰੋਂ ਤੁਰ ਪਿਆ। ਹੁਣ ਉਹ ਚਾਹੇ ਵੀ ਤਾਂ ਮੁੜ ਖਾਣ ਵਿੱਚ ਨਹੀਂ ਸੀ ਜਾ ਸਕਦਾ: ਉਹ ਸੋਵੀਅਤਾਂ ਨੂੰ ਬਚਾਣ ਵਿੱਚ ਸਫ਼ਲ ਨਹੀਂ ਸਨ ਹੋਏ, ਤੇ ਨਵੇਂ ਹਾਕਮ ਮੋਰੋਜ਼ਕੇ ਵਰਗੇ ਬੰਦਿਆਂ ਨੂੰ ਸ਼ੱਕੀ ਨਜ਼ਰਾਂ ਨਾਲ਼ ਵੇਖਦੇ ਸਨ।

ਮਿਸ਼ਕਾ ਲੋਹ-ਖੁਰੀਆਂ ਵਾਲ਼ੀਆਂ ਟਾਪਾਂ ਦੀ ਰੋਹ-ਭਰੀ ਟਪ-ਟਪ ਨਾਲ਼ ਰਾਹੇ ਰਾਹ ਧੋਈਏ ਪਿਆ ਜਾਂਦਾ ਸੀ। ਬੜ-ਮੱਖੀਆਂ ਉਹਦੇ ਕੰਨਾਂ ਲਾਗੇ ਰੋਹ ਵਿੱਚ ਭਿਣ-ਭਿਣ ਪਈਆਂ ਕਰਦੀਆਂ ਸਨ; ਉਹ ਉਹਦੇ ਝੰਡਲ ਵਾਲਾਂ ਵਿੱਚ ਫਸ ਜਾਂਦੀਆਂ ਤੇ ਡੰਗ ਡੰਗ ਕੇ ਲਹੂ ਕੱਢ ਦੇਂਦੀਆਂ।

ਮੋਰੋਜ਼ਕਾ ਸਵੀਆਗੀਨੋ ਦੀ ਫ਼ੌਜੀ ਬਸਤੀ ਵਿੱਚ ਪੁੱਜਾ। ਕਰੀਲੋਵਕਾ ਦਾ ਪਿੰਡ ਜਿੱਥੇ ਸ਼ਲਦੀਬਾ ਦਾ ਦਸਤਾ ਟਿਕਿਆ ਹੋਇਆ ਸੀ, ਹੇਜ਼ਲ ਦੇ ਚਮਕੀਲੇ ਸਾਵੇ ਰੁੱਖਾਂ ਨਾਲ਼ ਕੱਜੀ ਪਹਾੜੀ ਉਹਲੇ ਲੁਕਿਆ ਹੋਇਆ ਸੀ।

"ਭੀਂ...ਭੀਂ!" ਬੇਕਿਰਕ ਬੜ-ਮੱਖੀਆਂ ਦਾ ਤੱਤਾ ਗੀਤ ਸੁਣਾਈ ਦਿੱਤਾ।

ਪਹਾੜੀ ਦੇ ਪਿੱਛੇ ਇੱਕ ਅਨੋਖੀ ਜਿਹੀ ਅਵਾਜ਼ ਫਟੀ ਤੇ ਗੜ-ਗੜ ਕਰਕੇ ਗੂੰਜੀ। ਫੇਰ ਦੂਜੀ, ਤੀਜੀ ਅਵਾਜ਼ ਆਈ; ਜਿਵੇਂ ਕਿਸੇ ਜੰਗਲੀ ਪਸ਼ੂ ਨੇ ਆਪਣੇ ਸੰਗਲ ਤੁੜਵਾ ਲਏ ਹੋਣ ਤੇ ਹੁਣ ਕੰਡਿਆਲੇ ਝਾੜਾਂ ਵਿੱਚ ਖੌਰੂ ਪਿਆ ਪਾਉਂਦਾ ਹੋਵੇ।

ਮੋਰੋਜ਼ਕੇ ਨੇ ਵਾਗਾਂ ਖਿੱਚਦਿਆਂ ਹੌਲੀ ਜਿਹੀ ਕਿਹਾ, "ਠਹਿਰ!"

ਮਿਸ਼ਕਾ ਹੁਕਮ ਮੰਨ ਕੇ ਅਡੋਲ ਖਲੋ ਗਿਆ, ਉਹਦਾ ਸਡੌਲ ਸਰੀਰ ਅਗਾਂਹ ਵੱਲ ਤਣਿਆਂ ਹੋਇਆ ਸੀ।

ਅਰਦਲੀ ਨੇ ਆਪਣੇ ਆਪ ਨੂੰ ਕਾਠੀ ਤੇ ਸਿੱਧਿਆਂ ਕਰਦਿਆਂ ਹੌਲੀ ਜਿਹੀ ਆਖਿਆ, "ਔਹ ਪਿਆ ਸੁਣਦੈਂ? ਤੋਪਾਂ ਦੀ ਵਾਜ ਏ ਬੱਚੂ! ਤੋਪਾਂ ਦੀ ਵਾਜ, ਸੁਣਿਐ?"

ਤੜ-ਤੜ-ਤੜ, ਪਹਾੜੀ ਪਿੱਛੇ ਮਸ਼ੀਨਗਨ ਭੌਂਕੀ, ਜਿਹੜੀ ਆਪਣੇ ਅਗਨ-ਧਾਗਿਆਂ ਨਾਲ਼ ਸ਼ਾਟ-ਗਨਾਂ ਦੀ ਤੜ-ਤੜ ਤੇ ਜਪਾਨੀ ਕਰਾਬੀਨਾਂ ਦੀ ਤਿੱਖੀ ਠਾਹ-ਠਾਹ ਨੂੰ ਪਈ ਸਿਉਂਦੀ ਸੀ।

"ਤਿਆਰ-ਸਰਪਟ ਦੌੜ!" ਮੋਰੋਜ਼ਕਾ ਕੱਸੀ ਹੋਈ ਅਵਾਜ਼ ਵਿੱਚ ਚੀਕਿਆ।

ਉਹਦੇ ਪੱਬ ਰਕਾਬਾਂ ਨਾਲ਼ ਜੁੜੇ ਹੋਏ ਸਨ, ਉਹਨੇ ਕੰਬਦੀਆਂ ਉਂਗਲਾਂ ਨਾਲ਼ ਆਪਣੇ ਪਸਤੌਲ ਦਾ ਖ਼ੋਲ ਖੋਲ੍ਹਿਆ। ਏਨੇ ਵਿੱਚ ਮਿਸ਼ਕਾ ਤੜਾਕ ਤੜਾਕ ਕਰਕੇ ਵਜਦੀਆਂ ਝਾੜੀਆਂ ਵਿੱਚ ਦੀ ਉਡਦਿਆਂ ਪਹਾੜੀ ਦੀ ਟੀਸੀ 'ਤੇ ਜਾ ਪੁੱਜਾ।

ਟੀਸੀ 'ਤੇ ਅਪੜਨ ਤੋਂ ਰਤਾ ਪਹਿਲਾਂ ਮੋਰੋਜ਼ਕੇ ਨੇ ਅਚਨਚੇਤ ਵਾਗਾਂ ਖਿੱਚੀਆਂ।

"ਰੁਕ ਜਾ!" ਉਸਨੇ ਹੇਠਾਂ ਕੁੱਦਦਿਆਂ ਤੇ ਵਾਗਾਂ ਨੂੰ ਕਾਠੀ 'ਤੇ ਸੁੱਟਦਿਆਂ ਕਿਹਾ। ਮਿਸ਼ਕੇ ਨੂੰ ਬੰਨ੍ਹਣ ਦੀ ਕੋਈ ਲੋੜ ਨਹੀਂ ਸੀ, ਉਹ ਬੜਾ ਵਫ਼ਾਦਾਰ ਗ਼ੁਲਾਮ ਸੀ।

ਮੋਰੋਜ਼ਕਾ ਟੀਸੀ ਵੱਲ ਹੱਥਾਂ ਪੈਰਾਂ ਦੇ ਭਾਰ ਖਿਸਰਨ ਲੱਗਾ। ਉਹਦੇ ਸੱਜੇ ਪਾਸੇ ਛੋਟੀਆਂ ਛੋਟੀਆਂ ਇੱਕੋ-ਜਿਹੀਆਂ ਸੂਰਤਾਂ, ਜਿਨ੍ਹਾਂ ਦੀਆਂ ਟੋਪੀਆਂ ਉੱਤੇ ਸਾਵੀਆਂ ਤੇ ਪੀਲੀਆਂ ਪੱਟੀਆਂ ਬੱਧੀਆਂ ਹੋਈਆਂ ਸਨ, ਕਰੀਵੋਲਾ ਦੇ ਪਿੰਡ ਦੇ ਲਾਂਭਿਓਂ ਪੂਰੀਆਂ ਸਫ਼ਾਂ ਵਿੱਚ ਇੰਜ ਲੰਘ ਰਹੀਆਂ ਸਨ, ਜਿਵੇਂ ਉਹ ਪਰੇਡ ਕਰ ਰਹੀਆਂ ਹੋਣ। ਖੱਬੇ ਪਾਸੇ ਆਦਮੀਆਂ ਦੀਆਂ ਟੋਲੀਆਂ ਸੁਨਹਿਰੀ ਸਿੱਟਿਆਂ ਵਾਲ਼ੇ ਜਵਾਂ ਦੀਆਂ ਪੈਲੀਆਂ ਵਿੱਚ ਨੱਠੀ ਜਾਂਦੀਆਂ ਸਨ, ਉਹਨਾਂ ਵਿੱਚ ਭਾਜੜ ਮੱਚੀ ਹੋਈ ਸੀ, ਉਹ ਨੱਠਦੇ ਨੱਠਦੇ ਗੋਲੀਆਂ ਵੀ ਵਰ੍ਹਾ ਰਹੇ ਸਨ। ਰੋਹ-ਭਰਿਆ ਸ਼ਲਦੀਬਾ (ਮੋਰੋਜ਼ਕੇ ਨੇ ਉਹਨੂੰ ਉਹਦੇ ਲਾਖੇ ਘੋੜੇ 'ਤੇ ਬਿੱਜੂ ਦੇ ਸਮੂਰ ਦੀ ਟੋਪੀ ਦੀ ਤਿੱਖੀ ਚੁੰਝ ਤੋਂ ਪਛਾਣ ਲਿਆ ਸੀ) ਆਪਣੇ ਸੱਜੇ ਤੇ ਖੱਬੇ ਚਾਬਕ ਪਿਆ ਮਾਰਦਾ ਸੀ, ਪਰ ਉਹ ਆਪਣੇ ਭੱਜੇ ਜਾਂਦੇ ਬੰਦਿਆਂ ਨੂੰ ਰੋਕ ਨਾ ਸਕਿਆ। ਮੋਰੋਜ਼ਕੇ ਨੇ ਵੇਖਿਆ ਉਹਨਾਂ ਵਿੱਚੋਂ ਕੁੱਝ ਬੰਦੇ ਤਾਂ ਚੋਰੀ ਚੋਰੀ ਆਪਣੇ ਲਾਲ਼ ਫੀਤੇ ਲਾਹ ਕੇ ਵੀ ਸੁੱਟ ਰਹੇ ਸਨ।

"ਸੂਰ ਨਾ ਹੋਣ ਤੇ! ਕੀ ਪਏ ਸਮਝਦੇ ਨੇ? ਕੀ ਪਏ ਕਰਦੇ ਨੇ ਉਹ?" ਮੋਰੋਜ਼ਕੇ ਨੇ ਗੋਲੀ ਵਰ੍ਹਨ ਦੇ ਕਾਰਨ ਹੋਰ ਵੀ ਜੋਸ਼ ਵਿੱਚ ਆਉਂਦਿਆਂ ਬੁੜ-ਬੁੜ ਕੀਤੀ।

ਡਰ ਕੇ ਨਸੇ ਜਾਂਦੇ ਆਦਮੀਆਂ ਦੀ ਆਖ਼ਰੀ ਟੋਲੀ ਵਿੱਚ ਇੱਕ ਗਭਰੂ ਆਪਣੀ ਰਫ਼ਲ ਨੂੰ ਕੁਢੱਬੀ ਤਰ੍ਹਾਂ ਪਿੱਛੇ ਘਸੀਟਦਾ ਲੰਗੜਾਂਦਾ ਜਾਂਦਾ ਸੀ। ਉਹਨੇ ਇੱਕ ਛੋਟਾ ਸ਼ਹਿਰੀ ਕੋਟ ਪਾਇਆ ਹੋਇਆ ਤੇ ਸਿਰ 'ਤੇ ਇੱਕ ਚਿੱਟਾ ਰੁਮਾਲ ਬੱਧਾ ਹੋਇਆ ਸੀ। ਟੋਲੀ ਦੇ ਬਾਕੀ ਬੰਦੇ, ਇੰਜ ਜਾਪਦਾ ਸੀ, ਹੌਲੀ ਹੌਲੀ ਦੌੜ ਰਹੇ ਸਨ ਤਾਂ ਜੁ ਉਹ ਪਿੱਛੇ ਨਾ ਰਹਿ ਜਾਵੇ। ਉਹ ਘਟਦੇ ਜਾਂਦੇ ਸਨ, ਤੇ ਚਿੱਟੇ ਰੁਮਾਲ ਵਾਲ਼ਾ ਉਹ ਗੱਭਰੂ ਵੀ ਡਿਗ ਪਿਆ। ਪਰ ਉਹ ਮੋਇਆ

ਨਹੀਂ ਸੀ; ਉਹਨੇ ਉਠ ਕੇ ਅਗਾਂਹ ਖਿਸਰਨ ਦਾ ਜਤਨ ਕੀਤਾ, ਆਪਣੇ ਬਾਜ਼ੂ ਫੈਲਾਏ ਤੇ ਉਚੀ ਅਵਾਜ਼ ਵਿੱਚ ਕੁੱਝ ਕਿਹਾ।

ਉਹਦੇ ਨਾਲ਼ ਦੇ ਆਦਮੀ ਪਿਛਾਂਹ ਤੱਕੇ ਬਿਨਾਂ ਉਹਨੂੰ ਓਥੇ ਛੱਡ ਕੇ ਨੱਠ ਗਏ।

"ਹਰਾਮੀ ਨਾ ਹੋਣ ਤੇ, ਕੀ ਪਏ ਕਰਦੇ ਨੇ ?" ਮੋਰੋਜ਼ਕੇ ਨੇ ਦੁੱਖ ਨਾਲ਼ ਫੇਰ ਕਿਹਾ, ਮੁੜ੍ਹਕੋ-ਮੁੜ੍ਹਕੀ ਹੋਈਆਂ ਉਹਦੀਆਂ ਉਂਗਲਾਂ ਬੇਚੈਨੀ ਨਾਲ਼ ਕਰਾਬੀਨ ਨੂੰ ਪਕੜ ਰਹੀਆਂ ਸਨ।

"ਏਧਰ ਆ ਮਿਸ਼ਕਿਆ !" ਉਹ ਇੰਜ ਦੀ ਅਵਾਜ਼ ਵਿੱਚ ਚੀਕਿਆ ਜਿਹੜੀ ਉਹਦੀ ਆਪਣੀ ਨਹੀਂ ਸੀ ਜਾਪਦੀ। ਨਰਮ ਜਿਹਾ ਹਿਣ ਹਿਣਾ ਤੇ ਨਾਸਾਂ ਫੁਲਾ ਕੇ ਘੋੜਾ ਟੀਸੀ ਵੱਲ ਗਿਆ, ਉਹਦੇ ਝਰੀਟਾਂ-ਵਜੇ ਪਿੰਡੇ ਵਿੱਚੋਂ ਲਹੂ ਪਿਆ ਸਿੰਮਦਾ ਸੀ।

ਸਕਿੰਟਾਂ ਵਿੱਚ ਹੀ, ਉਡਦੇ ਪੰਛੀ ਵਾਂਗ ਤਣਿਆ ਮੋਰੋਜ਼ਕਾ ਜਵਾਂ ਦੇ ਖੇਤ 'ਤੇ ਉਡ ਰਿਹਾ ਸੀ। ਗੋਲੀਆਂ ਉਹਦੇ ਸਿਰ 'ਤੇ ਸ਼ੂਕ ਰਹੀਆਂ ਸਨ; ਇੰਜ ਜਾਪਦਾ ਸੀ ਜਿਵੇਂ ਘੋੜੇ ਦੀ ਪਿੱਠ ਕਿਸੇ ਖੱਡ ਵਿੱਚ ਧਸ ਗਈ ਹੋਵੇ; ਜੌਂ ਉਹਦੇ ਪੈਰਾਂ ਹੇਠ ਸਰ ਸਰ ਪਏ ਕਰਦੇ ਸਨ।

"ਲੇਟ ਜਾ !" ਮੋਰੋਜ਼ਕਾ ਵਾਗਾਂ ਇੱਕ ਪਾਸੇ ਸੁਟਦਿਆਂ ਤੇ ਅਡੀ ਦਾ ਕਾਂਟਾ ਜ਼ੋਰ ਨਾ ਮਿਸ਼ਕੇ ਦੀ ਵੱਖੀ ਵਿੱਚ ਮਾਰਦਿਆਂ ਚੀਕਿਆ।

ਮਿਸ਼ਕਾ ਵਰ੍ਹਦੀਆਂ ਗੋਲੀਆਂ ਵਿੱਚ ਲੇਟਣਾ ਨਹੀਂ ਸੀ ਚਾਹੁੰਦਾ, ਉਹ ਧਰਤੀ 'ਤੇ ਡਿਗੇ ਸਹਿਕਦੇ ਗੱਭਰੂ ਦੁਆਲੇ ਚਹੁਆਂ ਟੰਗਾਂ ਤੇ ਕੁੱਦਣ ਲੱਗ ਪਿਆ। ਏਸ ਗੱਭਰੂ ਦੇ, ਸਿਰ ਉੱਤੇ ਲਹੂ-ਲਿਬੜਿਆ ਰੁਮਾਲ ਬੱਧਾ ਹੋਇਆ ਸੀ।

ਮੋਰੋਜ਼ਕੇ ਨੇ ਲਗਾਮ ਖਿੱਚੀ ਤੇ ਕੜਿਆਲ ਨਾਲ਼ ਘੋੜੇ ਦੇ ਬੁਲ੍ਹ ਪਾੜਦਿਆਂ ਚੀਕ ਕੇ ਕੁਰੱਖ਼ਤ ਅਵਾਜ਼ ਵਿੱਚ ਬੋਲਿਆ "ਬੈਠ ਓਏ !"

ਆਪਣੇ ਕੰਬਦੇ ਹੋਏ ਗੋਡੇ ਟੇਕਦਿਆਂ ਮਿਸ਼ਕਾ ਜ਼ਮੀਨ 'ਤੇ ਢੇਰ ਹੋ ਗਿਆ।

ਅਰਦਲੀ ਨੇ ਫੱਟੜ ਮੁੰਡੇ ਨੂੰ ਚੁੱਕ ਕੇ ਘੋੜੇ 'ਤੇ ਸੁੱਟਿਆ ਤਾਂ ਉਹਨੇ ਹਉਕਾ ਭਰ ਕੇ ਆਖਿਆ, "ਦੁਖਦੈ...ਦੁਖਦੈ...।" ਅਣਦਾੜ੍ਹੀਏ ਮੁੰਡੇ ਦਾ ਮੂੰਹ ਪੂਣੀ ਵਾਂਗ ਬੱਗਾ ਤੇ ਸਾਫ਼ ਸੀ, ਭਾਵੇਂ ਵਿੱਚ ਵਿੱਚ ਲਹੂ ਦੀਆਂ ਲੀਕਾਂ ਪਈਆਂ ਹੋਈਆਂ ਸਨ।

"ਚੁਪ ਵੀ ਹੋ, ਰੋਂਦੂਆ !" ਮੋਰੋਜ਼ਕੇ ਨੇ ਡਾਂਟਿਆ।

ਵਾਗਾਂ ਢਿੱਲੀਆਂ ਛਡਦਿਆਂ ਤੇ ਆਪਣੇ ਭਾਰ ਨੂੰ ਦੋਹਾਂ ਹੱਥਾਂ ਵਿੱਚ ਸੰਭਾਲਦਿਆਂ ਉਹ ਪਹਾੜੀ ਦੁਆਲਿਓਂ ਘੋੜਾ ਦੁੜਾ ਕੇ ਮਿੰਟਾਂ ਵਿੱਚ ਹੀ ਉਸ ਪਿੰਡ ਅੱਪੜ ਗਿਆ ਜਿਥੇ ਲੇਵਿਨਸਨ ਦੀ ਕੰਪਨੀ ਟਿਕੀ ਹੋਈ ਸੀ।

# 2. ਮਿਤਚੀਕ

ਸੱਚੀ ਗੱਲ ਤਾਂ ਇਹ ਹੈ ਕਿ ਮੋਰੋਜ਼ਕੇ ਨੂੰ ਉਸ ਗੱਭਰੂ ਦੀ ਨੁਹਾਰ ਹੀ ਪਸੰਦ ਨਹੀਂ ਸੀ, ਜਿਸ ਦੀ ਜਿੰਦ ਉਹਨੇ ਬਚਾਈ ਸੀ।

ਮੋਰੋਜ਼ਕੇ ਨੂੰ ਸਾਊ ਤੇ ਸੁਅੱਛ ਜਿਹੇ ਲੋਕ ਉੱਕਾ ਨਹੀਂ ਸਨ ਜਚਦੇ। ਉਹਦੇ ਖ਼ਿਆਲ ਵਿੱਚ ਉਹ ਦੁਚਿੱਤੇ, ਨਿਕੰਮੇ ਹੁੰਦੇ ਹਨ, ਤੇ ਉਹਨਾਂ ਦਾ ਇਤਬਾਰ ਨਹੀਂ ਕੀਤਾ ਜਾ ਸਕਦਾ। ਨਾਲ਼ੇ ਇਸ ਫਟੜ ਮੁੰਡੇ ਨੇ ਤਾਂ ਮੁਢੋਂ ਹੀ ਕੋਈ ਕਣ ਨਹੀਂ ਸੀ ਵਿਖਾਇਆ।

ਜਦੋਂ ਬੇਸੁਰਤ ਗੱਭਰੂ ਨੂੰ ਰਿਆਬਤਸ ਦੀ ਝੁੱਗੀ ਵਿੱਚ ਬਿਸਤਰੇ 'ਤੇ ਲਿਟਾ ਦਿੱਤਾ ਤਾਂ ਅਰਦਲੀ ਨੇ ਚੁੱਭਵੀਂ ਅਵਾਜ਼ ਵਿੱਚ ਬੁੜ ਬੁੜ ਕੀਤੀ, "ਸੁਖ ਰਹਿਣਾ, ਬਸ ਇੱਕੋ ਝਰੀਟ ਨਾਲ਼ ਹੀ ਇਹ ਹਾਲ ਹੋ ਗਿਆ ਸੂ।"

ਮੋਰੋਜ਼ਕਾ ਕੋਈ ਡਾਢੀ ਟੋਕ ਲਾਉਣੀ ਚਾਹੁੰਦਾ ਸੀ, ਪਰ ਉਹਨੂੰ ਢੁਕਵੇਂ ਲਫ਼ਜ਼ ਨਹੀਂ ਸਨ ਅਹੁੜ ਰਹੇ।

ਉਹਨੇ ਖਿੱਝ ਕੇ ਬੁੜ-ਬੁੜਾਂਦਿਆਂ ਆਖਿਆ, "ਨਕੌੜੂ ਨਾ ਹੋਵੇ ਤੇ, ਉਹਨਾਂ ਸਭਨਾਂ ਵਾਂਗ…।"

"ਬੰਦ ਕਰ ਆਪਣੀ ਬੜ ਬੜ!" ਲੇਵਿਨਸਨ ਨੇ ਰੁਖਿਆਈ ਨਾਲ਼ ਟੋਕਦਿਆਂ ਕਿਹਾ। "ਬਾਕਲਾਨਵ! ਇਸ ਮੁੰਡੇ ਨੂੰ ਛੇਤੀ ਹਸਪਤਾਲ ਪੁਚਾ ਆ, ਉੱਤੋਂ ਹਨੇਰਾ ਪਿਆ ਹੁੰਦੈ।"

ਮੁੰਡੇ ਦੇ ਫੱਟਾਂ ਦੀ ਮਲ੍ਹਮ-ਪੱਟੀ ਕੀਤੀ ਗਈ। ਉਹਦੇ ਕੋਟ ਦੀ ਉਤਲੀ ਜੇਬ ਵਿੱਚ ਉਹਨਾਂ ਨੂੰ ਕੁੱਝ ਪੈਸੇ ਤੇ ਕਾਗਜ਼ (ਨਾਂ: ਪਾਵੇਲ ਮਿਤਚੀਕ), ਕੁੱਝ ਚਿੱਠੀਆਂ ਤੇ ਇੱਕ ਮੁਟਿਆਰ ਦੀ ਫ਼ੋਟੋ ਲੱਭੀ।

ਕੋਈ ਦੋ ਕੁ ਦਰਜਨ ਉਦਾਸ ਤੇ ਧੁੱਪ ਸੰਵਲਿਆਏ ਅਣਮੁੰਨੇ ਬੰਦਿਆਂ ਨੇ ਵਾਰੀ ਵਾਰੀ ਕੁੜੀ ਦਾ ਸਾਊ ਮੂੰਹ ਤੇ ਸੁਹਣੀਆਂ ਜ਼ੁਲਫ਼ਾਂ ਤੱਕੀਆਂ, ਤੇ ਫੇਰ ਅਵੱਲੀ ਜਿਹੀ ਚੁੱਪ ਵਿੱਚ ਫ਼ੋਟੋ ਮੁੜ ਆਪਣੀ ਥਾਂ ਸਿਰ ਰੱਖ ਦਿੱਤੀ। ਫਟੜ ਮੁੰਡਾ ਬੇਸੁਰਤ ਪਿਆ ਸੀ, ਉਹਦੇ ਬੁਲ੍ਹ ਅਹਿਲਤੇ ਰੱਤ ਹੀਣ, ਤੇ ਉਹਦੀਆਂ ਬਾਹਾਂ ਕੰਬਲ ਉਤੇ ਨਿਰਜਿੰਦ ਟਿਕੀਆਂ ਹੋਈਆਂ ਸਨ।

ਜਦ ਹੁੰਮਸੀ ਤੇ ਘੁਸਮੁਸੀ ਸ਼ਾਮ ਵੇਲੇ ਉਹ ਉਹਨੂੰ ਹੁਝਕੇ ਖਾਂਦੀ ਗੱਡੀ ਵਿੱਚ ਪਿੰਡੋਂ ਬਾਹਰ ਲਿਆਏ ਸਨ, ਤਾਂ ਉਹਨੂੰ ਕੁੱਝ ਪਤਾ ਨਹੀਂ ਸੀ ਲੱਗਿਆ। ਉਹਦੀ ਸੁਰਤ ਤਾਂ ਓਦੋਂ ਮੁੜੀ ਜਦੋਂ ਉਹਨੂੰ ਸਟ੍ਰੈਚਰ ਤੇ ਲਿਟਾਇਆ ਗਿਆ। ਰਵਾਂ ਰਵਾਂ ਝੁਲਾਰਨ ਦਾ ਉਹਦਾ ਪਹਿਲਾ ਅਹਿਸਾਸ ਉਹਦੀਆਂ ਅੱਖਾਂ ਸਾਹਮਣੇ ਫੈਲੇ ਤਾਰਿਆਂ ਭਰੇ ਅਸਮਾਨ ਦੀ ਧੁੰਦਲੀ ਛਾਇਆ ਨਾਲ਼ ਘੁਲ ਮਿਲ ਗਿਆ। ਸਭਨਾਂ ਪਾਸਿਆਂ ਤੋਂ ਚੁਲੇੜ-ਵੱਤ ਅੰਨ੍ਹਾ ਹਨੇਰਾ ਅੰਦਰ ਧਸਦਾ ਆ ਰਿਹਾ ਸੀ; ਚੀੜ ਦੇ ਰੁਖਾਂ ਦੀਆਂ ਪੱਤੀਆਂ ਤੇ ਗਲ ਸੜ ਰਹੇ ਪੱਤਿਆਂ ਦੀ ਤੇਜ਼ ਬੋ ਉਹਨੂੰ

ਆਈ; ਉਹ ਇੰਜ ਸੜ੍ਹਿਆਂਦ ਪਏ ਛਡਦੇ ਸਨ ਜਿਵੇਂ ਉਹ ਸ਼ਰਾਬ ਨਾਲ਼ ਗੜੁੱਚ ਕੀਤੇ ਗਏ ਹੋਣ।

ਉਹ ਉਹਨਾਂ ਲੋਕਾਂ ਲਈ ਧੰਨਵਾਦ ਭਰੀ ਕੋਮਲਤਾ ਨਾਲ਼ ਭਰ ਗਿਆ, ਜਿਹੜੇ ਉਹਨੂੰ ਏਨੀ ਸੁਖਾਵੀਂ ਤਰ੍ਹਾਂ ਤੇ ਏਨੇ ਧਿਆਨ ਨਾਲ਼ ਲਿਜਾ ਰਹੇ ਸਨ। ਉਹ ਉਹਨਾਂ ਨਾਲ਼ ਗੱਲਾਂ ਕਰਨੀਆਂ ਚਾਹੁੰਦਾ ਸੀ; ਉਹਨੇ ਆਪਣੇ ਬੁਲ੍ਹ ਹਿਲਾਏ, ਪਰ ਅਜੇ ਉਹਦੇ ਮੂੰਹ ਵਿੱਚੋਂ ਕੋਈ ਲਫ਼ਜ਼ ਨਹੀਂ ਸੀ ਨਿਕਲਿਆ ਕਿ ਉਹ ਮੁੜ ਬੇਹੋਸ਼ ਹੋ ਗਿਆ।

ਜਦੋਂ ਉਹਨੂੰ ਮੁੜ ਹੋਸ਼ ਆਈ ਤਾਂ ਦਿਨ ਚੜ੍ਹਿਆ ਹੋਇਆ ਸੀ। ਦਿਆਰ ਦੀਆਂ ਧੂੰ-ਛਡਦੀਆਂ ਟਹਿਣੀਆਂ ਵਿੱਚ ਡੁਲ੍ਹ-ਡੁਲ੍ਹ ਕਰਦਾ ਤੇ ਆਲਸੀ ਸੂਰਜ ਪੰਘਰਦਾ ਪਿਆ ਸੀ। ਮਿਤਚੀਕ ਛਾਂਵੇਂ ਇੱਕ ਫੱਟੇ ਉੱਤੇ ਲੇਟਿਆ ਹੋਇਆ ਸੀ। ਉਹਦੇ ਸੱਜੇ ਪਾਸੇ ਇੱਕ ਉੱਚਾ ਲੰਮਾ ਕਰੜਾ ਜਿਹਾ ਬੰਦਾ ਖਲੋਤਾ ਸੀ, ਜਿਸ ਨੇ ਹਸਪਤਾਲ ਦਾ ਭੂਰੇ ਰੰਗ ਦਾ ਉਤੇਰਨ ਪਾਇਆ ਹੋਇਆ ਸੀ, ਤੇ ਉਹਦੇ ਖੱਬੇ ਪਾਸੇ ਇੱਕ ਨਿੱਖਰੀ ਮਲੂਕ ਮੁਟਿਆਰ ਉਹਦੇ ਮੰਜੇ ਤੇ ਝੁਕੀ ਖਲੋਤੀ ਸੀ, ਉਹਦੀਆਂ ਸੁਨਹਿਰੀ-ਬਦਾਮੀ ਗੁੱਤਾਂ ਉਹਦੇ ਮੋਢਿਆਂ ਤੇ ਪਲਮ ਰਹੀਆਂ ਸਨ।

ਜਿਉਂ ਹੀ ਮਿਤਚੀਕ ਨੇ ਉਹਦਾ ਨਿਚੱਲਾ ਜਿਸਮ, ਉਹਦੀਆਂ ਮੋਟੀਆਂ ਮਸਤਾਨੀਆਂ ਅੱਖਾਂ, ਕੂਲੀਆਂ ਕੂਲੀਆਂ ਗੁੱਤਾਂ ਤੇ ਉਹਦੇ ਨਿੱਘੇ ਬਦਾਮੀ ਹੱਥ ਵੇਖੇ, ਉਹਨੂੰ ਲੱਗਾ ਏਸ ਕੁੜੀ ਵਿੱਚ ਹਰ ਕਿਸੇ ਲਈ ਅਮੁਕ ਦਿਆਲਤਾ ਤੇ ਕੋਮਲਤਾ ਸੀ।

"ਮੈਂ ਕਿਥੇ ਆਂ ?" ਮਿਤਚੀਕ ਨੇ ਹੌਲੀ ਜਹੀ ਪੁਛਿਆ।

ਇੱਕ ਲੰਮੇ ਝੰਮੇ ਤੇ ਖਰ੍ਹਵੇ ਬੰਦੇ ਨੇ ਆਪਣਾ ਸੁਕੜੂ ਜਿਹਾ ਹੱਥ ਵਧਾਇਆ ਤੇ ਉਹਦੀ ਨਬਜ਼ ਵੇਖਣ ਲੱਗਾ।

ਉਹਨੇ ਠਰ੍ਹੰਮੇ ਨਾਲ਼ ਆਖਿਆ, "ਠੀਕ ਏ, ਵਾਰੀਆ, ਮੱਲ੍ਹਮ-ਪੱਟੀ ਲਈ ਚੀਜ਼ਾਂ ਤਿਆਰ ਕਰ ਤੇ ਖਾਰਚੇਨਕੋ ਨੂੰ ਬੁਲਾ...।" ਉਹ ਬਿੰਦ ਕੁ ਚੁਪ ਰਿਹਾ ਤੇ ਫੇਰ ਕੁੱਝ ਕੁੱਝ ਐਵੇਂ ਹੀ ਕਹਿਣ ਲੱਗਾ, " ...ਤੇ ਨਾਲ਼ ਹੀ।"

ਮਿਤਚੀਕ ਨੇ ਦੁਖ ਨਾਲ਼ ਆਪਣੇ ਪਪੋਟੇ ਉਤਾਂਹ ਚੁੱਕੇ ਤੇ ਬੋਲਣ ਵਾਲ਼ੇ ਨੂੰ ਨੀਝ ਲਾ ਕੇ ਤੱਕਣ ਲੱਗਾ। ਉਹਦਾ ਚਿਹਰਾ ਲੰਮਾ ਤੇ ਪੀਲਾ ਸੀ, ਅੱਖਾਂ ਅੰਦਰ ਧਸੀਆਂ ਹੋਈਆਂ ਤੇ ਚਾਨਣੀਆਂ ਸਨ, ਤੇ ਇੱਕ ਅੱਖ ਬੇਰਸੀ ਨਾਲ਼ ਕਦੇ ਕਦੇ ਚਾਣਚੱਕ ਝਮਕ ਪੈਂਦੀ ਸੀ।

ਭਰ ਰਹੇ ਜ਼ਖ਼ਮ ਵਿੱਚ ਜਦ ਇੱਕ ਖਹੁਰੀ ਜਿਹੀ ਟਾਕੀ ਤੁੰਨੀ ਗਈ ਤਾਂ ਮਿਚਤੀਕ ਨੂੰ ਬੜੀ ਪੀੜ ਹੋਈ, ਪਰ ਓਸ ਤੀਵੀਂ ਦੇ ਹੱਥਾਂ ਦੀ ਸੁਹਲ ਤੇ ਲਡਿਆਂਦੀ ਛੋਹ ਦੇ ਅਸਰ ਹੇਠ ਉਹਨੇ ਉੱਕਾ ਹੀ ਕੋਈ ਚੀਕ ਨਾ ਮਾਰੀ।

ਮੱਲ੍ਹਮ-ਪੱਟੀ ਦਾ ਕੰਮ ਮੁਕਾਂਦਿਆਂ ਲੰਮਾਂ ਝੰਮਾ ਆਦਮੀ ਕਹਿਣ ਲੱਗਾ "ਹੂੰ, ਤਿੰਨ ਵੱਡੀਆਂ ਵੱਡੀਆਂ ਮੋਰੀਆਂ, ਪਰ ਸਿਰ ਨੂੰ ਐਵੇਂ ਝਰੀਟ ਈ ਆਈ ਏ। ਬੱਸ, ਮਹੀਨੇ ਭਰ ਵਿੱਚ ਜ਼ਖ਼ਮ ਭਰ ਜਾਣਗੇ, ਨਹੀਂ ਤਾਂ ਮੇਰਾ ਨਾ ਸਤਾਸ਼ਿੰਸਕੀ ਨਹੀਂ।" ਉਸ ਅੰਦਰ ਕੁੱਝ ਜ਼ਿੰਦਾ-ਦਿਲੀ ਜਾਗ ਪਈ ਤੇ ਉਹਦੀਆਂ ਉਂਗਲਾਂ ਵਧੇਰੇ ਫੁਰਤੀ ਨਾਲ਼ ਚੱਲਣ ਲੱਗੀਆਂ,

ਪਰ ਉਹਦੀਆਂ ਅੱਖਾਂ ਵਿੱਚ ਅਜੇ ਵੀ ਉਹੋ ਉਦਾਸ ਲਿਸ਼ਕ ਸੀ, ਵਿੱਚ ਵਿੱਚ ਉਹਦੀ ਸੱਜੀ ਅੱਖ ਬਿਨਾਂ ਕਿਸੇ ਜਜ਼ਬੇ ਦੇ ਝਮਕ ਪੈਂਦੀ ਸੀ।

ਉਹਨਾਂ ਮਿਤਚੀਕ ਦਾ ਹੱਥ ਮੂੰਹ ਧੋਤਾ। ਇਹ ਕੰਮ ਮੁੱਕਾ, ਤਾਂ ਉਹਨੇ ਕੂਹਣੀਆਂ ਭਾਰ ਉਠ ਕੇ ਆਪਣੇ ਆਲੇ ਦੁਆਲੇ ਤੱਕਿਆ।

ਕੁੱਝ ਬੰਦੇ ਗੋਲੀਆਂ ਦੀਆਂ ਬੈਠਕਾਂ ਕੋਲ ਖੱਪ ਪਾ ਰਹੇ ਸਨ; ਨੀਲਾ ਧੂੰਆਂ ਚਿਮਨੀ ਵਿੱਚੋਂ ਬਾਹਰ ਲਹਿਰਾ ਰਿਹਾ ਸੀ; ਛੱਤ ਉੱਤੇ ਚੀੜ ਦੀ ਗੂੰਦ ਧੁੱਪੇ ਪਈ ਸੁਕਦੀ ਸੀ। ਕਾਲੀ ਚੁੰਝ ਵਾਲ਼ਾ ਇੱਕ ਵੱਡਾ ਸਾਰਾ ਚੱਕੀ-ਰਾਹਾ ਜੰਗਲ ਦੇ ਸਿਰੇ ਤੇ ਇੰਜ ਠਕ ਠਕ ਪਿਆ ਕਰਦਾ ਸੀ ਜਿਵੇਂ ਅਮਲ ਦੇ ਲੋਰ ਵਿੱਚ ਹੋਵੇ। ਸੋਟੀ ਦੇ ਸਹਾਰੇ ਝੁਕਿਆ ਸੁਹਣੀ ਦਾੜ੍ਹੀ ਵਾਲ਼ਾ ਇੱਕ ਬੁਢਾ ਸ਼ਾਂਤ ਆਦਮੀ ਜਿਸ ਹਸਪਤਾਲੀ ਕਮੀਜ਼ ਪਾਈ ਹੋਈ ਸੀ, ਮਿਹਰਬਾਨ ਨਜ਼ਰਾਂ ਨਾਲ਼ ਤੱਕ ਰਿਹਾ ਸੀ।

ਬੁੱਢੇ ਆਦਮੀ ਉੱਤੇ, ਬੈਰਕਾਂ ਉੱਤੇ ਤੇ ਮਿਤਚੀਕ ਉੱਤੇ ਬਰੋਜ਼ੇ ਦੀ ਵਾਸ਼ਨਾ ਵਿੱਚ ਡੁੱਬੀ ਤਾਇਗਾ ਦੀ ਅਲਸਾਈ ਚੁੱਪ ਪਈ ਤਰਦੀ ਸੀ।

ਤਿੰਨ ਕੁ ਹਫ਼ਤੇ ਪਹਿਲਾਂ ਜਦੋਂ ਉਹ ਆਪਣੇ ਬਟ ਵਿੱਚ ਇੱਕ ਸਰਕਾਰੀ ਹੁਕਮਨਾਮਾਂ ਲੁਕਾਈ ਤੇ ਆਪਣੇ ਬੋਝੇ ਵਿੱਚ ਪਸਤੌਲ ਪਾਈ, ਸ਼ਹਿਰੋਂ ਆ ਰਿਹਾ ਸੀ, ਓਦੋਂ ਮੋਰੋਜ਼ਕੇ ਨੂੰ ਇਸ ਗਲ ਦਾ ਧੁੰਦਲਾ ਜਿਹਾ ਖ਼ਿਆਲ ਹੀ ਸੀ ਕਿ ਉਹਦੇ ਨਾਲ਼ ਕੀ ਬੀਤਣ ਵਾਲ਼ਾ ਹੈ। ਉਹਨੇ ਮੌਜ ਵਿੱਚ ਆਕੇ ਮੂੰਹ ਨਾਲ਼ ਇੱਕ ਸ਼ਹਿਰੀ ਸੁਰ ਵਜਾਈ; ਉਹਦੀ ਨਾੜੀ ਨਾੜੀ ਵਿੱਚ ਲਹੂ ਪਿਆ ਗੇੜੇ ਲਾਉਂਦਾ ਤੇ ਧੜਕਦਾ ਸੀ, ਉਹਨੂੰ ਸਰਗਰਮੀ ਤੇ ਜਦੋ-ਜਹਿਦ ਦੀ ਲਿਲ੍ਹ ਲੱਗੀ ਹੋਈ ਸੀ।

ਜਵਾਲਾਮੁਖੀ ਪਹਾੜੀਆਂ ਵਾਲ਼ੇ ਜਣੇ (ਜਿਨ੍ਹਾਂ ਨੂੰ ਉਹ ਅਖ਼ਬਾਰਾਂ ਵਿੱਚੋਂ ਹੀ ਜਾਣਦਾ ਸੀ) ਬਰੂਦ ਤੇ ਸੂਰਬੀਰ ਕਾਰਨਾਮਿਆਂ ਦੇ ਧੂੰਏ ਵਿੱਚ ਵਲ੍ਹੇਟੇ, ਜਿਵੇਂ ਆਪਣੇ ਪੂਰੇ ਕੱਦ ਕਾਠ ਨਾਲ਼ ਉਹਦੀਆਂ ਅੱਖਾਂ ਸਾਹਵੇਂ ਆ ਖਲੋਤੇ। ਉਹਦੇ ਅੰਦਰ ਉਤਸੁਕਤਾ ਸੀ, ਦਲੇਰ ਫੁਰਨੇ ਸਨ, ਕਕੇ ਕੁੰਡਲਾਂ ਵਾਲ਼ੀ ਓਸ ਕੁੜੀ ਦੇ ਮਿਠੇ ਤੇ ਪਿਆਰੇ ਚੇਤੇ ਸਨ, ਜਿਹੜੀ ਹੁਣ ਵੀ ਸਵੇਰੇ ਕਾਫ਼ੀ ਤੇ ਬਿਸਕੁਟ ਖਾਂਦੀ, ਤੇ ਨੀਲੇ ਕਵਰਾਂ ਵਾਲ਼ੀਆਂ ਪੜ੍ਹਾਈ ਦੀਆਂ ਕਿਤਾਬਾਂ ਦਾ ਬਸਤਾ ਬੰਨ੍ਹ ਕੇ ਕਾਹਲੀ ਨਾਲ਼ ਸਕੂਲੇ ਟੁਰ ਜਾਂਦੀ ਸੀ।

ਉਹ ਕਰੀਲੋਵਕਾ ਦੇ ਨੇੜੇ ਪੁਜਾ ਤਾਂ ਬਹੁਤ ਸਾਰੇ ਬੰਦੇ ਆਪਣੀਆਂ ਇੱਕ ਪਾਸੇ ਝੁਕੀਆਂ ਰਫ਼ਲਾਂ ਨਾਲ਼ ਝਾੜੀਆਂ ਵਿੱਚੋਂ ਕੁਦ ਬਾਹਰ ਆ ਗਏ।

"ਕੌਣ ਏਂ ਤੂੰ ?" ਇੱਕ ਕੁਹਾੜੀ ਮੂੰਹੇ ਬੰਦੇ ਨੇ ਪੁੱਛਿਆ। ਇਹਨੇ ਮਲਾਹਾਂ ਵਰਗੀ ਟੋਪੀ ਪਾਈ ਹੋਈ ਸੀ।

"ਮੈਂ...ਮੈਂ...ਮੈਨੂੰ ਸ਼ਹਿਰੋਂ ਘੱਲਿਆ ਗਿਐ..."

"ਕਾਗ਼ਜ਼ ਵਿਖਾ ?"

ਆਪਣਾ ਹੁਕਮਨਾਮਾ ਕੱਢਣ ਲਈ ਉਹਨੂੰ ਬੂਟ ਲਾਹੁਣਾ ਪਿਆ।

"ਸੋਸ਼ਲਿਸਟ...ਇਨਕਲਾਬੀਆ... ਸਮੁੰਦਰੀ...ਪ੍ਰਦੇਸ਼ਕ ਕਮੇਟੀ," ਮਲਾਹ ਨੇ

ਲਫ਼ਜ਼ਾਂ ਨੂੰ ਵਖਰਾਂਦਿਆਂ ਪੜ੍ਹਿਆ। ਪੜ੍ਹਦਿਆਂ ਪੜ੍ਹਦਿਆਂ ਉਹ ਸੂਈਆਂ ਵਰਗੀਆਂ ਤਿੱਖੀਆਂ ਨਜ਼ਰਾਂ ਨਾਲ਼ ਮਿਤਚੀਕ ਵੱਲ ਵੀ ਤੱਕ ਲੈਂਦਾ ਸੀ। "ਸੋ..ਅ..." ਉਹਨੇ ਲਮਕਾਂਦਿਆਂ ਕੁੱਝ ਆਖਿਆ ਜਿਸ ਦੇ ਕੋਈ ਅਰਥ ਨਹੀਂ ਸਨ।

ਅਚਣਚੇਤ ਉਹ ਲਾਲ ਪੀਲਾ ਹੋ ਗਿਆ, ਉਹਨੇ ਮਿਤਚੀਕ ਨੂੰ ਕੋਟ ਦੇ ਗਲਮੇਂ ਤੋਂ ਫੜਿਆ ਤੇ ਕੱਸੀ ਤੇ ਤਿੱਖੀ ਆਵਾਜ਼ ਵਿੱਚ ਚੀਕਿਆ:

"ਕਿਉਂ, ਕੁੱਤੀ ਦਿਆ ਪੁੱਤਰਾ!..."

"ਕੀ ? ਕੀ ?" ਮਿਤਚੀਕ ਨੇ ਰੋਲ ਘਚੋਲੇ ਵਿੱਚ ਬੁੜ ਬੁੜ ਕੀਤੀ।

"ਪਰ ਇਹ ਤਾਂ ਮੈਕਸੀਮਲਿਸਟਾਂ ਵਲੋਂ ਨੇ ਸਾਥੀਓ, ਪੜ੍ਹੋ ਤਾਂ ਸਹੀ!"

"ਇਹਦੀ ਤਲਾਸ਼ੀ ਲਓ!"

ਕੁੱਝ ਕੁ ਮਿੰਟਾਂ ਪਿੱਛੋਂ ਝਰੀਟਿਆ ਤੇ ਬੇਹਥਿਆਰ ਮਿਤਚੀਕ ਇੱਕ ਬੰਦੇ ਸਾਹਮਣੇ ਪੇਸ਼ ਹੋਇਆ, ਜਿਸ ਬਿਜੂ ਦੇ ਸਮੂਰ ਦੀ ਨੁਕੀਲੀ ਟੋਪੀ ਪਾਈ ਹੋਈ ਸੀ, ਤੇ ਜਿਦ੍ਹੀਆਂ ਕਾਲੀਆਂ ਅੱਖਾਂ ਉਹਨੂੰ ਅੱਡੀਆਂ ਤੱਕ ਲੂੰਹਦੀਆਂ ਜਾਂਦੀਆਂ ਸਨ।

ਮਿਤਚੀਕ ਨੇ ਘਾਬਰ ਕੇ ਹੌਂਕਦਿਆਂ ਤੇ ਥਥਲਾਂਦਿਆਂ ਆਖਿਆ, "ਇਹ ਸਮਝ ਨਹੀਂ ਸਕੇ। ਕਾਗ਼ਜ਼ਾਂ ਵਿੱਚ ਲਿਖਿਆ ਹੋਇਐ—ਮੈਕਸੀਮਲਿਸਟਾਂ ਵੱਲੋਂ..."

"ਲਿਆਓ ਇਹਦੇ ਕਾਗ਼ਜ਼!"

ਨੁਕੀਲੀ ਟੋਪੀ ਵਾਲ਼ੇ ਆਦਮੀ ਨੇ ਹੁਕਮਨਾਮੇ ਤੇ ਆਪਣੀਆਂ ਨਜ਼ਰਾਂ ਗੱਡ ਦਿੱਤੀਆਂ।

ਉਹਦੀ ਬਲਦੀ ਤੱਕਣੀ ਹੇਠ ਮਧੋਲੇ ਹੋਏ ਕਾਗ਼ਜ਼ਾਂ ਵਿਚੋਂ ਜਿਵੇਂ ਧੂਆਂ ਨਿਕਲਣ ਲੱਗਾ। ਫੇਰ ਉਹਨੇ ਮਲਾਹ ਵਲ ਤਕਿਆ।

ਉਹ ਸਖ਼ਤੀ ਨਾਲ਼ ਬੋਲਿਆ, "ਉੱਲੂਆ! ਵਿਹੰਦਾ ਨਹੀਂ, ਸਾਫ਼ ਪਿਆ ਲਿਖਿਐ: ਮੈਕਸੀਮਲਿਸਟ।"

ਮਿਤਚੀਕ ਨੇ ਸੁਖ ਦਾ ਸਾਹ ਲੈਂਦਿਆਂ ਖ਼ੁਸ਼ੀ ਵਿੱਚ ਕਿਹਾ, "ਵੇਖੋ ਨਾ। ਮੈਂ ਤੁਹਾਨੂੰ ਦੱਸਿਆ ਸੀ ਨਾ — ਮੈਕਸੀਮਲਿਸਟਾਂ ਵੱਲੋਂ, ਕਿੰਨਾ ਫ਼ਰਕ ਪਿਐ ਇਹਦੇ ਨਾਲ਼, ਠੀਕ ਏ ਨਾ ?"

ਮਲਾਹ ਨਿਰਾਸਤਾ ਵਿਚ ਕਹਿਣ ਲੱਗਾ, "ਤਾਂ ਅਸੀਂ ਐਵੇਂ ਹੀ ਸਿਰ ਖਪਾਇਆ ਇਹਦੇ ਨਾਲ਼! ਅਜੀਬ ਗੱਲ ਏ ?"

ਉਸ ਦਿਨ ਤੋਂ ਮਿਤਚੀਕ ਨੂੰ ਦਸਤੇ ਦੀ ਮੈਂਬਰੀ ਦੇ ਪੂਰੇ ਹੱਕ ਮਿਲ ਗਏ।

ਆਪਣੀ ਤਿੱਖੀ ਕਲਪਨਾ ਵਿੱਚ ਮਿਤਚੀਕ ਨੇ ਜਿਹੋ ਜਹੇ ਬੰਦੇ ਇਹ ਸੋਚੇ ਸਨ, ਏਥੋਂ ਦੇ ਲੋਕ ਉਂਜ ਦੇ ਉਕਾ ਹੀ ਨਹੀਂ ਸਨ। ਉਹ ਬਹੁਤੇ ਗੰਦੇ, ਬਹੁਤੀਆਂ ਜੂਆਂ ਵਾਲ਼ੇ, ਬਹੁਤੇ ਖਰ੍ਹਵੇ ਤੇ ਬਹੁਤੇ ਸਾਦ-ਮੁਰਾਦੇ ਸਨ। ਉਹ ਇੱਕ ਦੂਜੇ ਦੇ ਕਾਰਤੂਸ ਚੁਰਾ ਲੈਂਦੇ, ਨਿੱਕੀ ਨਿੱਕੀ ਗੱਲ ਤੇ ਜੋਸ਼ ਵਿੱਚ ਆ ਗਾਲ੍ਹਾਂ ਪਏ ਕੱਢਦੇ, ਮਾਸ ਦੀ ਇੱਕ ਬੋਟੀ ਲਈ ਵਹਿਸ਼ੀਆਂ ਵਾਂਗ ਲੜਦੇ। ਉਹ ਛੋਟੇ ਤੋਂ ਛੋਟੇ ਕਿਸੇ ਪੱਜ ਮਿਤਚੀਕ ਨੂੰ ਗਾਲ੍ਹਾਂ ਕੱਢ ਦੇਂਦੇ: ਉਹਦੇ ਸ਼ਹਿਰੀ ਕੋਟ

ਲਈ, ਉਹਦੀ ਸ਼ੁਧ ਬੋਲੀ ਲਈ, ਰਫ਼ਲ ਸਾਫ਼ ਕਰਨ ਦੀ ਜਾਚ ਨਾ ਜਾਣਨ ਲਈ, ਤੇ ਇੱਕ ਵੇਲੇ ਅੱਧ ਸੇਰ ਤੋਂ ਵੱਧ ਰੋਟੀ ਨਾ ਖਾ ਸਕਣ ਲਈ।

ਪਰ ਇਸ ਸਭ ਕਾਸੇ ਦੇ ਬਾਵਜੂਦ ਉਹ ਕਿਤਾਬਾਂ ਵਿਚਲੇ ਲੋਕ ਨਹੀਂ, ਸਗੋਂ ਅਸਲੀ ਜੀਉਂਦੇ ਜਾਗਦੇ ਲੋਕ ਸਨ।

ਹੁਣ, ਤਾਇਗਾ ਦੇ ਇੱਕ ਰਾਹ 'ਤੇ ਲੇਟਿਆਂ, ਮਿਤਚੀਕ ਨੇ ਇਸ ਬੀਤੇ ਨੂੰ ਮੁੜ ਜੀਵਿਆ। ਹੁਣ ਉਹਨੂੰ ਉਸ ਭੋਲੇ ਭਾਲੇ ਪਰ ਸੱਚੇ ਜਜ਼ਬੇ ਦਾ ਅਰਮਾਨ ਲਗਿਆ, ਜਿਸ ਨੂੰ ਹਿੱਕ ਵਿੱਚ ਸਾਂਭ ਉਹ ਕੰਪਨੀ ਵਿੱਚ ਆਇਆ ਸੀ। ਉਹਨੇ ਆਪਣੇ ਆਲ਼ੇ ਦੁਆਲ਼ੇ ਦੇ ਲੋਕਾਂ ਦੇ ਪਿਆਰ ਤੇ ਪਰਵਾਹ ਤੇ ਤਾਇਗਾ ਦੀ ਨਿੰਦਰਾਲੀ ਚੁੱਪ ਨੂੰ ਉਚੇਚੀ ਤੇ ਦੁਖਦਾਈ ਤਾਂਘ ਨਾਲ਼ ਹੁੰਗਾਰਾ ਭਰਿਆ।

ਹਸਪਤਾਲ ਦੋ ਦਰਿਆਵਾਂ ਦੇ ਸੰਗਮ 'ਤੇ ਸੀ। ਜੰਗਲ ਦੇ ਸਿਰੇ 'ਤੇ ਜਿੱਥੇ ਮਨਚੂਰੀ ਮੇਪਲ ਦੇ ਕਾਲ਼ੇ ਰੁੱਖ ਆਪੋ ਵਿੱਚ ਸਰਗੋਸ਼ੀਆਂ ਪਏ ਕਰਦੇ ਸਨ, ਤੇ ਹੇਠਾਂ ਇੱਕ ਢਲਵਾਨ ਦੇ ਪੈਰਾਂ ਵਿੱਚ ਨਦੀਆਂ ਸਨ, ਜਿਨ੍ਹਾਂ ਦੇ ਕੰਢਿਆਂ 'ਤੇ ਚਾਂਦੀ ਚਿੱਟੇ ਫ਼ਰਨ ਰੁੱਖਾਂ ਦੀ ਕਿੰਗਰੀ ਲੱਗੀ ਹੋਈ ਸੀ। ਇਹ ਨਦੀਆਂ ਆਪਣਾ ਅਥੱਕ ਗੀਤ ਗੌਂ ਰਹੀਆਂ ਸਨ। ਏਥੇ ਰੋਗੀ ਤੇ ਫਟੜ ਬੜੇ ਹੀ ਘੱਟ ਸਨ। ਸਖ਼ਤ ਫਟੜ ਤਾਂ ਸਿਰਫ਼ ਦੋ ਜਣੇ ਹੀ ਸਨ—ਫ਼ਰਾਲੋਵ ਨਾਂ ਦਾ ਸੁਚਾਨ ਤੋਂ ਆਇਆ ਇੱਕ ਛਾਪੇਮਾਰ—ਜਿਸ ਦੇ ਢਿੱਡ ਵਿੱਚ ਗੋਲੀ ਜਾ ਧਸੀ ਸੀ, ਤੇ ਮਿਤਚੀਕ।

ਰੋਜ਼ ਸਵੇਰੇ, ਜਦੋਂ ਇਸ ਹੁੰਮਸੀ ਬਾਰਕ ਵਿੱਚੋਂ ਉਹਨਾਂ ਨੂੰ ਬਾਹਰ ਲਿਜਾਂਦੇ ਤਾਂ ਸੁਹਣੀ ਦਾੜ੍ਹੀ ਵਾਲ਼ਾ ਚੁਪੀਤਾ ਜਿਹਾ ਬਜ਼ੁਰਗ, ਪੀਕਾ, ਮਿਤਚੀਕ ਕੋਲ ਆਉਂਦਾ। ਉਹ ਇੱਕ ਪੁਰਾਣੀ ਤੇ ਭੁੱਲੀ ਵਿੱਸਰੀ ਤਸਵੀਰ ਮਿਤਚੀਕ ਨੂੰ ਵਿਖਾਉਂਦਾ: ਇੱਕ ਪ੍ਰਾਚੀਨ ਕਾਹੀ-ਕੱਜੀ ਖ਼ਾਨਗਾਹ ਦੇ ਕੋਲ, ਸ਼ਾਂਤ ਅਡੋਲਤਾ ਵਿੱਚ ਇੱਕ ਚੁਪੀਤਾ ਤੇ ਸਾਫ਼ ਮੱਥੇ ਵਾਲ਼ਾ ਬੁੱਢਾ ਆਦਮੀ, ਪਾਦਰੀਆਂ ਵਰਗੀ ਟੋਪੀ ਪਾਈ, ਇੱਕ ਝੀਲ ਦੇ ਬਲੌਰੀ ਕੰਢੇ 'ਤੇ ਮੱਛੀਆਂ ਪਿਆ ਫੜਦਾ ਹੈ—ਬੁੱਢੇ ਆਦਮੀ ਦੇ ਸਿਰ 'ਤੇ ਪੁਰ-ਅਮਨ ਅਸਮਾਨ, ਸਭਨੀਂ ਪਾਸੀ ਦਿਆਰ ਦੇ ਸ਼ਾਂਤ ਤੇ ਨਿਸੱਤੇ ਜਿਹੇ ਦਿਓਦਾਰ ਰੁੱਖ, ਸਰੂਟਾਂ ਨਾਲ਼ ਮੂੰਹ ਮੂੰਹ ਭਰੀ ਸ਼ਾਂਤ ਤੇ ਅਡੋਲ ਝੀਲ। ਸ਼ਾਂਤੀ, ਸੁਫ਼ਨੇ, ਚੁੱਪ, ਕੀ ਇਹੋ ਉਹ ਸੁਫ਼ਨਾ ਸੀ ਜਿਸ ਲਈ ਮਿਤਚੀਕ ਦੀ ਰੂਹ ਸਧਰਾਈ ਹੋਈ ਸੀ ?

ਪਿੰਡ ਦੇ ਪਾਦਰੀ ਦੀ ਰਹਾ ਵਾਲ਼ੀ ਅਵਾਜ਼ ਵਿੱਚ ਪੀਕਾ ਨੇ ਮਿਤਚੀਕ ਨੂੰ ਆਪਣੇ ਪੁੱਤਰ ਬਾਰੇ ਦੱਸਿਆ ਜਿਹੜਾ ਇੱਕ 'ਰੈੱਡ ਗਾਰਡ' ਸੀ।

"ਹਾਂ, ਉਹ ਮੇਰੇ ਕੋਲ ਆਉਂਦੈ। ਮੈਂ ਆਪਣੇ ਮਖਿਆਰੀ—ਬਾਗ਼ ਵਿੱਚ ਬੈਠਾ ਹੁੰਦਾ ਆਂ...ਹੋਰ ਕਿੱਥੇ ਬਹਿਣਾ ਹੋਇਆ ? ਅਸੀਂ ਇੱਕ ਦੂਜੇ ਨੂੰ ਜੁਗਾਂ ਤੋਂ ਨਹੀਂ ਮਿਲੇ, ਇਸ ਲਈ ਅਸੀਂ ਇੱਕ ਦੂਜੇ ਨੂੰ ਚੁੰਮਦੇ ਆਂ। ਪਰ ਮੈਂ ਵੇਖਦਾਂ, ਉਹਦੇ ਮਨ ਵਿੱਚ ਕੁੱਝ ਹੈ। ਉਹ ਆਖਦੈ, 'ਬਾਪੂ, ਮੈਂ ਸ਼ਹਿਰ ਜਾ ਰਿਹਾਂ, ਚੀਤਾ ਨੂੰ।' ਮੈਂ ਪੁਛਦਾਂ, 'ਕਿਉਂ ਬੱਚਿਆ ?' ਉਹ ਦਸਦੈ, 'ਵੇਖੇਂ ਨਾ ਬਾਪੂ, ਉਥੇ ਕੁੱਝ ਸਰਾਪੇ ਚੈਕੋਸਲੋਵਾਕ ਆ ਧੁਸੇ ਨੇ।' 'ਪਰ ਚੈਕੋਸਲੋਵਾਕਾਂ ਦਾ ਤੇਰੇ ਨਾਲ਼

ਕੀ ਵਾਸਤਾ ?' ਮੈਂ ਪੁਛਦਾਂ। ਮੈਂ ਉਹਨੂੰ ਆਖਨਾਂ, 'ਤੂੰ ਏਥੇ ਰਹੁ, ਵੇਖੇਂ ਨਾ, ਏਥੇ ਜ਼ਿੰਦਗੀ ਕਿੰਨੀ ਸੁਖਾਵੀਂ ਤੇ ਸੁਹਣੀ ਹੋਵੇਗੀ ਤੇਰੇ ਲਈ।' ਤੇ ਸੱਚ ਈ ਤਾਂ ਆਹਨਾਂ ਵਾਂ, ਮੇਰਾ ਮੱਖਬਾਗ਼ ਧਰਤੀ 'ਤੇ ਇੱਕ ਸੁਰਗ ਈ ਤਾਂ ਹੈ — ਬਰਚ ਦੇ ਰੁੱਖ, ਤੇ ਖਿੜ-ਮਹਿਕਦੇ ਨਿੰਬੂ, ਤੇ ਗੁਣ-ਗੁਣ ਕਰਦੀਆਂ ਮੇਰੀਆਂ ਨਿੱਕੀਆਂ ਨਿੱਕੀਆਂ ਮਧੂ-ਮੱਖੀਆਂ...ਗੁਣ ਗੁਣ..."

ਪੀਕਾ ਆਪਣੀ ਨਰਮ ਕਾਲ਼ੀ ਟੋਪੀ ਲਾਹੁੰਦਾ ਤੇ ਖੀਵਾ ਹੋ ਇਹਨੂੰ ਅਸਮਾਨ ਵਿੱਚ ਝੁਲਾਰਦਾ।

"ਤੇ ਕੀ ਖ਼ਿਆਲ ਏ ਤੇਰਾ ? ਉਹ ਰੁਕਿਆ ਨਾ ! ਟੁਰ ਗਿਆ। ਤੇ ਹੁਣ ਕੋਲਚਕਾਂ ਨੇ ਮੇਰਾ ਮੱਖ ਬਾਗ਼ ਮਿਧ ਧਰਿਐ, ਉਜਾੜ ਦਿੱਤੈ, ਹੁਣ ਮੇਰਾ ਕੋਈ ਪੁੱਤਰ ਨਹੀਂ। ਇਹੋ ਜੇਹੀ ਏ ਇਹ ਜ਼ਿੰਦਗੀ !"

ਮਿਤਚੀਕ ਨੂੰ ਉਹਦੀਆਂ ਗੱਲਾਂ ਬੜੀਆਂ ਚੰਗੀਆਂ ਲਗਦੀਆਂ, ਉਹ ਚਾਅ ਨਾਲ਼ ਸੁਣਦਾ। ਉਹਨੂੰ ਬੁੱਢੇ ਦੀ ਰਸ-ਗੁਧੀ ਅਵਾਜ਼ ਬੜੀ ਪਸੰਦ ਸੀ, ਉਹਦੀਆਂ ਅਲਸਾਈਆਂ ਅਲਸਾਈਆਂ ਸੈਨਤਾਂ ਉਹਨੂੰ ਪਸੰਦ ਸਨ, ਜਿਹੜੀਆਂ ਧੁਰ ਆਤਮਾ ਵਿੱਚੋਂ ਆਉਂਦੀਆਂ ਜਾਪਦੀਆਂ ਸਨ।

ਪਰ ਉਹ ਹੋਰ ਵੀ ਬਹੁਤਾ ਇਹ ਲੋਚਦਾ ਸੀ ਕਿ ਨਰਸ ਉਹਦੀ ਦੇਖ ਭਾਲ ਕਰੇ। ਉਹ ਪੂਰੇ ਹਸਪਤਾਲ ਦੇ ਕਪੜੇ ਧੋਂਦੀ ਤੇ ਸਿਊਂਦੀ ਸੀ। ਇੰਜ ਲਗਦਾ ਸੀ ਜਿਵੇਂ ਉਹਦੇ ਦਿਲ ਵਿੱਚ ਲੋਕਾਂ ਲਈ ਅਥਾਹ ਪਿਆਰ ਹੋਵੇ, ਤੇ ਮਿਤਚੀਕ ਲਈ ਤਾਂ ਉਹ ਉਚੇਚੀ ਕੋਮਲਤਾ ਤੇ ਧਿਆਨ ਦਰਸਾਂਦੀ ਸੀ। ਉਹ ਹੌਲੀ ਹੌਲੀ ਰਾਜ਼ੀ ਹੁੰਦਾ ਗਿਆ ਤੇ ਫੇਰ ਉਹਨੇ ਸਧਾਰਨ, ਅਸਲੀਅਤ ਦੇ ਨੇੜੇ ਨਜ਼ਰਾਂ ਨਾਲ਼ ਉਹਨੂੰ ਤੱਕਣਾ ਸ਼ੁਰੂ ਕੀਤਾ। ਉਹ ਕੁੱਝ ਕੁੱਝ ਕੁੱਬੀ ਸੀ, ਉਹਦਾ ਰੰਗ ਪੀਲਾ, ਤੇ ਉਹਦੇ ਹੱਥ ਕੁੱਝ ਕੁੱਝ ਭਾਰੇ ਸਨ, ਪਰ ਉਹਦੀ ਟੋਰ ਵਿੱਚ ਇੱਕ ਅਨੋਖੀ ਕਾਹਲ ਤੇ ਜ਼ੋਰ ਸੀ, ਤੇ ਉਹਦੇ ਬੋਲਾਂ ਵਿੱਚ ਤਾਂ ਸਦਾ ਕੋਈ ਨਾ ਕੋਈ ਇਕਰਾਰ ਘੁਲਿਆ ਹੁੰਦਾ ਸੀ।

ਜਦ ਉਹ ਉਹਦੇ ਕੋਲ ਬਿਸਤਰੇ ਤੇ ਬਹਿੰਦੀ ਤਾਂ ਮਿਤਚੀਕ ਲਈ ਚੈਨ ਨਾਲ਼ ਲੇਟੇ ਰਹਿਣਾ ਔਖਾ ਹੋ ਜਾਂਦਾ। ਅਜਿਹੀ ਗੱਲ ਉਹਨੇ ਓਸ ਕੱਕੇ ਕੁੰਡਲਾਂ ਵਾਲ਼ੀ ਕੁੜੀ ਸਾਹਮਣੇ ਕਦੇ ਵੀ ਨਹੀਂ ਸੀ ਮੰਨਣੀ !

ਇਕੇਰਾਂ ਪੀਕਾ ਨੇ ਦੱਸਿਆ ਸੀ, "ਉਹ ਚਾਲਚਲਨ ਦੀ ਢਿੱਲੀ ਏ। ਉਹਦਾ ਪਤੀ, ਮੋਰੋਜ਼ਕਾ, ਕੰਪਨੀ ਨਾਲ਼ ਗਿਐ, ਤੇ ਇਹ ਏਥੇ ਬੁੱਲੇ ਪਈ ਲੁੱਟਦੀ ਏ, ਵੈਲਣ ਏ ਇਹ ਤਾਂ !"

ਬੁੱਢੇ ਆਦਮੀ ਨੇ ਅੱਖ ਨਾਲ਼ ਜਿੱਧਰ ਸੈਨਤ ਕੀਤੀ ਸੀ, ਮਿਤਚੀਕ ਨੇ ਓਧਰ ਤੱਕਿਆ। ਨਰਸ ਪਹੇ ਵਿੱਚ ਕੱਪੜੇ ਪਈ ਧੋਂਦੀ ਸੀ, ਤੇ ਡਾਕਟਰ ਦਾ ਅਸਿਸਟੈਂਟ ਖਾਰਚੇਨਕੋ ਉਹਦੇ ਅੱਗੇ ਪਿੱਛੇ ਪਿਆ ਹੁੰਦਾ ਸੀ। ਕਦੇ ਕਦੇ ਉਹ ਉਸ ਵੱਲ ਝੁਕਦਾ ਤੇ ਸੁਝਾਊ ਗੱਲਾਂ ਕਰਦਾ, ਤੇ ਉਹ ਆਪਣਾ ਕੰਮ ਵਿੱਚੇ ਛੱਡ ਕੇ ਉਸ ਵੱਲ ਮਸਤਾਨਾਂ ਨਜ਼ਰਾਂ ਨਾਲ਼ ਤਕਦੀ। "ਢਿੱਲਾ ਚਾਲਚਲਨ"-ਇਹਨਾਂ ਲਫ਼ਜ਼ਾਂ ਨੇ ਮਿਤਚੀਕ ਨੂੰ ਉਚੜ-ਪੈੜੇ ਲਾ ਦਿੱਤਾ।

ਆਪਣੀ ਘਬਰਾਹਟ ਨੂੰ ਕੱਜਣ ਲਈ ਉਹਨੇ ਪੀਕਾ ਨੂੰ ਪੁੱਛਿਆ, "ਤੇ ਉਹ ਇੰਜ ਦੀ... ਕਿਉਂ ਏ ?"

"ਰੱਬ ਜਾਣੇ ਉਸ ਵਿੱਚ ਏਨਾ ਕਾਮ ਕਿਉਂ ਠਾਠਾਂ ਪਿਆ ਮਾਰਦੈ। ਬਸ, ਉਹ ਕਿਸੇ ਨੂੰ ਨਾਂਹ ਕਰ ਈ ਨਹੀਂ ਸਕਦੀ।"

ਮਿਤਚੀਕ ਨੇ ਨਰਸ ਦੇ ਪਹਿਲੇ ਪ੍ਰਭਾਵ ਦੇ ਚੇਤੇ ਸੱਜਰੇ ਕੀਤੇ, ਤੇ ਇੱਕ ਅਜੀਬ ਖ਼ਫ਼ਗੀ ਨਾਲ਼ ਭਰ ਗਿਆ।

ਹੁਣ ਤੋਂ ਉਹਨੇ, ਉਹਨੂੰ ਵਧੇਰੇ ਨੇੜਿਓਂ ਤੱਕਣਾ ਸ਼ੁਰੂ ਕੀਤਾ। ਉਹਨੇ ਵੇਖਿਆ, ਉਹ ਸੱਚ ਮੁਚ ਹਰ ਕਿਸੇ ਨਾਲ਼ ਖ਼ਰਾਬ ਸੀ—ਹਰ ਕੋਈ ਜਿਹੜਾ ਬੀਮਾਰ ਨਹੀਂ ਸੀ। ਪਰ ਇਹ ਵੀ ਤਾਂ ਸੀ ਕਿ ਉਸ ਹਸਪਤਾਲ ਵਿੱਚ ਉਹ ਇੱਕੋ ਇੱਕ ਤੀਵੀਂ ਸੀ।

ਇੱਕ ਦਿਨ ਮਿਤਚੀਕ ਦੇ ਜ਼ਖ਼ਮਾਂ ਦੀ ਮਲ੍ਹਮ ਪੱਟੀ ਕਰਨ ਪਿਛੋਂ ਉਹ ਉਹਦਾ ਬਿਸਤਰਾ ਸੁਆਰਨ ਲੱਗੀ।

"ਰੱਤਾ ਬਹਿ ਜਾ ਮੇਰੇ ਕੋਲ," ਮਿਤਚੀਕ ਨੇ ਇਹ ਲਫ਼ਜ਼ ਆਖੇ ਤਾਂ ਉਹਦੇ ਮੂੰਹ 'ਤੇ ਲਾਲੀ ਦੌੜ ਗਈ।

ਮਿਤਚੀਕ ਨੂੰ ਉਹਨੇ ਡੂੰਘੀ ਨਜ਼ਰ ਨਾਲ਼ ਘੋਖਿਆ, ਤੇ ਓਸ ਦਿਨ ਜਦੋਂ ਉਹ ਹਸਪਤਾਲ ਦੇ ਕਪੜੇ ਧੋ ਰਹੀ ਸੀ, ਇਸੇ ਤਰ੍ਹਾਂ ਨਾਲ਼ ਉਹਨੇ ਖਾਰਚੇਨਕੋ ਵੱਲ ਤੱਕਿਆ ਸੀ।

ਤੇ ਉਹ ਕੁੱਝ ਹੈਰਾਨੀ ਜਿਹੀ ਵਿੱਚ ਆਪ-ਮੁਹਾਰੇ ਬੋਲੀ, "ਤੂੰ ਵੀ..."

ਫਿਰ ਵੀ, ਬਿਸਤਰਾ ਠੀਕ ਠਾਕ ਕਰਕੇ ਉਹ ਉਹਦੇ ਕੋਲ ਬਹਿ ਗਈ।

ਮਿਤਚੀਕ ਨੇ ਪੁੱਛਿਆ, "ਤੈਨੂੰ ਖਾਰਚੇਨਕੋ ਪਸੰਦ ਏ ?"

ਇੰਜ ਜਾਪਿਆ ਜਿਵੇਂ ਉਸ ਨੇ ਸਵਾਲ ਸੁਣਿਆਂ ਹੀ ਨਾ ਹੋਵੇ, ਤੇ ਮਿਤਚੀਕ ਉੱਤੇ ਆਪਣੀਆਂ ਮੋਟੀਆਂ ਮੋਟੀਆਂ ਮਸਤ ਅੱਖਾਂ ਦਾ ਜਾਦੂ ਧੂੜਦਿਆਂ ਉਹਨੇ ਆਪਣੇ ਹੀ ਖ਼ਿਆਲਾਂ ਦਾ ਜਵਾਬ ਦਿੱਤਾ!

"ਤੇ ਏਨਾ ਜਵਾਨ।" ਫੇਰ ਆਪਣਾ ਆਪ ਸੰਭਾਲਦਿਆਂ ਉਹ ਬੋਲੀ, "ਖ਼ਾਰਚੇਨਕੋ ? ਹਾਂ, ਠੀਕ ਏ। ਤੁਸੀਂ ਮਰਦ ਸਭ ਇੱਕ ਜਿਹੇ ਹੁੰਦੇ ਓ।"

ਆਪਣੇ ਸਰਾਹਣੇ ਹੇਠੋਂ ਮਿਤਚੀਕ ਨੇ ਕਾਗ਼ਜ਼ਾਂ ਵਿੱਚ ਵਲ੍ਹੇਟੀ ਇੱਕ ਛੋਟੀ ਜਿਹੀ ਦੱਥੀ ਕੱਢੀ। ਕੁੜੀ ਦਾ ਚਿਰ-ਪਛਾਣਿਆਂ ਮੂੰਹ ਫਿੱਕੀ ਪਈ ਫ਼ੋਟੋ ਵਿੱਚੋਂ ਉਹਨੂੰ ਤੱਕ ਰਿਹਾ ਸੀ, ਪਰ ਹੁਣ ਇਹਨੇ ਪਹਿਲਾਂ ਵਾਂਗ ਉਹਦਾ ਦਿਲ ਨਾ ਧੂਹਿਆ, ਉਹਦਾ ਮੁਹਾਂਦਰਾ ਅਜੀਬ ਜਿਹਾ ਸੀ ਤੇ ਉਹਦੀ ਖ਼ੁਸ਼ੀ ਬਨਾਉਟੀ ਸੀ, ਤੇ ਭਾਵੇਂ ਮਿਤਚੀਕ ਦਿਲ ਹੀ ਦਿਲ ਵਿੱਚ ਇਹ ਮੰਨਣਾ ਨਹੀਂ ਸੀ ਚਾਹੁੰਦਾ, ਪਰ ਉਹ ਇਹ ਸਮਝ ਨਾ ਸਕਿਆ ਕਿ ਉਹ ਉਹਦੇ ਬਾਰੇ ਏਨਾ ਕਿਉਂ ਸੋਚਦਾ ਰਿਹਾ ਹੈ।

ਇਹ ਨਾ ਜਾਣਦਿਆਂ ਕਿ ਉਹਨੇ ਇੰਜ ਕਿਉਂ ਕੀਤਾ, ਤੇ ਨਾ ਹੀ ਇਹ ਕਿ ਅਜਿਹਾ ਕਰਨਾ ਵਾਜਬ ਵੀ ਹੈ ਜਾ ਨਹੀਂ, ਓਹਨੇ ਕੱਕੇ ਕੁੰਡਲਾਂ ਵਾਲ਼ੀ ਕੁੜੀ ਦੀ ਫ਼ੋਟੋ ਨਰਸ ਨੂੰ ਦੇ ਦਿੱਤੀ।

ਨਰਸ ਨੇ ਇਹਨੂੰ ਗਹੁ ਨਾਲ਼ ਤੱਕਿਆ, ਪਹਿਲਾਂ ਨੇੜਿਓਂ ਤੇ ਫੇਰ ਰਤਾ ਦੂਰੋਂ। ਉਹਨੇ ਅਚਣਚੇਤ ਹੀ ਚੀਕ ਮਾਰਦਿਆਂ ਤਸਵੀਰ ਸੁੱਟ ਦਿੱਤੀ, ਮੰਜੇ ਤੋਂ ਉਛਲੀ ਤੇ ਤ੍ਰਹਿ ਕੇ ਉਹਨੇ ਆਪਣੇ ਮੋਢੇ ਉਤੋਂ ਦੀ ਤੱਕਿਆ।

"ਚੰਗੀ ਕਸਬਣ ਏਂ," ਮੇਪਲ ਦੇ ਰੁੱਖ ਪਿਛੋਂ ਕਿਸੇ ਨੇ ਕੁਰਖ਼ਤ ਤੇ ਮਸ਼ਕਰੀ ਭਰੀ ਆਵਾਜ਼ ਵਿੱਚ ਆਖਿਆ।

ਮਿਤਚੀਕ ਨੇ ਇੱਕ ਲੁਕਵੀਂ ਨਜ਼ਰ ਨਾਲ਼ ਓਸ ਪਾਸੇ ਤੱਕਿਆ ਤੇ ਇੱਕ ਓਪਰਾ ਪਰ ਜਾਤਾ-ਪਛਾਤਾ ਜਾਪਦਾ ਮੂੰਹ ਵੇਖਿਆ। ਉਹਦੀ ਟੋਪੀ ਹੇਠੋਂ ਖਰ੍ਹਵੀ ਜਹੀ ਲਿੱਟ ਖਿਲਰੀ ਹੋਈ ਸੀ, ਤੇ ਉਹਦੀਆਂ ਸਾਵੀਆਂ-ਭੂਰੀਆਂ ਅੱਖਾਂ ਟਿੱਚਕਰ ਪਈਆਂ ਕਰਦੀਆਂ ਸਨ। ਉਹਨੂੰ ਖ਼ਿਆਲ ਆਇਆ ਕਿ ਉਹਨੇ ਇੱਕ ਵਾਰ ਪਹਿਲਾਂ ਕਦੇ ਇਹਨਾਂ ਹੀ ਅੱਖਾਂ ਵਿੱਚ ਹੋਰ ਤਰ੍ਹਾਂ ਦੀ ਤੱਕਣੀ ਵੇਖੀ ਸੀ।

"ਤੂੰ ਕਿਉਂ ਡਰ ਗਈ ਏਂ ?" ਕੁਰੱਖ਼ਤ ਜਿਹੀ ਅਵਾਜ਼ ਕਹਿੰਦੀ ਗਈ। "ਮੈਂ ਤੈਨੂੰ ਤਾਂ ਨਹੀਂ ਕਿਹਾ, ਉਸ ਤਸਵੀਰ ਨੂੰ ਕਿਹਾ ਸੀ। ਮੈਂ ਬੜੀਆਂ ਜ਼ਨਾਨੀਆਂ ਫਾਹੀਆਂ ਨੇ, ਪਰ ਮੈਨੂੰ ਤਾਂ ਕਿਸੇ ਵੀ ਆਪਣੀ ਫ਼ੋਟੋ ਨਹੀਂ ਦਿੱਤੀ। ਹੋ ਸਕਦੈ, ਕਦੇ ਤੂੰ ਈ ਆਪਣੀ ਫ਼ੋਟੋ ਦੇ ਦੇਵੇਂ ?"

ਵਾਰੀਆ ਸੰਭਲ ਗਈ ਤੇ ਹੱਸਣ ਲੱਗੀ।

"ਤੂੰ ਤਾਂ ਮੇਰਾ ਤ੍ਰਾਹ ਈ ਕੱਢ ਦਿੱਤਾ!" ਉਹਨੇ ਆਪਣੀ ਆਮ ਵਾਜ ਨਾਲ਼ੋਂ ਬੜੀ ਵਖਰੀ, ਵਹੁਟੀਆਂ ਵਾਲ਼ੀ ਗੁਟਕਵੀਂ ਵਾਜ ਵਿੱਚ ਕਿਹਾ। "ਕਿਥੋਂ ਆ ਧਮਕਿਐਂ ਤੂੰ ਜੱਤਲ ਲੰਗੂਰਾ ?" ਫੇਰ ਮਿਤਚੀਕ ਵੱਲ ਮੂੰਹ ਕਰਦਿਆਂ ਉਹਨੇ ਕਿਹਾ, "ਇਹ ਮੋਰੋਜ਼ਕਾ ਏ, ਮੇਰਾ ਪਤੀ, ਇਹ ਬੜਾ ਮਖ਼ੌਲੀਆ ਏ, ਇਹ..."

"ਉਹ, ਅਸੀਂ ਤਾਂ ਇੱਕ ਦੂਏ ਨੂੰ ਜਾਣਦੇ ਆਂ... ਥੋੜਾ ਥੋੜਾ," ਅਰਦਲੀ ਨੇ "ਥੋੜਾ ਥੋੜਾ" ਲਫ਼ਜ਼ਾਂ 'ਤੇ ਵਿਅੰਗ ਭਰਿਆ ਜ਼ੋਰ ਪਾਉਂਦਿਆਂ ਲਮਕਾ ਕੇ ਆਖਿਆ।

ਮਿਤਚੀਕ ਦੁਖੀ ਤੇ ਸ਼ਰਮ ਵਿੱਚ ਡੁਬਾ ਭੌਂਦਲਿਆ ਪਿਆ ਰਿਹਾ, ਉਹਦੇ ਮੂੰਹ ਵਿੱਚੋਂ ਵਾਜ ਨਹੀਂ ਸੀ ਨਿਕਲ ਰਹੀ, ਵਾਰੀਆ ਨੂੰ ਫ਼ੋਟੋ ਦਾ ਚੇਤਾ ਹੀ ਨਹੀਂ ਸੀ ਰਿਹਾ, ਤੇ ਆਪਣੇ ਪਤੀ ਨਾਲ਼ ਗੱਲਾਂ ਕਰਦਿਆਂ ਉਹਦਾ ਪੈਰ ਇਸ ਉੱਤੇ ਆ ਗਿਆ। ਮਿਤਚੀਕ ਏਨਾ ਸ਼ਰਮਸਾਰ ਸੀ ਕਿ ਉਹ ਫ਼ੋਟੋ ਫੜਾਨ ਲਈ ਵੀ ਉਹਨੂੰ ਕਹਿ ਨਾ ਸਕਿਆ।

ਤੇ ਜਦੋਂ ਜੋੜੀ ਤਾਇਗਾ ਵਿੱਚ ਚਲੀ ਗਈ, ਉਹ ਲੱਤਾਂ ਦੀ ਪੀੜ ਦੇ ਕਾਰਨ ਆਪਣੇ ਦੰਦ ਮੀਚਦਿਆਂ ਮਿੱਧੀ ਹੋਈ ਫ਼ੋਟੋ ਚੁੱਕਣ ਲਈ, ਲੰਗੜਾਂਦਾ ਉੱਠਿਆ, ਤੇ ਉਹਨੇ ਇਹਦੇ ਟੋਟੇ ਟੋਟੇ ਕਰ ਦਿੱਤੇ।

# 3. ਛੇਵੀਂ ਬਿਰਤੀ

ਮੋਰੋਜ਼ਕਾ ਤੇ ਵਾਰੀਆ ਥੱਕੇ ਤੇ ਨਿਸੱਤੇ ਜਹੇ ਤੀਜੇ ਪਹਿਰ ਚਿਰਾਕੇ ਘਰ ਮੁੜੇ। ਉਹ ਇੱਕ ਦੂਜੇ ਤੋਂ ਨਜ਼ਰਾਂ ਬਚਾ ਕੇ ਤੁਰ ਰਹੇ ਸਨ।

ਮੋਰੋਜ਼ਕਾ ਜੰਗਲ ਵਿੱਚੋਂ ਨਿਕਲ ਬਾਹਰ ਰਾਹ 'ਤੇ ਆਇਆ, ਇੱਕ ਧਾੜਵੀ ਵਾਂਗ ਉਹਨੇ ਦੋ ਉਂਗਲਾਂ ਮੂੰਹ ਵਿੱਚ ਪਾਈਆਂ ਤੇ ਜ਼ੋਰ ਨਾਲ਼ ਤਿੰਨ ਸੀਟੀਆਂ ਮਾਰੀਆਂ। ਤੇ ਜਦੋਂ–ਜਿਵੇਂ ਕਿਸੇ ਪਰੀ–ਕਹਾਣੀ ਵਿੱਚ ਵਾਪਰਦਾ ਹੈ– ਮਿਤਚੀਕ ਨੂੰ ਯਾਦ ਆਇਆ ਕਿ ਇਹਨਾਂ ਦੂਹਾਂ ਨੂੰ ਉਹਨੇ ਕਿਤੇ ਵੇਖਿਆ ਸੀ।

ਅਰਦਲੀ ਨੇ ਹੁੱਬ ਨਾਲ਼ ਆਖਿਆ, "ਓ ਮਿਸ਼ਕਿਆ, ਕੁੱਤੀ ਦਿਆ ਪੁੱਤਰਾ, ਬੜਾ ਉਡੀਕਣਾ ਪਿਐ! ਠੀਕ ਏ ਨਾ?"

ਮਿਤਚੀਕ ਕੋਲ਼ੋਂ ਲੰਘਦਿਆਂ ਮੋਰੋਜ਼ਕਾ ਮਕਰਾ ਜਿਹਾ ਮੁਸਕਰਾਇਆ। ਫੇਰ ਜਦ ਉਹ ਛਾਂਉਲੀਆਂ ਤੇ ਹਰੀਆਂ ਭਰੀਆਂ ਖੱਡਾਂ ਟੱਪ ਰਿਹਾ ਸੀ, ਮੋਰੋਜ਼ਕਾ ਨੂੰ ਬੜੀ ਵਾਰ ਮਿਤਚੀਕ ਦਾ ਖ਼ਿਆਲ ਆਇਆ। ਘਬਰਾਹਟ ਤੇ ਗ਼ੁੱਸੇ ਵਿੱਚ ਉਹਨੇ ਸੋਚਿਆ, "ਪਤਾ ਨਹੀਂ, ਇਹਦੇ ਵਰਗੇ ਬੰਦੇ ਸਾਡੇ 'ਚ ਕਿਉਂ ਆ ਪਏ ਰਲਦੇ ਨੇ? ਜਦੋਂ ਅਸਾਂ ਇਹ ਕੰਮ ਵਿਢਿਆ, ਓਦੋਂ ਤਾਂ ਕੋਈ ਦਿੱਸਦਾ ਤੱਕ ਨਹੀਂ ਸੀ, ਤੇ ਹੁਣ ਜਦੋਂ ਗੱਡੀ ਰਿੜ੍ਹ ਪਈ ਆ, ਸਭੇ ਸਾਡੇ ਨਾਲ਼ ਰਲਣਾ ਚਾਹੁੰਦੇ ਨੇ।"

ਉਹਨੂੰ ਜਾਪਿਆ ਜਿਵੇਂ ਮਿਤਚੀਕ ਉਹਨਾਂ ਵਿੱਚ ਸ਼ਾਮਲ ਹੋਣ ਤੋਂ ਪਹਿਲਾਂ 'ਗੱਡੀ ਰਿੜ੍ਹਨ' ਨੂੰ ਹੀ ਪਿਆ ਉਡੀਕਦਾ ਸੀ, ਭਾਵੇਂ ਅਸਲ ਵਿੱਚ ਹੁਣ ਵੀ ਉਹਨਾਂ ਸਾਹਮਣੇ ਅਜੇ ਬੜੇ ਲੰਮ ਤੇ ਕਰੜੇ ਪੰਧ ਸਨ। "ਇਹੋ ਜਿਹੇ ਲਾਡਲੇ ਆ ਜਾਂਦੇ ਨੇ, ਫੇਰ ਚੂਰ ਚੂਰ ਹੋ ਡਿਗਦੇ ਨੇ, ਤੇ ਉਹਨਾਂ ਦੀਆਂ ਕਰਨੀਆਂ, ਭਰਨੀਆਂ ਸਾਨੂੰ ਪੈਂਦੀਆਂ ਨੇ...ਮੇਰੀ ਓਸ ਮੂਰਖ ਤੀਵੀਂ ਨੂੰ ਪਤਾ ਨਹੀਂ ਉਹਦੇ 'ਚ ਕੀ ਲੱਭਿਐ?"

ਉਹਨੇ ਇਹ ਵੀ ਸੋਚਿਆ ਕਿ ਜ਼ਿੰਦਗੀ ਦਿਨੋਂ ਦਿਨ ਵੱਧ ਗੁੰਝਲਦਾਰ ਹੁੰਦੀ ਜਾ ਰਹੀ ਹੈ। ਸੁਚਾਨ ਵਾਲ਼ੇ ਪੁਰਾਣੇ ਰਾਹ ਬੰਦ ਹੋ ਗਏ ਹਨ ਤੇ ਉਹਨੂੰ ਆਪਣੇ ਲਈ ਨਵੇਂ ਰਾਹ ਬਣਾਉਣੇ ਪੈਣਗੇ।

ਮੋਰੋਜ਼ਕਾ ਇਹਨਾਂ ਸੋਚਾਂ ਵਿੱਚ ਏਨਾ ਡੁੱਬਾ ਹੋਇਆ ਸੀ ਕਿ ਉਹਨੂੰ ਪਤਾ ਵੀ ਨਾ ਲੱਗਾ ਕਿ ਉਹ ਸੜਕ ਉੱਤੇ ਅੱਪੜ ਗਿਆ ਸੀ। ਪਿੰਡ ਦੇ ਲੋਕਾਂ ਨੂੰ ਹੱਡ–ਭੰਨਵੀ ਮਿਹਨਤ ਕਰਦਿਆਂ ਦੁਪਹਿਰਾਂ ਚੜ੍ਹ ਗਈਆਂ ਸਨ; ਉਹਨਾਂ ਦੀਆਂ ਦਾਤੀਆਂ ਖ਼ੁਸ਼ਬੂਦਾਰ ਘਾਹ 'ਤੇ ਆਪੇ–ਉੱਗੇ ਘੁੰਗਰਿਆਲੇ ਲੂਸਣ ਵਿੱਚ ਪਈਆਂ ਟੁਣਕਦੀਆਂ ਸਨ। ਬੰਦੇ ਜਿਨ੍ਹਾਂ ਦੀਆਂ ਦਾੜ੍ਹੀਆਂ ਲੂਸਣ ਵਾਂਗ ਹੀ ਘੁੰਘਰਿਆਲੀਆਂ ਸਨ ਤੇ ਜਿਨ੍ਹਾਂ ਨੇ ਮੁੜ੍ਹਕੇ ਨਾਲ਼ ਗੜੁੱਚ ਲੰਮੀਆਂ ਲੰਮੀਆਂ ਕਮੀਜ਼ਾਂ ਪਾਈਆਂ ਹੋਈਆਂ ਸਨ, ਆਪਣੀਆਂ ਲੱਤਾਂ ਝੁਕਾਈ ਮਿਣੇ ਤੋਲੇ

ਕਦਮ ਪੁੱਟਦੇ ਤੇ ਮਿੱਠੀ ਮਿੱਠੀ ਮਹਿਕ ਛੱਡਦਾ, ਨਿਸੱਤਾ ਜਿਹਾ, ਖੜ ਖੜ ਕਰਦਾ ਘਾਹ ਉਹਨਾਂ ਦੇ ਪੈਰਾ ਵਿੱਚ ਢੇਰੀ ਹੋ ਜਾਂਦਾ।

ਹਥਿਆਰਬੰਦ ਸਵਾਰ ਨੂੰ ਵੇਖਦਿਆਂ ਹੀ ਉਹਨਾਂ ਨੇ ਸਹਿਜੇ ਸਹਿਜੇ ਆਪਣਾ ਕੰਮ ਛੱਡ ਦਿੱਤਾ ਤੇ ਆਪਣੇ ਕਰੜੇ ਹੱਥਾਂ ਨਾਲ਼ ਅੱਖਾਂ ਨੂੰ ਧੁੱਪ ਤੋਂ ਬਚਾਂਦਿਆਂ ਬੜਾ ਚਿਰ ਉਸ ਵੱਲ ਇੱਕ-ਟੱਕ ਤੱਕਦੇ ਰਹੇ।

"ਬੱਤੀ ਵਾਂਗ ਚਮਕਦੀ ਏ," ਉਹਨਾਂ ਓਦੋਂ ਮੋਰੋਜ਼ਕਾ ਦੀ ਢਾਲ ਦੀ ਸ਼ਲਾਘਾ ਕਰਦਿਆਂ ਆਖਿਆ, ਜਦੋਂ ਉਹ ਰਕਾਬਾਂ 'ਤੇ ਜੋਰ ਪਾ ਉੱਪਰ ਉੱਠਦਿਆਂ ਤੇ ਆਪਣਾ ਸਿੱਧਾ ਸਰੀਰ ਰਤਾ ਕੁ ਸਾਹਮਣੇ ਹੰਨੇ ਵਾਲ ਝੁਕਾਂਦਿਆਂ, ਬੱਤੀ ਦੀ ਲਾਟ ਵਾਂਗ ਨਿਝੱਕ ਘੋੜੇ ਨੂੰ ਪੋਈਏ ਪਾਈ ਆ ਰਿਹਾ ਸੀ।

ਪਿੰਡ ਦੇ ਪ੍ਰਧਾਨ, ਹੋਮਾ ਰਿਆਬਤਸ ਦੇ ਹਦਵਾਣਿਆਂ ਦੇ ਵਾੜੇ ਦੇ ਕੋਲ, ਨਦੀ ਦੇ ਮੋੜ ਦੇ ਪਰਲੇ-ਪਾਰ ਮੋਰੋਜ਼ਕੇ ਨੇ ਆਪਣਾ ਘੋੜਾ ਖਲਿਹਾਰ ਲਿਆ। ਇੰਜ ਲੱਗਦਾ ਸੀ, ਜਿਵੇਂ ਵਾੜੇ ਦੀ ਕਿਸੇ ਸੁੱਧ ਹੀ ਨਹੀਂ ਲੀਤੀ। ਜਦੋਂ ਕੋਈ ਕਿਸਾਨ ਭਾਈਚਾਰੇ ਦੇ ਮਾਮਲਿਆਂ ਵਿੱਚ ਖੁੱਭਿਆ ਹੁੰਦਾ ਹੈ, ਤਾਂ ਉਹਦੇ ਹਦਵਾਣਿਆਂ ਦੇ ਵਾੜੇ ਵਿੱਚ ਗੋਡੇ ਗੋਡੇ ਘਾਹ ਉੱਗ ਹੀ ਆਉਂਦਾ ਹੈ, ਉਹਦੇ ਬਾਬੇ ਦਾ ਬਣਾਇਆ ਮਕਾਨ ਡਿੱਗ ਪੈਂਦਾ ਹੈ, ਉਹਦੇ ਮੋਟੇ ਖ਼ਰਬੂਜ਼ੇ, ਮਹਿਕਵੇਂ ਚਰਾਇਤੇ ਵਿੱਚ ਰਲੇ ਸਹਿਜੇ ਸਹਿਜੇ ਪੱਕਦੇ ਹਨ, ਤੇ ਡਰਨਾ ਕਿਸੇ ਮਰਨਾਊ ਪੰਛੀ ਵਾਂਗੂ ਦਿਸਦਾ ਹੈ।

ਆਪਣੇ ਆਲ਼ੇ ਦੁਆਲੇ ਦੋਸ਼ੀ ਨਜ਼ਰਾਂ ਸੁਟਦਿਆਂ ਮੋਰੋਜ਼ਕੇ ਨੇ ਉਖੜੀ ਪੁਖੜੀ ਜਿਹੀ ਝੁੱਗੀ ਵੱਲ ਆਪਣਾ ਘੋੜਾ ਮੋੜਿਆ। ਅੰਦਰ ਹੁਸ਼ਿਆਰੀ ਨਾਲ਼ ਤੱਕਿਆ। ਉਥੇ ਕੋਈ ਨਹੀਂ ਸੀ। ਫ਼ਰਸ਼ 'ਤੇ ਕੁੱਝ ਲੀਰਾਂ ਕਤੀਰਾਂ ਤੇ ਪਾਟੇ ਪੁਰਾਣੇ ਕੱਪੜੇ ਇੱਕ ਜ਼ੰਗਾਲੀ ਦਾਤੀ ਤੇ ਖੀਰਿਆਂ ਤੇ ਹਦਵਾਣਿਆਂ ਦੇ ਸੁੱਕੇ ਛਿਲੜ ਖਿਲਰੇ ਪਏ ਸਨ। ਆਪਣੀ ਕਾਠੀ ਨਾਲ਼ੋਂ ਇੱਕ ਬੋਰੀ ਖੋਲ੍ਹਦਿਆਂ ਮੋਰੋਜ਼ਕਾ ਘੋੜੇ ਤੋਂ ਲੱਥਾ ਤੇ ਕਿਆਰੀਆਂ ਵਿੱਚ ਘਿਸਰਨ ਲੱਗਾ। ਬੇਚੈਨੀ ਵਿੱਚ ਹਦਵਾਣੇ ਤੋੜ ਤੋੜ ਉਹਨੇ ਬੋਰੀ ਭਰ ਲਈ; ਕਈ ਹਦਵਾਣੇ ਤਾਂ ਉਥੇ ਹੀ ਆਪਣੇ ਗੋਡੇ ਨਾਲ਼ ਮਾਰ ਕੇ ਭੰਨਦਿਆਂ ਹੱਪੀਂ ਹੱਪੀਂ ਖਾ ਗਿਆ।

ਮਿਸ਼ਕੇ ਨੇ ਆਪਣੀ ਪੂਛ ਹਿਲਾਂਦਿਆਂ ਖਚਰੀਆਂ, ਜਾਣੂ ਅੱਖਾਂ ਨਾਲ਼ ਆਪਣੇ ਮਾਲਕ ਵੱਲ ਤੱਕਿਆ। ਅਚਣਚੇਤ, ਕੋਈ ਸ਼ੱਕੀ ਅਵਾਜ਼ ਸੁਣ ਉਹਨੇ ਆਪਣੇ ਝੰਡਲ ਕੰਨ ਖੜੇ ਕੀਤੇ ਤੇ ਘਬਰਾ ਕੇ ਆਪਣਾ ਸਿਰ ਇੱਕ ਦਮ ਦਰਿਆ ਵਲ ਮੋੜਿਆ। ਬੈਂਤ ਦੇ ਬੂਟਿਆਂ ਦੀ ਇੱਕ ਝਿੜੀ ਵਿੱਚੋਂ ਇੱਕ ਲੰਮ-ਸਲੰਮਾ, ਲੰਮ-ਦਾੜ੍ਹੀਆ ਤੇ ਸੁਕੜੂ ਜਿਹਾ ਬੁੱਢਾ ਬਾਹਰ ਨਿਕਲ ਨਦੀ-ਕੰਢੇ ਅਪੜਿਆ। ਉਹਨੇ ਲਿਲਨ ਦੀ ਪਤਲੂਨ ਤੇ ਭੂਰੇ ਰੰਗ ਦੇ ਖਹੁਰੇ ਜਿਹੇ ਨਮਦੇ ਦੀ ਟੋਪੀ ਪਾਈ ਹੋਈ ਸੀ। ਉਹਦੇ ਹੱਥਾਂ ਵਿੱਚ ਜਾਲ ਸੀ ਜਿਸ ਵਿੱਚ ਚੌੜੇ ਗਲਫੜਿਆਂ ਵਾਲ਼ੀ ਇੱਕ ਵੱਡੀ ਸਾਰੀ ਮੱਛੀ ਮੌਤ ਦੇ ਮੂੰਹ ਪਈ ਸਹਿਕਦੀ ਹੱਥ-ਪੈਰ ਮਾਰ ਰਹੀ ਸੀ। ਇਹਦਾ ਪਤਲਾ ਪਤਲਾ ਠੰਡਾ ਲਹੂ ਉਹਦੀ ਪਤਲੂਣ ਉੱਤੇ ਡਿੱਗ ਕੇ ਲਾਲ ਸੂਹੀਆਂ ਧਾਰੀਆਂ ਪਾ ਰਿਹਾ ਸੀ।

ਹੋਮਾ ਰਿਆਬਤਸ ਦੀ ਖੜ-ਖੜੀ ਜਿਹੀ ਸ਼ਕਲ ਵਿੱਚ ਮਿਸ਼ਕਾ ਨੇ ਕੁਮੈਤ ਘੋੜੀ ਦੇ ਮਾਲਕ ਨੂੰ ਪਛਾਣ ਲਿਆ—ਉਹੀ ਪਿਛਲੇ ਪਾਸੇ ਜਿਦ੍ਹਾ ਵੱਡਾ ਸਾਰਾ ਮਕਾਨ ਸੀ, ਜਿਦ੍ਹੇ ਨੇੜੇ ਉਸੇ ਤਬੇਲੇ ਵਿੱਚ ਉਹਨੇ ਖਾਧਾ ਤੇ ਉਥੇ ਹੀ ਉਹ ਸੰਵਿਆਂ ਸੀ ਤੇ ਜਿਦ੍ਹੇ ਵੱਲ ਇੱਕ ਕਲਕਾਉਣੀ ਇੱਛਾ ਉਹਨੂੰ ਖਿੱਚਦੀ ਰਹੀ ਸੀ—ਘੋੜੀ ਤੇ ਉਹਦੇ ਵਿਚਕਾਰ ਇੱਕ ਤਖ਼ਤਿਆਂ ਦੀ ਕੰਧ ਸੀ। ਉਹਨੇ ਸਲਮਾ ਕਰਨ ਲਈ ਕੰਨ ਖੜੇ ਕੀਤੇ, ਆਪਣਾ ਸਿਰ ਚੁੱਕਿਆ ਤੇ ਖ਼ੁਸ਼ੀ ਵਿੱਚ ਝਲੀ ਜਿਹੀ ਹਿਣ ਹਿਣ ਕੀਤੀ। ਮੋਰੋਜ਼ਕਾ ਬੋਰੀ ਨੂੰ ਦੋਵੇਂ ਹੱਥ ਪਾਉਂਦਿਆਂ ਤ੍ਰਹਿ ਕੇ ਉਛਲਿਆ।

ਰਿਆਬਤਸ ਨੇ ਮੋਰੋਜ਼ਕੇ ’ਤੇ ਅਸਹਿ ਰੂਪ ਵਿੱਚ ਨਿਰਦਈ ਤੇ ਉਲਾਂਭੇ ਭਰੀਆਂ ਨਜ਼ਰਾਂ ਗਡਦਿਆਂ, ਦੁਖੀ ਤੇ ਕੰਬਦੀ ਅਵਾਜ਼ ਵਿੱਚ ਪੁੱਛਿਆ, “ਤੂੰ ਏਥੇ ਕੀ ਪਿਐ ਕਰਨੈਂ ?” ਉਹਨੇ ਬੁਰੀ ਤਰ੍ਹਾਂ ਹਿੱਲ ਰਹੇ ਜਾਲ ਨੂੰ ਉਵੇਂ ਹੀ ਘੁਟ ਕੇ ਫੜੀ ਰੱਖਿਆ; ਉਹਦੇ ਪੈਰਾਂ ਵਿੱਚ ਪਈ ਜੂਝਦੀ ਮੱਛੀ ਉਹਦੇ ਦਿਲ ਵਾਂਗ ਹੀ ਜ਼ੋਰ ਜ਼ੋਰ ਦੀ ਫੜਕ ਰਹੀ ਸੀ। ਉਹਦੇ ਅੰਦਰ ਜਾਗ ਰਹੇ ਗ਼ੁਸੈਲੇ ਲਫ਼ਜ਼ਾਂ ਹੇਠਾਂ ਉਹਦਾ ਦਿਲ ਏਸ ਵੇਲੇ ਦੱਬਿਆ ਪਿਆ ਸੀ।

ਮੋਰੋਜ਼ਕੇ ਨੇ ਬੋਰੀ ਸੁੱਟੀ ਤੇ ਮੋਢਿਆਂ ਵਿੱਚ ਸਿਰ ਦੇ ਕੇ ਤੇਜ਼ੀ ਨਾਲ਼ ਘੋੜੇ ਵੱਲ ਗਿਆ। ਉਹ ਗੱਦੀ ’ਤੇ ਬਹਿ ਗਿਆ ਤਾਂ ਖ਼ਿਆਲ ਆਇਆ ਕਿ ਉਹਨੂੰ ਚਾਹੀਦਾ ਸੀ ਕਿ ਉਹ ਹਦਵਾਨੇ ਸੁੱਟ ਬੋਰੀ ਆਪਣੇ ਨਾਲ਼ ਲੈ ਜਾਂਦਾ, ਤਾਂ ਜੁ ਕਿਸੇ ਕਿਸਮ ਦਾ ਸਬੂਤ ਪਿੱਛੇ ਨਾ ਰਹਿੰਦਾ। ਪਰ ਇਹ ਸਮਝਦਿਆਂ ਕਿ ਹੁਣ ਵੇਲਾ ਲੰਘ ਗਿਆ ਹੈ, ਉਹਨੇ ਜ਼ੋਰ ਦੀ ਅੱਡੀ ਮਾਰੀ ਤੇ ਘੋੜੇ ਨੂੰ ਸੜਕ ’ਤੇ ਸਰਪਟ ਦੁੜਾ ਦਿੱਤਾ। ਪਿੱਛੇ ਧੂੜ ਉਡਦੀ ਰਹਿ ਗਈ।

“ਠਹਿਰ ਜ਼ਰਾ! ਤੈਨੂੰ ਇਹਦਾ ਜੁਆਬ ਦੇਣਾ ਪਏਗਾ! ਤੂੰ ਬਚ ਕੇ ਨਹੀਂ ਜਾ ਸਕਦਾ!” ਰਿਆਬਤਸ ਚੀਕ ਕੇ ਬੋਲਿਆ, ਜੁਆਬ ਲਫ਼ਜ਼ ਉਹਨੇ ਉਚੇਚਾ ਪੀਹ ਕੇ ਕਿਹਾ। ਉਹਨੂੰ ਆਪਣੀਆਂ ਅੱਖਾਂ ’ਤੇ ਇਤਬਾਰ ਨਹੀਂ ਸੀ ਆ ਰਿਹਾ ਕਿ ਉਹ ਬੰਦਾ, ਜਿਦ੍ਹੀ ਉਹਨੇ ਮਹੀਨਾ ਭਰ ਇੰਜ ਸੇਵਾ ਕੀਤੀ, ਇੰਜ ਖੁਆਇਆ ਪਿਆਇਆ, ਜਿਵੇਂ ਉਹ ਉਹਦਾ ਆਪਣਾ ਹੀ ਪੁੱਤਰ ਹੋਵੇ, ਉਹਦੇ ਹਦਵਾਨੇ ਚੁਰਾਣ ਆ ਜਾਏ, ਤੇ ਉਹ ਵੀ ਉਦੋਂ ਜਦੋਂ ਉਹਦੀਆਂ ਪੈਲੀਆਂ ਗੋਡੇ ਗੋਡੇ ਘਾਹ ਵਿੱਚ ਲੁਕ ਗਈਆਂ ਸਨ ਕਿਉਂਕਿ ਉਹ ਪਿੰਡ ਦੇ ਸਾਂਝੇ ਕੰਮਾਂ ਵਿੱਚ ਰੁੱਝਾ ਹੋਇਆ ਸੀ।

ਰਿਆਬਤਸ ਦੇ ਛੋਟੇ ਜਿਹੇ ਬਗ਼ੀਚੇ ਵਿੱਚ ਲੇਵਿਨਸਨ ਇੱਕ ਰੁੱਖ ਦੀ ਛਾਵੇਂ ਬੈਠਾ ਸੀ। ਇੱਕ ਛੋਟੇ ਜਿਹ ਗੋਲਮੇਜ਼ ਉਤੇ ਇੱਕ ਪੁਰਾਣਾ ਜਿਹਾ ਨਕਸ਼ਾ ਖੋਲ੍ਹੀ ਉਹ ਇੱਕ ਸਕਾਊਟ ਨੂੰ ਕੁੱਝ ਪੁੱਛ ਗਿੱਛ ਕਰ ਰਿਹਾ ਸੀ।

ਇਸ ਸਕਾਊਟ ਨੇ ਕਿਸਾਨਾਂ ਵਾਲਾ ਇੱਕ ਦਗਲਾ ਤੇ ਪਤਰਾਂ ਦੀ ਜੁੱਤੀ ਪਾਈ ਹੋਈ ਸੀ। ਇਹ ਜਾਪਾਨੀ ਮੋਰਚਿਆਂ ਵਿੱਚੋਂ ਹੋ ਕੇ ਆਇਆ ਸੀ। ਧੁੱਪ ਕਾਰਨ ਭਖ਼ੇ ਉਹਦੇ ਗੋਲ ਮੂੰਹ ਉੱਤੇ ਓਹੋ ਜਿਹਾ ਖ਼ੁਸ਼ੀਆਂ ਭਰਿਆ ਜੋਸ਼ ਲਿਸ਼ਕ ਰਿਹਾ ਸੀ, ਜਿਹੋ ਜਿਹਾ ਓਸ ਬੰਦੇ ਦੇ ਮੂੰਹ ਉੱਤੇ ਹੁੰਦਾ ਹੈ, ਜਿਹੜਾ ਆਪਣੇ ਪਿੱਛੇ ਅਨੇਕਾਂ ਖ਼ਤਰੇ ਛੱਡ ਆਇਆ ਹੋਵੇ।

ਸਕਾਊਟ ਦੇ ਕਹਿਣ ਮੁਤਾਬਕ ਜਪਾਨੀਆਂ ਦਾ ਹੈਡਕੁਆਰਟਰ ਯਾਕੋਵਲੇਵਕਾ

ਵਿੱਚ ਸੀ। ਸਪਾਸਕ-ਪਰੀਮੋਰਸਕ ਤੋਂ ਦੋ ਕੰਪਨੀਆਂ ਸਾਂਦਾਗੋਊ ਅਪੜ ਚੁੱਕੀਆਂ ਹਨ; ਦੂਜੇ ਪਾਸੇ, ਸੀਵਯਾਗੀਨੋ ਦੀ ਮੁਹਰਲੀ ਲਾਈਨ ਛੱਡ ਦਿੱਤੀ ਗਈ ਸੀ, ਜਿਸ ਕਰਕੇ ਸਕਾਊਟ ਸ਼ਲਦੀਬਾ ਦੀ ਕੰਪਨੀ ਦੇ ਦੋ ਹਥਿਆਰਬੰਦ ਛਾਪੇਮਾਰਾਂ ਨਾਲ਼ ਰੇਲ ਰਾਹੀਂ ਸ਼ਾਬਨੋਵਸਕੀ ਚਸ਼ਮਿਆਂ ਤੱਕ ਹੋ ਆਇਆ ਸੀ।

"ਸ਼ਲਦੀਬਾ ਪਿਛਾਂਹ ਹਟ ਕੇ ਕਿਥੇ ਜਾ ਟਿਕਿਆ ਹੈ?"

"ਕੋਰੀਅਨ ਫ਼ਾਰਮਾਂ ਵਿੱਚ।"

ਸਕਾਊਟ ਨੇ ਨਕਸ਼ੇ 'ਤੇ ਇਹ ਫ਼ਾਰਮ ਵਿਖਾਉਣ ਦਾ ਜਤਨ ਕੀਤਾ, ਪਰ ਉਹਨੂੰ ਇਹ ਪਤਾ ਨਹੀਂ ਸੀ ਲੱਗ ਰਿਹਾ, ਤੇ ਕਿਉਂਕਿ ਉਹ ਸਭਨਾਂ ਸਾਹਮਣੇ ਆਪਣੀ ਕੋਈ ਘਾਟ ਨਹੀਂ ਸੀ ਲਭਣ ਦੇਣਾ ਚਾਂਹਦਾ, ਉਹਨੇ ਨੇੜੇ ਤੇੜੇ ਦੇ ਇਲਾਕੇ 'ਤੇ ਐਵੇਂ ਹੀ ਉਂਗਲ ਧਰ ਦਿੱਤੀ।

ਉਹ ਬੱਤੀ ਦਾ ਫੁੱਲ ਝਾੜਦਿਆਂ ਅਚਿੰਤੇ ਹੀ ਕਹਿੰਦਾ ਗਿਆ, "ਕਰੀਲੋਵਾ 'ਚ ਉਹਨਾਂ ਨੂੰ ਚੰਗੀ ਮਾਰ ਪਈ। ਹੁਣ ਉਹਨਾਂ ਦੇ ਅੱਧੇ ਜੁਆਨ ਆਪਣੇ ਪਿੰਡਾਂ ਨੂੰ ਮੁੜ ਗਏ ਨੇ, ਤੇ ਸ਼ਲਦੀਬਾ ਇੱਕ ਕੋਰੀਅਨ ਫ਼ਾਰਮ ਤੇ ਸਿਆਲ ਕੱਟ ਰਿਹਾ ਏ। ਕਹਿੰਦੇ ਨੇ ਉਹ ਪਿਆਕੜ ਹੋ ਗਿਐ। ਸੁਰਤਾਂ ਈ ਗੁਆ ਬੈਠੇ ਉਹ ਤਾਂ।"

ਲੇਵਿਨਸਨ ਨੇ ਇਸ ਨਵੀਂ ਜਾਣਕਾਰੀ ਨੂੰ ਪਹਿਲੀਆਂ ਖ਼ਬਰਾਂ ਨਾਲ਼ ਮਿਲਾਇਆ ਜਿਹੜੀਆਂ ਉਹਨੂੰ ਇੱਕ ਦਿਨ ਪਹਿਲਾਂ ਸ਼ਹਿਰੋਂ ਆਈਆਂ, ਤੇ ਸਤਿਰਸ਼ਕਾ ਨਾਂ ਦੇ ਨਜਾਇਜ਼ ਸ਼ਰਾਬ ਵੇਚਣ ਵਾਲ਼ੇ ਇੱਕ ਬੰਦੇ ਤੋਂ ਮਿਲੀਆਂ ਸਨ। ਕਿਤੇ ਨਾ ਕਿਤੇ ਕੋਈ ਕਸਰ ਜ਼ਰੂਰ ਸੀ। ਲੇਵਿਨਸਨ ਕੋਲ ਤਾਂ ਇਹਨਾਂ ਗੱਲਾਂ ਲਈ ਜਿਵੇਂ ਕੋਈ ਛੇਵੀਂ ਬਿਰਤੀ ਸੀ, ਹਨੇਰੇ ਵਿੱਚ ਚਾਮਚੜਿਕ ਵਾਂਗ।

ਕੋਆਪ੍ਰੇਟਿਵ ਦੇ ਪ੍ਰਧਾਨ ਵਿੱਚ—ਜਿਹੜਾ ਪਿਛਲੇ ਦੋ ਹਫ਼ਤਿਆਂ ਤੋਂ ਸਪਾਸਕੋਇਆ ਤੋਂ ਨਹੀਂ ਮੁੜਿਆ, ਸਾਂਦਾਗੋਊ ਦੇ ਬਹੁਤ ਸਾਰੇ ਕਿਸਾਨਾਂ ਵਿੱਚ-ਜਿਨ੍ਹਾਂ ਦੇ ਦਿਲਾਂ ਵਿੱਚ ਦੋ ਦਿਨ ਹੋਏ ਘਰ ਦਾ ਵਰਾਗ ਅਚਣਚੇਤ ਜਾਗ ਪਿਆ ਸੀ, ਤੇ ਅਖ਼ੀਰ ਉਸ ਲੰਙੇ ਬਲੈਕੀਏ ਲੀ-ਫੂ ਵਿੱਚ—ਜਿਸ ਦਾ ਇਰਾਦਾ ਉਬੋਰਕਾ ਤੀਕ ਕੰਪਨੀ ਨਾਲ਼ ਜਾਣ ਦਾ ਸੀ ਪਰ ਪਤਾ ਨਹੀਂ ਉਹ ਕਿਉਂ ਮੁੜ ਗਿਆ ਸੀ ਤੇ ਫੂਦਜ਼ੀਨ ਨਦੀ ਦੇ ਉਤਾੜ ਵਲ ਚਲਾ ਗਿਆ, ਕਿਤੇ ਨਾ ਕਿਤੇ ਕੋਈ ਕਸਰ ਜ਼ਰੂਰ ਸੀ।

ਲੇਵਿਨਸਨ ਨੇ ਨਕਸ਼ੇ ਨੂੰ ਗਹੁ ਨਾਲ਼ ਵੇਖਦਿਆਂ ਮੁੜ-ਮੁੜ ਸਵਾਲ ਕੀਤੇ। ਉਹ ਤਾਇਗਾ ਦੇ ਓਸ ਬੁੱਢੇ ਬਘਿਆੜ ਵਾਂਗ ਲੋਹੜੇ ਦੇ ਸਬਰ ਤੇ ਦ੍ਰਿੜਤਾ ਦਾ ਮਾਲਕ ਸੀ, ਜਿਸ ਦੇ ਕਈ ਦੰਦ ਨਿਕਲ ਚੁੱਕੇ ਹੋਣ ਪਰ ਜਿਹੜਾ ਨਸਲਾਂ ਤੋਂ ਮਿਲੀ ਆਪਣੀ ਅਜਿੱਤ ਦਾਨਾਈ ਸਦਕਾ ਆਪਣੇ ਟੋਲੇ ਨੂੰ ਆਪਣੇ ਪਿੱਛੇ ਲੱਗਣ 'ਤੇ ਮਜਬੂਰ ਕਰ ਲੈਂਦਾ ਹੈ।

"ਹਲਾ, ਪਰ ਕੋਈ ਖ਼ਾਸ ਚੀਜ਼ ਨਹੀਂ ਤੂੰ ਸੁੰਘੀ?"

ਸਕਾਊਟ ਉਸ ਵਲ, ਕੁੱਝ ਵੀ ਨਾ ਸਮਝਦਿਆਂ ਬਿਟ ਬਿਟ ਤੱਕਣ ਲੱਗਾ।

"ਆਪਣੇ ਨੱਕ ਨਾਲ਼!" ਲੇਵਿਨਸਨ ਨੇ ਉਂਗਲੀਆਂ ਜੋੜਦਿਆਂ, ਜਿਵੇਂ ਲੂਣ ਨੂੰ

ਚੂੰਡੀ ਭਰਨੀ ਹੁੰਦੀ ਹੈ, ਤੇ ਉਹਦੇ ਨੱਕ ਦੇ ਕੋਲ ਲਿਜਾਂਦਿਆਂ ਆਖਿਆ।

"ਨਹੀਂ, ਮੈਂ ਨਹੀਂ ਕਹਿ ਸਕਦਾ ਕਿ ਮੈਂ ਕੁੱਝ ਸੁੰਘਿਆ ਏ। ਇਹ ਪੱਕੀ ਗੱਲ ਏ," ਸਕਾਊਟ ਨੇ ਇੰਜ ਜਵਾਬ ਦਿੱਤਾ ਜਿਵੇਂ ਉਹ ਕੋਈ ਦੋਸ਼ੀ ਹੁੰਦਾ ਹੈ। "ਮੈਂ, ਕੀ ਮੈਂ ਕੋਈ ਕੁੱਤਾ ਆਂ ?" ਉਹਨੇ ਖਿੱਝ ਤੇ ਘਬਰਾਹਟ ਵਿੱਚ ਸੋਚਿਆ, ਤੇ ਉਹਦਾ ਮੂੰਹ ਇੱਕਦਮ ਲਾਲ ਸੂਹਾ ਹੋ ਗਿਆ ਤੇ ਉਹ ਸਾਂਦਾਗੋਊ ਦੇ ਬਜ਼ਾਰ ਵਿੱਚ ਕਿਸੇ ਮਾਛਣ ਵਰਗਾ ਜਾਪਣ ਲੱਗਾ।

ਆਪਣੀਆਂ ਡੂੰਘੀਆਂ ਝੀਲਾਂ ਵਰਗੀਆਂ ਨੀਲੀਆਂ ਅੱਖਾਂ ਮਖ਼ੌਲ ਨਾਲ਼ ਮਾਰ ਕੇ ਲੇਵਿਨਸਨ ਨੇ ਹੱਥ ਹਿਲਾਂਦਿਆਂ ਆਖਿਆ, "ਚੰਗਾ, ਜਾ।"

ਹੁਣ ਉਹ ਇਕੱਲਾ ਸੀ, ਉਹ ਡੂੰਘੇ ਖ਼ਿਆਲਾਂ ਵਿੱਚ ਡੁੱਬਾ ਬਗ਼ੀਚੇ ਵਿੱਚ ਘੁੰਮਣ ਲੱਗਾ। ਸਿਓ ਦੇ ਇੱਕ ਬੂਟੇ ਕੋਲ ਖਲੋ ਕੇ, ਉਹ ਕੁੱਝ ਚਿਰ ਇਹਦੀ ਛਿੱਲ ਵਿੱਚ ਬੀਂਡੇ ਦੇ ਇੱਕ ਵੱਡੇ ਸਾਰੇ ਰੇਤ-ਰੰਗੇ ਛੇਕ ਨੂੰ ਤੱਕਦਾ ਰਿਹਾ, ਤੇ ਸੋਚ ਦੇ ਕਿਸੇ ਭੇਤ ਭਰੇ ਅਮਲ ਸਦਕਾ ਉਹ ਇਸ ਸਿੱਟੇ 'ਤੇ ਪੁੱਜਾ ਕਿ ਜੇ ਤੁਰਤ ਹੀ ਕੋਈ ਹੀਲਾ ਨਾ ਕੀਤਾ ਗਿਆ ਤਾਂ ਜਪਾਨੀ ਸਾਡੀ ਕੰਪਨੀ ਨੂੰ ਫੀਤਾ ਫੀਤਾ ਕਰ ਸੁੱਟਣਗੇ।

ਬੂਹੇ ਤੇ ਲੇਵਿਨਸਨ ਰਿਆਬਤਸ ਤੇ ਆਪਣੇ ਨਾਇਬ ਬਾਕਲਾਨਵ ਨੂੰ ਮਿਲਿਆ। ਬਾਕਲਾਨਵ ਨੇ ਖ਼ਾਕੀ ਵਰਦੀ ਪਾਈ ਹੋਈ ਸੀ, ਉਹ ਪੰਝੀਆਂ ਕੁ ਵਰ੍ਹਿਆਂ ਦਾ ਇੱਕ ਗੀਂਢਾ ਜਿਹਾ ਮੁੰਡਾ ਸੀ। ਵਛੇਰੇ ਦੀਆਂ ਵਾਗਾਂ ਉਹਨੇ ਆਪਣੀ ਪੇਟੀ ਨਾਲ਼ ਬੰਨ੍ਹੀਆਂ ਹੋਈਆਂ ਸਨ ਜਿਹੜਾ ਇੱਕ ਘੜੀ ਲਈ ਵੀ ਨਿਚੱਲਾ ਨਹੀਂ ਸੀ ਰਹਿੰਦਾ।

"ਮੋਰੋਜ਼ਕੇ ਦਾ ਕੀ ਕਰਨੈ ?" ਬਾਕਲਾਨਵ ਨੇ ਆਪਣਾ ਮੱਥਾ ਕਰੜਾ ਕੇ ਸੁੰਗੇੜਦਿਆਂ ਉਹਦੇ ਵੱਲ ਇੱਕ ਤਿੱਖੀ ਨਜ਼ਰ ਸੁੱਟੀ, ਉਹਦੀਆਂ ਅੱਖਾਂ ਅੰਗਿਆਰਾਂ ਵਾਂਗ ਬਲ ਰਹੀਆਂ ਸਨ। "ਉਹਨੇ ਰਿਆਬਤਸ ਦੇ ਵਾੜੇ 'ਚੋਂ ਹਦਵਾਣੇ ਚੁਰਾਏ ਨੇ। ਕੀ ਖ਼ਿਆਲ ਏ ਤੁਹਾਡਾ ?"

ਉਹਨੇ ਲੇਵਿਨਸਨ ਵਲੋਂ ਰਿਆਬਤਸ ਵੱਲ ਆਪਣਾ ਹੱਥ ਲਹਿਰਾਇਆ ਜਿਵੇਂ ਉਹ ਉਹਨਾਂ ਦੀ ਇੱਕ ਦੂਜੇ ਨਾਲ਼ ਜਾਣ ਪਛਾਣ ਕਰਵਾ ਰਿਹਾ ਹੋਵੇ। ਲੇਵਿਨਸਨ ਨੇ ਚਿਰਾਂ ਤੋਂ ਆਪਣੇ ਨਾਇਬ ਨੂੰ ਏਨੇ ਜੋਸ਼ ਵਿੱਚ ਨਹੀਂ ਸੀ ਤੱਕਿਆ।

ਉਹਨੇ ਸ਼ਾਂਤ ਤੇ ਅਸਰ ਭਰਪੂਰ ਅਵਾਜ਼ ਵਿੱਚ ਆਖਿਆ, "ਰੌਲਾ ਪਾਣ ਦੀ ਕੋਈ ਲੋੜ ਨਹੀਂ! ਹਾਂ, ਇਹ ਹੋਇਆ ਕਿਵੇਂ ?"

ਥਰਕਦੇ ਹੱਥਾਂ ਨਾਲ਼ ਰਿਆਬਤਸ ਨੇ ਹਦਵਾਣਿਆਂ ਵਾਲ਼ੀ ਬੋਰੀ ਸਾਹਮਣੇ ਕੀਤੀ, ਜਿਹੜੀ ਮੋਰੋਜ਼ਕਾ ਦਾ ਕਸੂਰ ਮੂੰਹੋਂ ਬੋਲ ਪਈ ਦੱਸਦੀ ਸੀ!

"ਸਾਥੀ ਕਮਾਂਡਰ, ਇਹਨੇ ਤਾਂ ਮੇਰਾ ਅੱਧਾ ਵਾੜਾ ਨਾਸ ਕਰ ਦਿੱਤੈ। ਸਹੁੰ ਰੱਬ ਦੀ, ਬੁਰੀ ਤਰ੍ਹਾਂ ਉਜਾੜ ਦਿੱਤੈ! ਵੇਖੋ ਨਾ, ਬੜੇ ਦਿਨਾਂ ਪਿੱਛੋਂ ਅੱਜ ਪਹਿਲੀ ਵਾਰ ਮੈਂ ਆਪਣੇ ਜਾਲਾਂ ਦੀ ਸੁੱਧ ਲਈ... ਮੈਂ ਝਿੜੀ 'ਚੋਂ ਬਾਹਰ ਨਿਕਲਿਆ..."

ਇੰਜ ਉਹ ਸਾਰਾ ਮਾਮਲਾ ਬਿਆਨ ਕਰਦਿਆਂ ਬੋਲਦਾ ਗਿਆ, ਬੋਲਦਾ ਗਿਆ। ਉਹ ਮੁੜ ਮੁੜ ਇਸੇ ਗੱਲ 'ਤੇ ਜ਼ੋਰ ਦਿੰਦਾ ਕਿ ਭਾਈਚਾਰੇ ਦਾ ਕੰਮ ਕਰਨ ਲਈ ਉਹਨੂੰ ਖ਼ੁਦ

ਆਪਣੀ ਵਾਹੀ ਨੂੰ ਵਿਸਾਰਨਾ ਪਿਆ ਹੈ।

"ਵੇਖੋ ਨਾ, ਮੇਰੀਆਂ ਜਨਾਨੀਆਂ ਮੇਰੇ ਵਾੜੇ ਦੀ ਗੋਡੀ ਕਰਨ ਦੀ ਥਾਂ ਸਾਂਝੀਆਂ ਪੈਲੀਆਂ 'ਚ ਘਾਹ ਇਕੱਠਾ ਕਰਦੀਆਂ ਚੂਰ ਚੂਰ ਪਈਆਂ ਹੋਂਦੀਆਂ ਨੇ।"

ਬੜੇ ਸਬਰ ਤੇ ਗਹੁ ਨਾਲ਼ ਉਹਦੀ ਗੱਲ ਸੁਣ ਕੇ ਲੇਵਿਨਸਨ ਨੇ ਮੋਰੋਜ਼ਕੇ ਨੂੰ ਬੁਲਾ ਭੇਜਿਆ।

ਮੋਰੋਜ਼ਕਾ ਆਪਣੀ ਟੋਪੀ ਲੁੱਚਿਆਂ ਵਾਂਗ ਸਿਰ 'ਤੇ ਪਿਛਾਂਹ ਵਲ ਸਰਕਾਂਦਿਆਂ, ਹੈਂਕੜ ਤੇ ਗੁਸਤਾਖ਼ੀ ਭਰੇ ਅੰਦਾਜ਼ ਤੇ ਆਕੜ ਵਿੱਚ ਤੁਰਦਾ ਆਇਆ। ਉਹਨੇ ਜਦੋਂ ਕਸੂਰਵਾਰ ਹੋਣ 'ਤੇ ਵੀ ਝੂਠ ਬੋਲਣ ਤੇ ਆਕੜ ਨਾਲ਼ ਗੱਲ ਕਰਨ ਦੀ ਠਾਣੀ ਹੁੰਦੀ ਤਾਂ ਉਹ ਇੰਜ ਹੀ ਕਰਦਾ ਹੁੰਦਾ ਸੀ।

"ਕੀ ਇਹ ਤੇਰੀ ਬੋਰੀ ਏ?" ਕਮਾਂਡਰ ਨੇ ਪੁੱਛਿਆ। ਉਹਦੀਆਂ ਵਿੰਨ੍ਹਵੀਆਂ ਅੱਖਾਂ ਪੂਰੇ ਦੇ ਪੂਰੇ ਮੋਰੋਜ਼ਕੇ ਨੂੰ ਆਪਣੀ ਪਕੜ ਵਿੱਚ ਲੈ ਰਹੀਆਂ ਸਨ।

"ਹਾਂ, ਮੇਰੀ ਈ ਏ!"

"ਬਾਕਲਾਨਵ, ਇਹਦਾ ਪਸਤੌਲ ਲਾਹ ਲੈ!"

"ਕੀ? ਕੀ ਇਹ ਮੈਨੂੰ ਤੂੰ ਦਿੱਤਾ ਸੀ?" ਮੋਰੋਜ਼ਕਾ ਉਛਲ ਕੇ ਇੱਕ ਪਾਸੇ ਹੋ ਗਿਆ ਤੇ ਪਸਤੌਲ ਕੱਢਣ ਲੱਗਾ।

"ਧਰੂਹ ਪਰ੍ਹਾਂ ਇਹਨੂੰ!" ਬਾਕਲਾਨਵ ਨੇ ਆਪਣਾ ਮੱਥਾ ਸੁੰਗੇੜਦਿਆਂ ਸਖ਼ਤੀ ਤੇ ਕਰੜਾਈ ਨਾਲ਼ ਝੁਟ ਮਾਰਦਿਆਂ ਕਿਹਾ।

ਪਸਤੌਲ ਖੁਸਦਿਆਂ ਹੀ ਮੋਰੋਜ਼ਕੇ ਦੀ ਸਾਰੀ ਦੀ ਸਾਰੀ ਆਕੜ ਤੇ ਗੁਸਤਾਖ਼ੀ, ਜਿਵੇਂ ਖੰਭ ਲਾ ਕੇ ਕਿਤੇ ਉਡ ਗਈ।

"ਚੰਗਾ, ਕਿੰਨੇ ਕੁ ਹਦਵਾਣੇ ਤੋੜੇ ਨੇ ਮੈਂ? ਏਨੀ ਖੱਪ ਕਿਉਂ ਪਾਈ ਏ ਰਿਆਬਤਸਾ? ਸਹੁੰ ਰੱਬ ਦੀ, ਇਹ ਵੀ ਭਲਾ ਕੋਈ ਕਰਨ ਗੋਚਰੀ ਗੱਲ ਏ..."

ਰਿਆਬਤਸ ਨੇ, ਠਰ੍ਹੰਮੇ ਨਾਲ਼ ਆਪਣਾ ਸਿਰ ਨਿਵਾਂਦਿਆਂ, ਪੈਰਾਂ ਦੀਆਂ ਧੂੜ ਭਰੀਆਂ ਉਂਗਲਾਂ ਹਿਲਾਈਆਂ।

ਲੇਵਿਨਸਨ ਨੇ ਹੁਕਮ ਦਿੱਤਾ ਕਿ ਮੋਰੋਜ਼ਕੇ ਦੀਆਂ ਕਰਤੂਤਾਂ 'ਤੇ ਵਿਚਾਰ ਕਰਨ ਲਈ ਸ਼ਾਮੀਂ ਪਿੰਡ ਦੀ ਪੰਚਾਇਤ ਸੱਦੀ ਜਾਵੇ, ਕੰਪਨੀ ਵਾਲ਼ੇ ਵੀ ਨਾਲ਼ ਬੈਠਣ।

"ਸਭ ਨੂੰ ਇਹਦਾ ਪਤਾ ਲੱਗ ਜਾਣ ਦਿਓ!"

"ਓਸਫ਼ ਅਬਰਾਮਿਚ," ਮੋਰੋਜ਼ਕੇ ਨੇ ਸਖਣੀ ਤੇ ਉਦਾਸ ਅਵਾਜ਼ ਵਿੱਚ ਕਿਹਾ, "ਚੰਗਾ-ਕੰਪਨੀ ਵਾਲ਼ੇ ਸਹੀ, ਪਰ ਕਿਸਾਨਾਂ ਨੂੰ ਕਿਉਂ ਬੁਲਾਨੈਂ?"

ਲੇਵਿਨਸਨ ਨੇ ਰਿਆਬਤਸ ਨੂੰ ਸੰਬੋਧਨ ਕਰਦਿਆਂ ਤੇ ਮੋਰੋਜ਼ਕੇ ਨੂੰ ਉਕਾ ਹੀ ਨਾ ਗੌਲਦਿਆਂ ਕਿਹਾ, "ਸੁਣ ਮਿੱਤਰਾ, ਮੈਂ ਤੈਨੂੰ ਵਿਸ਼ਵਾਸ ਵਿੱਚ ਲੈ ਕੇ ਵਖਰਿਆਂ ਗੱਲ ਕਰਨੀ ਚਾਹੁੰਦਾ ਹਾਂ..."

ਉਹਨੇ ਪਿੰਡ ਦੇ ਪ੍ਰਧਾਨ ਦੀ ਬਾਂਹ ਫੜੀ ਤੇ ਲਾਂਭੇ ਲਿਜਾਂਦਿਆਂ ਉਹਨੂੰ ਦੋ ਦਿਨ ਦੇ

ਵਿੱਚ ਵਿੱਚ ਪਿੰਡ 'ਚੋਂ ਏਨੀ ਡਬਲ ਰੋਟੀ ਇਕੱਠੀ ਕਰਨ ਲਈ ਆਖਿਆ ਜਿਸ ਨਾਲ਼ ਦਸ ਪੂਡ ਰਸ ਬਣ ਸਕਣ।

"ਪਰ ਵੇਖੀਂ, ਕਿਸੇ ਨੂੰ ਪਤਾ ਨਾ ਲੱਗੇ ਇਹ ਕਿਉਂ ਤੇ ਕੀਹਦੇ ਲਈ ਹੋ ਰਿਹੈ।"

ਮੋਰੋਜ਼ਕੇ ਨੂੰ ਜਾਪਿਆ ਕਿ ਹੁਣ ਉਹਦੀ ਇਥੇ ਉਕਾ ਹੀ ਕੋਈ ਲੋੜ ਨਹੀਂ ਤੇ 'ਖਸਮਾਂ-ਨੂੰ-ਪਏ-ਖਾਣ' ਦੇ ਅੰਦਾਜ਼ ਨਾਲ਼ ਉਹ ਚੌਕੀਖ਼ਾਨੇ ਵਲ ਪੈਰ ਧਰੀਕਣ ਲੱਗਾ।

ਲੇਵਿਨਸਨ ਕੋਲ ਹੁਣ ਬਾਕਲਾਨਵ ਹੀ ਸੀ। ਉਹਨੇ ਉਹਨੂੰ ਅਗਲੇ ਦਿਨੋਂ ਘੋੜਿਆਂ ਦਾ ਦਾਣਾ ਵਧਾਉਣ ਦਾ ਹੁਕਮ ਦਿੱਤਾ।

"ਕੁਆਰਟਰ ਮਾਸਟਰ ਨੂੰ ਕਹੁ ਕਿ ਹਰ ਘੋੜੇ ਨੂੰ ਬਾਲਟੀ ਭਰ ਕੇ ਦਾਣਾ ਪਏ।"

# 4. ਕਲ-ਮੁਕੱਲਾ

ਹਸਪਤਾਲ ਦੇ ਸ਼ਾਂਤ ਤੇ ਅਡੋਲ ਜੀਵਨ ਨੇ ਮਿਤਚੀਕ ਨੂੰ ਜਿਹੜਾ ਮਨ ਦਾ ਚੈਨ ਬਖ਼ਸ਼ਿਆ ਸੀ, ਮੋਰੋਜ਼ਕੋ ਦੀ ਫੇਰੀ ਨੇ ਉਹਨੂੰ ਭੰਗ ਕਰ ਦਿੱਤਾ।

ਅਰਦਲੀ ਦੇ ਟੁਰ ਜਾਣ ’ਤੇ ਮਿਤਚੀਕ ਨੇ ਹੈਰਾਨੀ ਵਿੱਚ ਸੋਚਿਆ, “ਉਹਨੇ ਮੈਨੂੰ ਘਿਰਣਾ ਨਾਲ਼ ਕਿਉਂ ਤਕਿਐ ? ਮੈਂ ਮੰਨਦਾਂ, ਉਹਨੇ ਮੈਨੂੰ ਬਿਪਤਾ ’ਚੋਂ ਕੱਢਿਆ ਸੀ, ਪਰ ਕੀ ਇਹਦੇ ਨਾਲ਼ ਉਹਨੂੰ ਮੇਰੇ ’ਤੇ ਨੱਕ ਚਾੜ੍ਹਨ ਦਾ ਹੱਕ ਮਿਲ ਗਿਐ ? ਤੇ ਉਹਨਾਂ ਸਭਨਾਂ ਦਾ ਮੇਰੇ ਵਲ ਇਹੋ ਵਤੀਰਾ ਏ...” ਉਹਨੇ ਆਪਣੀਆਂ ਮਲੂਕ ਜਿਹੀਆਂ ਲਿੱਸੀਆਂ ਉਂਗਲਾਂ ਵੱਲ, ਆਪਣੀਆਂ ਲੱਤਾਂ ਵੱਲ ਜਿਨ੍ਹਾਂ ’ਤੇ ਫੱਟੀਆਂ ਬੰਨ੍ਹੀਆਂ ਹੋਈਆਂ ਸਨ, ਤੇ ਕੰਬਲ ਹੇਠ ਤੱਕਿਆ; ਤੇ ਪੁਰਾਣੇ ਗਿਲੇ ਸ਼ਿਕਵੇ ਜਿਨ੍ਹਾਂ ਨੂੰ ਦਬਾਣ ਦਾ ਉਹਨੇ ਡਾਢਾ ਜਤਨ ਕੀਤਾ ਸੀ, ਉਹਦੇ ਅੰਦਰ ਮੁੜ ਨਵੀਂ ਸ਼ਕਤੀ ਨਾਲ਼ ਬਲ ਉਠੇ ਤੇ ਉਹਦਾ ਦਿਲ ਪੀੜ ਤੇ ਖਿੱਝ ਨਾਲ਼ ਦੁਖਣ ਲੱਗਾ।

ਜਿਸ ਘੜੀ ਓਸ ਸੂਲਾਂ ਵਰਗੀਆਂ ਤੇਜ਼ ਅੱਖਾਂ ਵਾਲ਼ੇ, ਕੁਹਾੜੀ-ਮੂੰਹੇ ਬੰਦੇ ਨੇ ਉਹਨੂੰ ਖਰ੍ਹਵੀ ਤਰ੍ਹਾਂ ਗਲਮੇ ਤੋਂ ਫੜਿਆ ਸੀ, ਓਦੋਂ ਤੋਂ ਉਹ ਸਭੇ ਜਿਹੜੇ ਮਿਤਚੀਕ ਕੋਲ ਆਉਂਦੇ, ਉਹ ਕੋਈ ਮਦਦ ਕਰਨ ਨਹੀਂ ਸਗੋਂ ਨੱਕ ਚਾੜ੍ਹਨ ਲਈ ਆਉਂਦੇ; ਕਿਸੇ ਨੂੰ ਵੀ ਤਾਂ ਉਹਦਾ ਦੁਖ ਜਾਨਣ ਦੀ ਇੱਛਾ ਨਹੀਂ ਸੀ। ਹਸਪਤਾਲ ਵਿੱਚ ਵੀ, ਜਿਥੇ ਖ਼ਾਮੋਸ਼ ਤਾਇਗਾ ਪਿਆਰ ਤੇ ਸ਼ਾਂਤੀ ਪਿਆ ਫੁਹਾਰਦਾ ਸੀ, ਲੋਕ ਉਹਦੇ ਵਲ ਸਿਰਫ਼ ਫ਼ਰਜ਼ ਸਮਝ ਕੇ ਹੀ ਮਿਹਰਬਾਨ ਸਨ। ਤੇ ਸਭ ਤੋਂ ਕੌੜੀ ਤੇ ਦੁਖਦਾਈ ਗੱਲ ਤਾਂ ਜਵਾਂ ਦੀ ਉਸ ਪੈਲੀ ਵਿੱਚ ਲਹੂ ਡੁਲ੍ਹਣ ਪਿਛੋਂ ਉਹਦਾ ਇੰਜ ਕੱਲਿਆਂ ਰਹਿ ਜਾਣਾ ਸੀ।

ਉਹ ਪੀਕਾ ਨਾਲ਼ ਗੱਲਾਂ ਕਰਨ ਲਈ ਸਧਰਾਇਆ ਹੋਇਆ ਸੀ, ਪਰ ਉਹ ਬਜ਼ੁਰਗ ਤਾਂ ਆਪਣਾ ਉਤੇਰਨ ਹੇਠ ਵਿਛਾ, ਤੇ ਆਪਣਾ ਸਿਰ ਆਪਣੀ ਨਰਮ ਟੋਪੀ ’ਤੇ ਧਰ, ਤਾਇਗਾ ਦੇ ਸਿਰ ’ਤੇ ਇੱਕ ਰੁਖ ਦੀ ਛਾਵੇਂ ਅਰਾਮ ਨਾਲ਼ ਊਂਘ ਰਿਹਾ ਸੀ। ਉਹਦੇ ਸਿਰ ਦਾ ਗੋਲ ਲਿਸ਼ ਲਿਸ਼ ਕਰਦਾ ਗੰਜ ਚਾਂਦੀ-ਚਿੱਟੇ ਵਾਲਾਂ ਦੀਆਂ ਲਿਸ਼ਕਵੀਆਂ ਲਿਟਾਂ ਨਾਲ਼ ਇੰਜ ਘਿਰਿਆ ਹੋਇਆ ਸੀ ਜਿਵੇਂ ਇਹ ਕੋਈ ਪਿੜ ਹੋਵੇ। ਦੋ ਮੁੰਡੇ-ਇੱਕ ਦੀ ਬਾਂਹ ਤੇ ਪੱਟੀ ਬੱਧੀ ਹੋਈ ਸੀ ਤੇ ਦੂਜਾ ਇੱਕ ਪੈਰੋਂ ਲੰਗੜਾ ਕੇ ਟੁਰ ਰਿਹਾ ਸੀ-ਤਾਇਗਾ ਵਿਚੋਂ ਬਾਹਰ ਨਿਕਲੇ। ਉਹ ਬੁੱਢੇ ਆਦਮੀ ਕੋਲ ਆ ਖਲੋਤੇ ਤੇ ਸ਼ੈਤਾਨ ਝਮਕੀਆਂ ਨਾਲ਼ ਇੱਕ ਦੂਜੇ ਨੂੰ ਕੁੱਝ ਆਖਣ ਲੱਗੇ। ਲੰਗੜੇ ਮੁੰਡੇ ਨੇ ਇੱਕ ਤੀਲਾ ਲਿਆਂਦਾ ਤੇ ਆਪਣੇ ਭਰਵੱਟੇ ਚੁਕਦਿਆਂ ਤੇ ਝੁਕਾਂਦਿਆਂ, ਜਿਵੇਂ ਉਹਨੂੰ ਨਿਛ ਆ ਰਹੀ ਹੋਵੇ, ਪੀਕਾ ਦੇ ਨੱਕ ਵਿੱਚ ਇਹ ਤੀਲਾ ਫੇਰਿਆ। ਪੀਕਾ ਨੇ ਸੁਤੋ-ਨੀਂਦੇ ਵਿੱਚ ਬੁੜ-ਬੁੜ ਕੀਤੀ, ਆਪਣਾ ਨੱਕ ਜਲਕਿਆ, ਹੱਥ ਹੁਲਾਰਿਆ, ਤੇ ਅਖ਼ੀਰ ਜ਼ੋਰ ਦੀ ਨਿੱਛ ਮਾਰੀ। ਮੁੰਡੇ ਖ਼ੁਸ਼ ਹੋ ਗਏ, ਉਹ ਦੱਬਿਆ ਹਾਸਾ ਹੱਸੇ, ਤੇ ਨੀਵੇਂ ਹੋ ਕੇ ਸ਼ੈਤਾਨ

ਮੁੰਡਿਆਂ ਵਾਂਗ ਮੋਢਿਆਂ ਉਤੋਂ ਦੀ ਝਾਕਦਿਆਂ, ਬੈਰਕ ਵਲ ਨੱਠ ਗਏ–ਇੱਕ ਨੇ ਆਪਣੀ ਬਾਂਹ ਸੰਭਲ ਕੇ ਫੜੀ ਹੋਈ ਸੀ ਤੇ ਦੂਜਾ ਮੁਜਰਮਾਂ ਵਾਂਗ ਨਠੀ ਜਾ ਰਿਹਾ ਸੀ।

ਜਦੋਂ ਪਹਿਲੇ ਨੇ ਬਾਰਕ ਸਾਹਮਣੇ ਬੰਚ ਉੱਤੇ ਖਰਚੇਨਕੋ ਨੂੰ ਵਾਰੀਆ ਨਾਲ਼ ਬੈਠਿਆਂ ਤਕਿਆ ਤਾਂ ਉਹ ਚੀਕ ਕੇ ਬੋਲਿਆ, "ਹੀ, ਕਬਰਪੁੱਟ ਨਾ ਹੋਵੇ ਤੇ!" ਨਰਸ ਕੋਲ ਬਹਿੰਦਿਆਂ ਤੇ ਆਪਣੀ ਤਕੜੀ ਬਾਂਹ ਉਹਦੇ ਦੁਆਲੇ ਵਲਦਿਆਂ ਉਹ ਖ਼ੁਸ਼ਾਮਦ ਭਰੀ ਅਵਾਜ਼ ਵਿੱਚ ਗੁਟਕਿਆ, "ਸਾਡੀਆਂ ਜਨਾਨੀਆਂ ਨੂੰ ਪੋਚੇ ਕਿਉਂ ਪਿਆ ਮਾਰਨੈਂ ਓਏ? ਰਤਾ ਤੱਕਣ ਦੇਹ ਖ਼ਾਂ ਮੈਨੂੰ, ਵੇਖੇਂ ਨਾ, ਕਿਵੇਂ ਲਸ ਲਸ ਪਈ ਕਰਦੀ ਏ।" ਉਹਨੇ ਆਖਿਆ, "ਅਸੀਂ ਤੇਰੇ ਨਾਲ਼ ਪਿਆਰ ਕਰਦੇ ਆਂ, ਸਾਡੇ ਵਿੱਚ ਤੂੰ ਇੱਕੋ ਇੱਕ ਤੀਵੀਂ ਏਂ। ਇਸ ਗੰਦੇ ਮਾਂਗਣੂ ਨੂੰ ਪਰ੍ਹਾਂ ਸੁੱਟ! ਭੇਜ ਇਹਨੂੰ ਆਪਣੀ–ਮਾਂ ਪਾਸ! ਇਹਨੂੰ ਆਖ, ਜਾ ਪਏ ਢੱਠੇ ਖੂਹ 'ਚ!" ਓਸੇ ਬਾਂਹ ਨਾਲ਼ ਉਹਨੇ ਖਰਚੇਨਕੋ ਨੂੰ ਪਰ੍ਹਾਂ ਧੱਕਣ ਦਾ ਜਤਨ ਕੀਤਾ, ਪਰ ਡਾਕਟਰ ਦਾ ਅਸਿਸਟੈਂਟ ਆਪਣੇ ਸਵਾਹਰੇ ਦੰਦ ਕੱਢ, ਜਿਹੜੇ ਮਨਚੂਰੀ ਤੰਬਾਕੂ ਨਾਲ਼ ਪੀਲੇ ਹੋਏ ਹੋਏ ਸਨ, ਖਸਿਆਨੀ ਹਾਸੀ ਹਸਦਿਆਂ ਦੂਜੇ ਪਾਸਿਉਂ ਵਾਰੀਆ ਨਾਲ਼ ਘੁਟ ਕੇ ਲੱਗ ਗਿਆ।

ਲੰਙਾ ਮੁੰਡਾ ਰਿਹਾੜ ਕਰਦਿਆਂ ਨੱਕ ਵਿੱਚ ਬੋਲਿਆ, "ਬਈ ਮੇਰਾ ਗ਼ਰੀਬ ਦਾ ਵੀ ਤਾਂ ਖ਼ਿਆਲ ਰੱਖ! ਦੁਨੀਆਂ ਵਿੱਚ ਨਾ ਕਿਤੇ ਨਿਆਂ ਰਹਿ ਗਿਐ ਨਾ ਸਚਿਆਈ। ਇੱਕ ਜ਼ਖ਼ਮੀ ਬੰਦੇ ਦਾ ਹੱਕ ਤਾਰਨ ਲਈ ਉਹਦੀ ਦਿਲ–ਰੱਖਣੀ ਕੌਣ ਕਰੇਗਾ? ਕੀ ਖ਼ਿਆਲ ਏ ਤੁਹਾਡਾ ਸਾਥੀਓ, ਪਿਆਰੇ ਸ਼ਹਿਰੀਓ?" ਉਹ ਆਪਣੀਆਂ ਭਿੱਜੀਆਂ ਝਿਮਣੀਆਂ ਝਮਕਦਿਆਂ ਤੇ ਆਪਣੇ ਹੱਥਾਂ ਨਾਲ਼ ਕੁਢੰਗੀ ਤਰ੍ਹਾਂ ਸੈਣਤਾਂ ਕਰਦਿਆਂ ਲੁਤਰ ਲੁਤਰ ਕਰੀ ਗਿਆ।

ਉਹਦੇ ਦੋਸਤ ਨੇ ਉਹਨੂੰ ਪਰ੍ਹਾਂ ਰੱਖਣ ਲਈ ਠੇਡਾ ਮਾਰਿਆ; ਡਾਕਟਰ ਦਾ ਅਸਿਸਟੈਂਟ ਓਪਰੀ ਤਰ੍ਹਾਂ ਉਚੀ ਉਚੀ ਹੱਸਿਆ, ਤੇ ਉਹਨੇ ਆਪਣਾ ਹੱਥ ਵਾਰੀਆ ਦੀ ਕਮੀਜ਼ ਹੇਠ ਤਿਲ੍ਹਕਾ ਦਿੱਤਾ। ਵਾਰੀਆ ਨੇ ਤਿੰਨਾਂ ਵੱਲ ਮਸਕੀਨਗੀ ਤੇ ਅਕੇਵੇਂ ਨਾਲ਼ ਤੱਕਿਆ, ਤੇ ਖਰਚੇਨਕੋ ਦਾ ਹੱਥ ਤੱਕ, ਪਰ੍ਹਾਂ ਕਰਨ ਦਾ ਜਤਨ ਨਾ ਕੀਤਾ। ਫਿਰ, ਮਿਤਚੀਕ ਦੀ ਡੌਰ–ਭੌਰ ਤੱਕਣੀ ਨੂੰ ਅਚਨਚੇਤ ਵੇਖਦਿਆਂ ਉਹ ਉਛਲ ਕੇ ਆਪਣੇ ਪੈਰਾਂ 'ਤੇ ਖਲੋ ਗਈ, ਆਪਣੀ ਕਮੀਜ਼ ਮੁੜ ਠੀਕ ਕਰ ਕੇ ਉਹ ਗੁਲਾਬ ਵਾਂਗ ਲਾਲ ਸੂਹੀ ਹੋ ਗਈ।

"ਬੱਕਰੇ ਨਾ ਹੋਣ ਤੇ, ਮੱਖੀਆਂ ਵਾਂਗ ਸ਼ਹਿਦ ਨੂੰ ਪਏ ਚੰਬੜਦੇ ਨੇ!" ਉਹ ਪੂਰੇ ਰੋਹ ਵਿੱਚ ਬੋਲੀ ਤੇ ਆਪਣਾ ਸਿਰ ਝੁਕਾਂਦਿਆਂ ਤੇਜ਼ੀ ਨਾਲ਼ ਝੁੱਗੀ ਵਿੱਚ ਚਲੀ ਗਈ। ਉਹਦਾ ਪੱਲਾ ਦਰਵਾਜ਼ੇ ਵਿੱਚ ਅੜ ਗਿਆ। ਉਹਨੇ ਇਹਨੂੰ ਗੁੱਸੇ ਵਿੱਚ ਖਿੱਚਿਆ ਤੇ ਬੂਹਾ ਏਨੇ ਜ਼ੋਰ ਨਾਲ਼ ਭੀੜਿਆ ਕਿ ਝੀਤਾਂ ਵਿੱਚੋਂ ਕਾਹੀ ਡਿੱਗ ਪਈ।

ਲੰਙਾ ਮੁੰਡਾ ਗਾਉਣ ਲੱਗਾ, "ਨਰਸ ਏ ਤੁਹਾਡੇ ਲਈ!" ਉਹਨੇ ਇੰਜ ਨੱਕ ਚਾੜ੍ਹਿਆ ਜਿਵੇਂ ਉਹਨੇ ਨਸਵਾਰ ਦੀ ਚੂੰਢੀ ਲਈ ਹੋਵੇ, ਤੇ ਫੇਰ ਨਰਮ ਤੇ ਗੰਦੀ ਜਿਹੀ ਬੇਹੂਦਾ ਹਾਸੀ ਹੱਸਣ ਲੱਗਾ।

ਇਹ ਸਾਰਾ ਸਮਾਂ, ਫਟੜ ਛਾਪੇਮਾਰ ਫ਼ਰਾਲੋਵ ਮੇਪਲ ਦੇ ਬ੍ਰਿਛ ਹੇਠ ਚਹੁੰ ਤੁਲਾਈਆਂ

ਦੇ ਬਿਸਤਰੇ ’ਤੇ ਲੇਟਿਆ ਪਸਿੱਤੀਆਂ, ਸਖਣੀਆਂ ਨਜ਼ਰਾਂ ਨਾਲ਼ ਤੱਕ ਰਿਹਾ ਸੀ; ਉਹਦਾ ਦੁਖਾਂ-ਝੰਬਿਆ ਪੀਲਾ ਭੂਕ ਮੂੰਹ ਅਸਮਾਨ ਵਲ ਉਠਿਆ ਹੋਇਆ ਸੀ। ਉਹਦੀਆਂ ਅੱਖਾਂ ਮੁਰਦੇ ਦੀਆਂ ਅੱਖਾਂ ਵਾਂਗ ਬੇਰੰਗ ਤੇ ਖ਼ਾਲੀ ਸਨ। ਫ਼ਰਾਲੋਵ ਦਾ ਜ਼ਖ਼ਮ ਬੜਾ ਜਾਨਲੇਵਾ ਸੀ; ਇਹ ਉਹਨੂੰ ਓਦੋਂ ਦਾ ਹੀ ਆਪ ਪਤਾ ਸੀ, ਜਦੋਂ ਮਾਰੂ ਢਿਡ ਪੀੜ ਨਾਲ਼ ਉਹਨੂੰ ਕੜਵੱਲ ਪਏ ਸਨ, ਤੇ ਉਹਨੂੰ ਪਹਿਲੀ ਵਾਰ ਅਸਮਾਨ ਸਖਮ-ਸੱਖਣਾ ਹੋ ਮੂਧਾ ਡਿੱਗ ਪਿਆ ਜਾਪਿਆ ਸੀ। ਮਿਤਚੀਕ ਨੂੰ ਫ਼ਰਾਲੋਵ ਦੀਆਂ ਆਪਣੇ ਉਤੇ ਪੈ ਰਹੀਆਂ ਅਡੋਲ ਨਜ਼ਰਾਂ ਦਾ ਅਹਿਸਾਸ ਹੋਇਆ, ਤੇ ਇੱਕ ਕਾਂਬੇ ਨਾਲ਼ ਤ੍ਰਹਿ ਕੇ, ਉਹਨੇ ਆਪਣੀਆਂ ਅੱਖਾਂ ਭੁਆ ਲਈਆਂ।

ਫ਼ਰਾਲੋਵ ਨੇ ਭਰੜਾਈ ਹੋਈ ਅਵਾਜ਼ ਵਿੱਚ ਆਖਿਆ, “ਮੁੰਡੇ ਫ਼ੇਰ ਮਗਰ ਲੱਗੇ ਹੋਏ ਨੇ...,” ਤੇ ਇੰਜ ਉਂਗਲ ਹਿਲਾਈ, ਜਿਵੇਂ ਉਹ ਦੁਨੀਆਂ ਲਈ ਇਹ ਸਾਬਤ ਕਰਨਾ ਚਾਹੁੰਦਾ ਹੋਵੇ ਕਿ ਉਹ ਅਜੇ ਵੀ ਜਿਊਂਦਾ ਹੈ।

ਮਿਤਚੀਕ ਨੇ ਇੰਜ ਘੇਸ ਵਟੀ ਜਿਵੇਂ ਉਹਨੇ ਕੁੱਝ ਸੁਣਿਆਂ ਈ ਨਾ ਹੋਵੇ।

ਭਾਵੇਂ ਫ਼ਰਾਲੋਵ ਨੇ ਉਹਦੇ ਬਾਰੇ ਹੋਰ ਉਕਾ ਹੀ ਨਾ ਸੋਚਿਆ, ਪਰ ਉਹ ਬੜਾ ਚਿਰ ਉਹਦੇ ਵਲ ਤਕਣੋਂ ਡਰਦਾ ਰਿਹਾ, ਉਹਨੂੰ ਇੰਜ ਲਗਦਾ ਸੀ ਜਿਵੇਂ ਜ਼ਖ਼ਮੀ ਬੰਦਾ ਹਾਲੇ ਵੀ ਉਹਦੇ ਵਲ ਹੀ ਟਿਕਟਿਕੀ ਬੰਨ੍ਹੀ ਇੱਕ ਕੱਸੀ-ਕੱਸੀ ਹਾਸੀ ਹੱਸ ਰਿਹਾ ਹੈ।

ਦਰਵਾਜ਼ੇ ਵਿੱਚ ਕੁੱਢਬੀ ਤਰ੍ਹਾਂ ਝੁਕਦਿਆਂ ਡਾਕਟਰ ਸਤਾਸ਼ਿਨਸਕੀ ਬਾਰਕ ਵਿੱਚੋਂ ਕੜਿਕ ਕਰਕੇ ਨਿਕਲਿਆ ਜਿਵੇਂ ਚਾਕੂ ਖੁਲ੍ਹਦਾ ਹੈ, ਤੇ ਫੇਰ ਇਹ ਬੜਾ ਅਜੀਬ ਲੱਗਣ ਲਗ ਪਿਆ ਕਿ ਉਹ ਝੁਕ ਵੀ ਸਕਦਾ ਸੀ। ਉਹ ਵੱਡੇ ਵੱਡੇ ਕਦਮ ਪੁੱਟਦਿਆਂ ਮੁੰਡਿਆਂ ਵਲ ਵਧਿਆ ਤੇ ਇਹ ਭੁਲਦਿਆਂ ਕਿ ਉਹ ਉਥੇ ਕਾਹਦੇ ਲਈ ਆਇਆ ਸੀ ਇੱਕ ਅੱਖ ਝਮਕਾਂਦਿਆਂ ਹੈਰਾਨੀ ਵਿੱਚ ਖਲੋ ਗਿਆ।

“ਗਰਮੀ ਏ...” ਅਖ਼ੀਰ ਇੱਕ ਬਾਂਹ ਮੋੜਦਿਆਂ, ਆਪਣਾ ਹੱਥ ਆਪਣੇ ਸਿਰ ’ਤੇ ਲਿਜਾਂਦਿਆਂ ਤੇ ਗ਼ਲਤ ਢੰਗ ਨਾਲ਼ ਵਾਲਾਂ ’ਤੇ ਫੇਰਦਿਆਂ ਉਹਨੇ ਬੁੜ ਬੁੜ ਕੀਤੀ। ਉਹ ਉਹਨਾਂ ਨੂੰ ਇਹ ਦੱਸਣ ਲਈ ਆਇਆ ਸੀ ਕਿ ਉਹ ਉਸ ਤੀਵੀਂ ਨੂੰ ਜ਼ਿਚ ਨਾ ਕਰਨ, ਜਿਹੜੀ ਸਭਨਾਂ ਦੀ ਵਹੁਟੀ ਤੇ ਮਾਂ ਦੋਵੇਂ ਨਹੀਂ ਬਣ ਸਕਦੀ।

ਉਹਨੇ ਮਿਤਚੀਕ ਕੋਲ ਅਪੜਦਿਆਂ ਤੇ ਆਪਣਾ ਗਰਮ, ਖ਼ੁਸ਼ਕ ਹੱਥ ਉਹਦੇ ਮੱਥੇ ’ਤੇ ਰਖਦਿਆਂ ਪੁੱਛਿਆ, “ਕੀ ਇਥੇ ਲੇਟਿਆਂ ਬੇਸੁਆਦੀ ਹੁੰਦੀ ਏ ?”

ਮਿਤਚੀਕ ਉਹਦੀ ਆਸੋਂ ਉਲਟ ਮਿਹਰਬਾਨੀ ਨਾਲ਼ ਟੁੰਬਿਆ ਗਿਆ।

“ਉਹ, ਇਹਦੀ ਕੋਈ ਪਰਵਾਹ ਨਹੀਂ—ਮੈਂ ਰਾਜ਼ੀ ਹੁੰਦਿਆਂ ਈ ਇਥੋਂ ਟੁਰ ਜਾਵਾਂਗਾ,” ਉਹਨੇ ਕਾਹਲੀ ਕਾਹਲੀ ਜਵਾਬ ਦਿੱਤਾ ਤੇ ਫੇਰ ਆਖਣ ਲੱਗਾ, “ਪਰ ਤੁਸੀਂ... ਸਦਾ ਈ ਜੰਗਲ ਵਿੱਚ...”

“ਪਰ ਜੇ ਹੋਣਾ ਈ ਇਵੇਂ ਏਂ ?”

“ਕਿਵੇਂ ?” ਮਿਤਚੀਕ ਨੇ ਹੈਰਾਨ ਹੁੰਦਿਆਂ ਉੱਚੀ ਅਵਾਜ਼ ਵਿੱਚ ਪੁੱਛਿਆ।

“ਮੇਰਾ ਮਤਲਬ ਜੰਗਲ ਵਿੱਚ ਰਹਿਣ ਤੋਂ ਏ।” ਸਤਾਸ਼ਿਨਸਕੀ ਨੇ ਮੱਥੇ ਤੋਂ ਆਪਣਾ

ਹੱਥ ਹਟਾਇਆ ਤੇ ਪਹਿਲੀ ਵਾਰ ਮਿਤਚੀਕ ਵਲ ਜਾਨਣ ਸਮਝਣ ਦੀ ਸੱਚੀ ਮਨੁੱਖੀ ਖ਼ਾਹਸ਼ ਨਾਲ਼ ਤੱਕਿਆ। ਉਹਦੀਆਂ ਕਾਲੀਆਂ ਚਮਕੀਲੀਆਂ ਅੱਖਾਂ ਦੂਜਿਆਂ ’ਤੇ ਟਿਕੀਆਂ ਹੋਈਆਂ ਸਨ। ਇਹ ਅੱਖਾਂ ਦੁਰੇਡੀਆਂ ਸਨ ਤੇ ਉਦਾਸ, ਜਿਵੇਂ ਉਹ ਓਸ ਸਾਰੀ ਦੀ ਸਾਰੀ ਗੂੰਗੀ ਇਕੱਲ ਨਾਲ਼ ਭਰ ਕੇ ਛਲਕ ਰਹੀਆਂ ਹੋਣ, ਜਿਹੜੀ ਤਾਇਗਾ ਦੀਆਂ ਲੰਮੀਆਂ ਰਾਤਾਂ ਵਿੱਚ ਸਿਖੋਤੇ-ਅਲੀਨ ਪਰਬਤ ਲੜੀ ਦੇ ਕਿਸੇ ਖੂੰਜੇ ਸੁਲਗਦੀ ਅੱਗ ਲਾਗੇ ਬੈਠੀ ਕੱਲ ਮੁਕੱਲੀ ਜਿੰਦੜੀ ਨੂੰ ਆਪਣਾ ਸ਼ਿਕਾਰ ਬਣਾ ਰਹੀ ਹੋਵੇ।

“ਮੈਂ ਸਮਝਨਾਂ,” ਮਿਤਚੀਕ ਨੇ ਉਦਾਸ ਜਿਹੀ ਵਾਜ ਵਿੱਚ ਆਖਿਆ ਤੇ ਉਹ ਇੱਕ ਉਦਾਸ ਪਰ ਦੋਸਤਾਂ ਵਾਲ਼ੀ ਮੁਸਕਣੀ ਮੁਸਕ੍ਰਾਇਆ। “ਪਰ ਕੀ ਤੁਸੀਂ ਪਿੰਡ ਵਿੱਚ ਨਹੀਂ ਰਹਿ ਸਕਦੇ ? ਉਹ... ਮੇਰਾ ਮਤਲਬ ਸਿਰਫ਼ ਆਪ ਤੋਂ ਨਹੀਂ,” ਉਹ ਉਹਦੇ ਹੈਰਾਨੀ ਭਰੇ ਸਵਾਲ ਨੂੰ ਟੁਕਦਿਆਂ ਬੋਲਿਆ। “ਮੇਰਾ ਮਤਲਬ ਸਾਰੇ ਹਸਪਤਾਲ ਤੋਂ ਏ।”

“ਇਹ ਥਾਂ ਵਧੇਰੇ ਭਰੋਸੇਯੋਗੇ ਏ। ਤੂੰ ਕਿਥੋਂ ਆਇਐਂ ?”

“ਸ਼ਹਿਰੋਂ।”

“ਉਥੋਂ ਆਇਆਂ ਕਾਫ਼ੀ ਚਿਰ ਹੋ ਗਿਐ ?”

“ਹਾਂ, ਮਹੀਨੇ ਤੋਂ ਉਪਰ ਹੋ ਗਿਐ।”

“ਕਰੇਇਸਲਮਾਨ ਨੂੰ ਜਾਣਦੈਂ ?” ਸਤਾਸ਼ਿਨਸਕੀ ਨੇ ਟਹਿਕਦਿਆਂ ਪੁੱਛਿਆ।

“ਹਾਂ... ਪਰ ਬਹੁਤੀ ਚੰਗੀ ਤਰ੍ਹਾਂ ਨਹੀਂ।”

“ਕੀ ਹਾਲ ਏ ਉਥੇ ਉਹਦਾ ? ਤੇ ਹੋਰ ਤੂੰ ਕੀਹਨੂੰ ਜਾਣਦੈਂ ?” ਡਾਕਟਰ ਵਧੇਰੇ ਛੇਤੀ ਛੇਤੀ ਅੱਖ ਝਮਕਣ ਲੱਗਾ ਤੇ ਰੁਖ ਦੇ ਇੱਕ ਮੁੱਢ ਉੱਤੇ ਇੰਜ ਅਚਣਚੇਤ ਬਹਿ ਗਿਆ, ਜਿਵੇਂ ਉਹਦੇ ਗੋਡੇ ਪਿੱਛੋਂ ਅਗਾਂਹ ਵਲ ਧੱਕੇ ਗਏ ਹੋਣ।

ਮਿਤਚੀਕ ਦੱਸਣ ਲੱਗਾ, “ਮੈਂ ਵੋਨਸਿਕ ਨੂੰ ਜਾਣਨਾਂ, ਬਿਫਰੇਮੋਵ, ਨੂੰ ਜਾਣਨਾਂ, ਗੁਰਾਯੇਵ ਤੇ ਫ਼ਰੈਂਕਲ ਨੂੰ ਜਾਣਨਾਂ, —ਐਣਕਾਂ ਵਾਲ਼ਾ ਫ਼ਰੈਂਕਲ ਨਹੀਂ, ਉਹਨੂੰ ਮੈਂ ਨਹੀਂ ਜਾਣਦਾ—ਸਗੋਂ ਦੂਜਾ ਮਧਰਾ ਜਿਹਾ...”

ਸਤਾਸ਼ਿਨਸਕੀ ਨੇ ਹੈਰਾਨ ਹੁੰਦਿਆਂ ਪੁੱਛਿਆ, “ਪਰ ਉਹ ਤਾਂ ਸੱਭੇ ਮੈਕਸੀਮਲਿਸਟੀਏ ਨੇ ! ਤੂੰ ਉਹਨਾਂ ਨੂੰ ਕਿਵੇਂ ਜਾਣਨੈਂ ?”

ਮਿਤਚੀਕ ਨੇ ਤ੍ਰਹਿ ਕੇ ਬੁੜ-ਬੁੜਾਦਿਆਂ ਕਿਹਾ, “ਹਾਂ, ਮੈਂ ਉਹਨਾਂ ਨਾਲ਼ ਰਹਿੰਦਾ ਹੁੰਦਾ ਸਾਂ...”

“ਤਾਂ....ਾਂ...” ਸਤਾਸ਼ਿਨਸਕੀ ਦੁਚਿੱਤੀ ਵਿੱਚ ਹੌਲੀ ਜਿਹੀ ਬੋਲਿਆ। ਉਹਨੇ ਅਵਾਜ਼ ਵਿੱਚ ਕਰੜਾਈ ਲਿਆਉਂਦਿਆਂ ਆਖਿਆ ਜਿਹੜੀ ਹੁਣ ਮੁੜ ਕਿਸੇ ਓਪਰੇ ਦੀ ਅਵਾਜ਼ ਬਣ ਗਈ ਸੀ, “ਠੀਕ...। ਚੰਗਾ ਛੇਤੀ ਰਾਜ਼ੀ ਹੋ ਜਾ...” ਉਸ ਨੇ ਉਠ ਕੇ ਮਿਤਚੀਕ ਵਲ ਤੱਕੇ ਬਿਨਾਂ ਆਖਿਆ। ਉਹ ਕਾਹਲੀ ਕਾਹਲੀ ਝੁੱਗੀ ਵਲ ਚਲਾ ਗਿਆ ਜਿਵੇਂ ਉਹਨੂੰ ਡਰ ਹੋਵੇ ਕਿ ਕਿਤੇ ਉਹ ਉਹਨੂੰ ਵਾਜ ਨਾ ਮਾਰ ਲਵੇ।

ਮਿਤਚੀਕ ਨੇ ਇੰਜ ਉਚੀ ਵਾਜ ਵਿੱਚ ਕਿਹਾ, ਜਿਵੇਂ ਉਹ ਤਿਲਕ ਰਹੀ ਕਿਸੇ

ਚੀਜ਼ ਨੂੰ ਤਕੜਾ ਹੱਥ ਪਾ ਰਿਹਾ ਹੋਵੇ, "ਮੈਂ ਵਾਸੀਉਤੀਨਾ ਨੂੰ ਵੀ ਜਾਣਦਾਂ!"

"ਹਾਂ, ਹਾਂ,..." ਸਤਾਸ਼ਿਨਸਕੀ ਨੇ ਪਾਸੇ ਵਲ ਸਿਰ ਮੋੜਦਿਆਂ, ਪਰ ਹੋਰ ਵੀ ਤੇਜ਼ ਚਲਦਿਆਂ ਬੁੜ-ਬੁੜ ਕੀਤੀ।

ਮਿਤਚੀਕ ਨੂੰ ਲੱਗਾ ਕਿ ਉਹ ਡਾਕਟਰ ਦੀ ਹਮਦਰਦੀ ਜਿੱਤਣ ਵਿੱਚ ਅਸਫ਼ਲ ਰਿਹਾ ਹੈ। ਉਹ ਝੇਂਪ ਕੇ ਬਿਸਤਰੇ 'ਤੇ ਲੇਟ ਗਿਆ ਤੇ ਪੀੜ ਨਾਲ਼ ਭਖ਼ਣ ਲੱਗ ਪਿਆ।

ਅਚਣਚੇਤ, ਪਿਛਲੇ ਮਹੀਨੇ ਦੇ ਉਹਦੇ ਸਾਰੇ ਤਜਰਬੇ ਉਸ ਉੱਤੇ ਭਾਰੂ ਹੋ ਗਏ। ਉਹਨੇ ਮੁੜ ਇੱਕ ਵਾਰ ਕਿਸੇ ਤਿਲਕਦੀ ਜਾਂਦੀ ਚੀਜ਼ ਨੂੰ ਫੜਨ ਦਾ ਜਤਨ ਕੀਤਾ। ਉਹਦੇ ਬੁਲ੍ਹ ਫਰਕੇ, ਉਹਨੇ ਆਪਣੀਆਂ ਅੱਖਾਂ, ਅਥਰੂ ਰੋਕਣ ਲਈ ਕਾਹਲੀ ਕਾਹਲੀ ਝਮਕੀਆਂ, ਪਰ ਉਹ ਡੁਬਾ-ਡੁਬਾ ਗਈਆਂ, ਤੇ ਮੋਟੇ ਮੋਟੇ ਅਥਰੂ ਉਹੀਦਆਂ ਗਲ੍ਹਾਂ ਤੇ ਤ੍ਰਿਪ-ਤ੍ਰਿਪ ਡਿੱਗਣ ਲੱਗੇ। ਉਹਨੇ ਕੰਬਲ ਨਾਲ਼ ਆਪਣਾ ਮੂੰਹ ਕੱਜ ਲਿਆ ਤੇ ਦਿਲ ਛਡਦਿਆਂ ਉਹ ਸਹਿਜੇ-ਸਹਿਜੇ ਰੋਂਦਾ ਰਿਹਾ, ਪਰ ਉਹਨੇ ਨਾ ਹੌਕਾ ਭਰਿਆ ਤੇ ਨਾ ਉਹ ਕੰਬਿਆ, ਮਤੇ ਕੋਈ ਉਹਦੀ ਕਮਜ਼ੋਰੀ ਜਾਣ ਲਏ।

ਉਹ ਦੁਖੀ ਮਨ ਨਾਲ਼ ਬੜਾ ਚਿਰ ਰੋਂਦਾ ਰਿਹਾ, ਤੇ ਉਹਦੇ ਅਥਰੂਆਂ ਵਾਂਗ ਉਹਦੇ ਖ਼ਿਆਲ ਵੀ ਲੂਣੇ ਤੇ ਕਸੈਲੇ ਸਨ। ਕੁੱਝ ਚਿਰ ਬੀਤਣ ਤੇ ਚਿਤ ਕੁੱਝ ਸ਼ਾਂਤ ਹੋਣ ਨਾਲ਼ ਉਹ ਅਹਿਲ ਪਿਆ ਰਿਹਾ, ਉਹਦਾ ਮੂੰਹ ਅਜੇ ਵੀ ਕੰਬਲ ਨਾਲ਼ ਕੱਜਿਆ ਹੋਇਆ ਸੀ। ਵਾਰੀਆ ਕਈ ਵਾਰ ਉਹਦੇ ਕੋਲ਼ ਆਈ। ਉਹਨੇ ਉਹਦੇ ਤਕੜੇ ਪੈਰਾਂ ਦੀ ਚਾਪ ਸੁਣੀ। ਨਰਸ ਇੰਜ ਟੁਰਦੀ ਸੀ ਜਿਵੇਂ ਉਹਨੇ ਆਪਣੇ ਅਖ਼ੀਰੀ ਸਾਹ ਤੱਕ ਕਿਸੇ ਤੂੜੀ ਹੋਈ ਗੱਡੀ ਨੂੰ ਧੱਕਣ ਦੀ ਸਹੁੰ ਖਾਧੀ ਹੋਈ ਹੋਵੇ! ਉਹ ਬਿੰਦ ਕੁ ਝਕਦਿਆਂ ਝਕਦਿਆਂ ਉਹਦੇ ਮੰਜੇ ਕੋਲ ਖਲੋਤੀ ਤੇ ਫਿਰ ਉਥੋਂ ਟੁਰ ਗਈ।

ਇਸ ਪਿਛੋਂ ਪੀਕਾ ਪੈਰ ਘਸੀਟਦਿਆਂ ਉਥੇ ਆਇਆ।

"ਸੁੱਤਾ ਪਿਐਂ ?" ਉਹਨੇ ਆਪਣੀ ਨਰਮ ਤੇ ਸਾਫ਼ ਅਵਾਜ਼ ਵਿੱਚ ਪੁੱਛਿਆ।

ਮਿਤਚੀਕ ਨੇ ਪਜ ਕੀਤਾ। ਜਿਵੇਂ ਉਹ ਸੌਂ ਰਿਹਾ ਹੋਵੇ। ਪੀਕਾ ਨੇ ਕੁੱਝ ਚਿਰ ਉਡੀਕਿਆ। ਮਿਤਚੀਕ ਆਪਣੇ ਕੰਬਲ ਉੱਤੇ ਸੰਝ ਦੇ ਮਛਰਾਂ ਦੀ ਭੀਂ ਭੀਂ ਸੁਣ ਸਕਦਾ ਸੀ।

"ਹਛਾ, ਸੁੱਤਾ ਰਹੁ..."

ਹਨੇਰਾ ਪਿਆਂ ਵਾਰੀਆ ਉਹਦੇ ਮੰਜੇ ਕੋਲ ਆਈ। ਕੋਈ ਜਣਾ ਉਹਦੇ ਨਾਲ਼ ਸੀ। ਹੌਲੀ ਜਿਹੀ ਸੌਣ ਵਾਲ਼ਾ ਫੱਟਾ ਚੁੱਕ ਕੇ ਉਹ ਉਹਨੂੰ ਅੰਦਰ ਝੁੱਗੀ ਵਿੱਚ ਲੈ ਗਏ, ਅੰਦਰ ਗਰਮੀ ਸੀ ਤੇ ਸਿਲ੍ਹ ਵੀ।

ਵਾਰੀਆ ਬੋਲੀ, "ਚੰਗਾ... ਫ਼ਰਾਲੋਵ ਵਲ ਜਾਹ। ਮੈਂ ਹੁਣੇ ਆਈ।"

ਫੱਟੇ ਕੋਲ ਕੁੱਝ ਸਕਿੰਟ ਠਹਿਰਨ ਪਿਛੋਂ ਉਹਨੇ ਬੜੀ ਸੰਭਾਲ ਨਾਲ਼ ਉਹਦੇ ਮੂੰਹ ਤੋਂ ਕੰਬਲ ਲਾਹਿਆ।

"ਕੀ ਗੱਲ ਏ, ਪਿਆਰੇ ਪਾਵੇਲ ? ਤਬੀਅਤ ਬਹੁਤ ਖ਼ਰਾਬ ਏ ?" ਪਹਿਲੀ ਵਾਰ ਵਾਰੀਆ ਨੇ ਉਹਨੂੰ ਉਹਦੇ ਪਹਿਲੇ ਨਾਂ ਨਾਲ਼ ਸੱਦਿਆ ਸੀ।

ਮਿਤਚੀਕ ਹਨੇਰੇ ਵਿੱਚ ਉਹਦਾ ਮੂੰਹ ਸਿੰਞਾਣ ਨਾ ਸਕਿਆ, ਪਰ ਉਹਨੂੰ ਉਹਦੀ ਹੋਂਦ ਮਹਿਸੂਸ ਹੋਈ ਤੇ ਇਹ ਵੀ ਮਹਿਸੂਸ ਹੋਇਆ ਕਿ ਉਹ ਝੁੱਗੀ ਵਿੱਚ ਇਕੱਲੇ ਹੀ ਸਨ।

"ਹਾਂ, ਬਹੁਤ ਖ਼ਰਾਬ ਏ," ਉਹਨੇ ਝੀਣੀ ਤੇ ਉਦਾਸ ਅਵਾਜ਼ ਵਿੱਚ ਜੁਆਬ ਦਿੱਤਾ।

"ਕੀ ਲੱਤਾਂ ਪੀੜ ਕਰਦੀਆਂ ਨੇ ?"

"ਨਹੀਂ, ਇਹ ਗੱਲ ਨਹੀਂ।"

ਉਹ ਇਕ-ਦਮ ਝੁਕੀ ਤੇ ਉਹਦੇ ਨਾਲ਼ ਆਪਣੀਆਂ ਭਾਰੀਆਂ ਤੇ ਰੇਸ਼ਮੀ ਛਾਤੀਆਂ ਘੁਟਦਿਆਂ, ਉਹਨੇ ਉਹਦੇ ਬੁਲ੍ਹ ਚੁੰਮ ਲਏ।

# 5. ਕਿਸਾਨ ਤੇ "ਕੋਲਾ ਖਾਣ ਵਾਲ਼ੇ"

ਆਪਣੇ ਭਰਮ ਅਜ਼ਮਾਉਣ ਲਈ ਲੇਵਿਨਸਨ ਮੀਟਿੰਗ ਸ਼ੁਰੂ ਹੋਣ ਤੋਂ ਕੁੱਝ ਚਿਰ ਪਹਿਲਾਂ ਹੀ ਉਥੇ ਅਪੜ ਗਿਆ; ਉਹ ਕਿਸਾਨਾਂ ਨਾਲ਼ ਘੁਲਣਾ ਮਿਲਣਾ ਤੇ ਇਹ ਜਾਣਨਾ ਚਾਹੁੰਦਾ ਸੀ ਕਿ ਉਹ ਕੀ ਗੱਲਾਂ ਕਰਦੇ ਹਨ।

ਸਕੂਲ ਵਿੱਚ ਪੰਚਾਇਤ ਲੱਗੀ। ਲੇਵਿਨਸਨ ਉਥੇ ਅਪੜਿਆ ਤਾਂ ਥੋੜੇ ਜਿਹੇ ਕਿਸਾਨ ਹੀ ਹਾਜ਼ਰ ਸਨਃ ਉਹੋ ਜਿਹੜੇ ਆਪਣੇ ਖੇਤਾਂ ਵਿੱਚੋਂ ਸਵਖ਼ਤੇ ਹੀ ਮੁੜ ਆਏ ਸਨ, ਉਹ ਸੰਝ ਦੇ ਘੁਸਮੁਸੇ ਵਿੱਚ ਪੌੜੀਆਂ 'ਤੇ ਬੈਠੇ ਸਨ। ਖੁਲ੍ਹੇ ਦਰ ਵਿੱਚੋਂ ਰਿਆਬਤਸ ਲਾਲਟੈਨ ਵਿੱਚ ਧੁਆਂਖੀ ਹੋਈ ਚਿਮਨੀ ਚਾੜ੍ਹਦਿਆਂ ਦਿਸ ਰਿਹਾ ਸੀ।

ਕਿਸਾਨਾਂ ਨੇ ਆਦਰ ਨਾਲ਼ ਝੁਕਦਿਆਂ ਤੇ ਲੇਵਿਨਸਨ ਵੱਲ ਆਪਣੇ ਸੰਵਲਿਆਏ, ਅੱਟਣਾਂ ਵਾਲ਼ੇ ਹੱਥ ਵਧਾਉਂਦਿਆਂ ਆਖਿਆ, "ਸਲਾਮ, ਓਸਫ਼ ਅਬਰਾਮਿਚ!" ਲੇਵਿਨਸਨ ਨੇ ਉਹਨਾਂ ਸਭਨਾਂ ਨਾਲ਼ ਹੱਥ ਮਿਲਾਇਆ ਤੇ ਕਿਸੇ ਕਿਸਮ ਦਾ ਦਖ਼ਲ ਨਾ ਦੇਂਦਿਆਂ ਇੱਕ ਪੌੜੀ ਉੱਤੇ ਸਹਿਜ ਨਾਲ਼ ਬਹਿ ਗਿਆ।

ਦਰਿਆਓਂ ਪਾਰ ਕਿਸਾਨ ਕੁੜੀਆਂ ਅਣਮਿਲਵੀਆਂ ਅਵਾਜ਼ਾਂ ਵਿੱਚ ਗੀਤ ਪਈਆਂ ਗਾਉਂਦੀਆਂ ਸਨ। ਤ੍ਰੇਲ-ਭਿੰਨੀ ਧੂੜ, ਧੂਣੀਆਂ ਦੇ ਧੂਏਂ, ਤੇ ਸੁੱਕੇ ਘਾਹ ਦੀ ਬਾਸ ਨਾਲ਼ ਆਲਾ-ਦੁਆਲਾ ਭਰਿਆ ਹੋਇਆ ਸੀ। ਪੱਤਣ ਦੀ ਬੇੜੀ ਤੋਂ ਹਾਰੇ-ਹੰਭੇ ਘੋੜਿਆਂ ਦੇ ਜ਼ੋਰ ਜ਼ੋਰ ਨਾਲ਼ ਪੈਰ ਮਾਰਨ ਦੀ ਅਵਾਜ਼ ਆ ਰਹੀ ਸੀ। ਸੰਝ ਦੇ ਨਿੱਘੇ ਘੁਸਮੁਸੇ ਵਿੱਚ, ਭਰੇ ਹੋਏ ਗੱਡਿਆਂ ਦੀ ਚੀਂ ਚੀਂ ਵਿੱਚ, ਰੱਜੀਆਂ ਹੋਈਆਂ ਅਣ-ਚੋਈਆਂ ਗਊਆਂ ਦੇ ਲੰਮੇ ਅੜਿੰਗਣ ਵਿੱਚ, ਕਿਸਾਨਾਂ ਦੀ ਘਾਲ ਦੀ ਦਿਹਾੜੀ ਮੁਕ ਰਹੀ ਸੀ।

ਰਿਆਬਤਸ ਨੇ ਡਿਓੜ੍ਹੀ ਵਿੱਚ ਪੈਰ ਧਰਦਿਆਂ ਆਖਿਆ, "ਬਹੁਤੇ ਬੰਦੇ ਨਹੀਂ ਆਏ। ਤੇ ਇਹ ਕੋਈ ਹਰਾਨੀ ਦੀ ਗੱਲ ਵੀ ਨਹੀਂ। ਅੱਜ ਬਹੁਤ ਜਣੇ ਆ ਵੀ ਨਹੀਂ ਸਕਣ ਲੱਗੇ-ਬਹੁਤੇ ਤਾਂ ਅੱਜ ਖੇਤਾਂ ਵਿੱਚ ਈ ਸੌਣਗੇ।"

"ਐਤਵਾਰ ਤੋਂ ਛੁਟ ਬਾਕੀ ਕਿਸੇ ਦਿਨ ਪੰਚਾਇਤ ਬੁਲਾਈ ਵੀ ਕਿਉਂ ਜਾਵੇ? ਕੀ ਕੋਈ ਅਸਲੋਂ ਈ ਜ਼ਰੂਰੀ ਮਾਮਲਾ ਏ?"

"ਹਾਂ, ਬੜਾ ਈ ਜ਼ਰੂਰੀ ਮਾਮਲਾ ਏ..." ਪ੍ਰਧਾਨ ਨੇ ਝਕਦਿਆਂ ਝਕਦਿਆਂ ਆਖਿਆ। "ਉਹਨਾਂ ਵਿੱਚੋਂ ਇੱਕ ਜਣਾ ਜਿਹੜਾ ਮੇਰੇ ਘਰ ਟਿਕਿਆ ਹੋਇਆ ਸੀ, ਸ਼ਰਾਰਤ ਤੋਂ ਬਾਜ਼ ਨਹੀਂ ਆਇਆ। ਇੱਕ ਗੱਲੋਂ ਮਾਮਲਾ ਬਹੁਤਾ ਅਹਿਮ ਵੀ ਨਹੀਂ, ਪਰ ਹੈ ਇਹ ਬੜਾ ਦੁਖਾਵਾਂ।" ਉਹਨੇ ਝੇਪਦਿਆਂ ਲੇਵਿਨਸਨ ਵੱਲ ਤੱਕਿਆ ਤੇ ਚੁੱਪ ਹੋ ਗਿਆ।

ਕਿਸਾਨ ਇਕੱਠੇ ਹੀ ਬੋਲ ਪਏ, "ਜੇ ਅਹਿਮ ਨਹੀਂ ਤਾਂ ਤੁਸਾਂ ਪੰਚਾਇਤ ਕਿਉਂ ਸੱਦੀ? ਅਜਿਹੇ ਵੇਲੇ ਤਾਂ ਸਾਡਾ ਇੱਕ ਇੱਕ ਮਿੰਟ ਕੀਮਤੀ ਏ।"

ਲੇਵਿਨਸਨ ਨੇ ਸਾਰੀ ਗੱਲ ਸਮਝਾਈ। ਫੇਰ, ਇੱਕ ਦੂਜੇ ਦੀ ਗੱਲ ਵਿੱਚ ਬੋਲਦਿਆਂ, ਉਹਨਾਂ ਨੇ ਉਸ ਅੱਗੇ ਆਪਣੀਆਂ ਸ਼ਿਕਾਇਤਾਂ ਰੱਖਣੀਆਂ ਸ਼ੁਰੂ ਕੀਤੀਆਂ ਜਿਨ੍ਹਾਂ ਦਾ ਸਬੰਧ ਘਾਹ ਇਕੱਠਾ ਕਰਨ ਤੇ ਫ਼ੈਕਟਰੀ ਵਿੱਚ ਬਣੇ ਮਾਲ ਦੀ ਥੁੜੋਂ ਨਾਲ਼ ਸੀ।

"ਵੇਖੋ ਨਾ, ਓਸਫ਼ ਅਬਰਾਮਿਚ, ਸਾਡੇ ਲੋਕ ਕਾਹਦੇ ਨਾਲ਼ ਘਾਹ ਪਏ ਵਢਦੇ ਨੇ! ਕਿਸੇ ਕੋਲ ਵੀ ਤਾਂ ਚੱਜ ਦੀ ਦਾਤੀ ਨਹੀਂ, ਸਭ ਟੁੱਟੀਆਂ ਤੇ ਮੁਰੰਮਤ ਕੀਤੀਆਂ ਹੋਈਆਂ ਨੇ। ਭਲਾ, ਕੰਮ ਏ ਇਹ ਕੋਈ, ਨਿਰਾ ਹੱਡਾਂ ਦਾ ਸਾੜ ਐ!"

"ਸਿਮਿਓਨ-ਓਦਨ ਕਿਹੀ ਸੁਹਣੀ ਦਾਤੀ ਉਹਨੇ ਭੰਨ ਤਰੋੜ ਸੁੱਟੀ। ਉਹਨੂੰ ਤਾਂ ਨਿਤ ਕਾਹਲ ਪਈ ਰਹਿੰਦੀ ਏ, ਕੰਮ ਨੂੰ ਬਲਾ ਬਣ ਕੇ ਟਕਰਦੈ। ਮਸ਼ੀਨ ਵਾਂਗ ਪੈਲੀ 'ਚ ਜਾਂਦੇ ਤੇ ਡਾਹ ਜਾ ਮਾਰਦੈ ਪੱਥਰ ਨਾਲ... ਹੁਣ ਇਹਦੀ ਮੁਰੰਮਤ ਦਾ ਕੀ ਲਾਹ..."

"ਹਾਂ, ਬੜੀ ਈ ਸੁਹਣੀ ਦਾਤੀ ਸੀ ਉਹ..."

"ਪਤਾ ਨੀ, ਮੇਰੇ ਬੰਦਿਆਂ ਨਾਲ਼ ਓਥੇ ਕਿਵੇਂ ਬੀਤ ਰਹੀ ਏ?" ਰਿਆਬਤਸ ਨੇ ਬੁੜ-ਬੁੜ ਕਰਦਿਆਂ ਆਖਿਆ। "ਕੀ ਉਨ੍ਹਾਂ ਸਾਰਾ ਘਾਹ ਖੋਤਰ ਲਿਐ? ਐਤਕੀ ਤਾਂ ਘਾਹ ਤੁਸ-ਤੁਸ ਪਿਆ ਕਰਦੈ... ਬਸ, ਕਿਤੇ ਉਹ ਵੱਡੇ ਖੇਤ 'ਚ ਐਤਵਾਰ ਤੱਕ ਆਪਣਾ ਕੰਮ ਮੁਕਾ ਲੈਣ!... ਬਈ, ਏਸ ਜੰਗ ਨੇ ਤਾਂ ਸਾਡੀ ਜਿੰਦ ਈ ਕੱਢ ਲੈਣੀ ਆ।"

ਨਵੀਆਂ ਸੂਰਤਾਂ ਹਨੇਰੇ 'ਚੋਂ ਚਾਨਣ ਦੇ ਕੰਬਦੇ ਘੇਰੇ ਵਿੱਚ ਆਣ ਧਸੀਆ। ਕਈ ਤਾਂ ਸਿਰਾਂ 'ਤੇ ਭਰੀਆਂ ਚੁੱਕੀ, ਲੰਮੀਆਂ ਤੇ ਮੈਲੀਆਂ ਚਿੱਟੀਆਂ ਕਮੀਜ਼ਾਂ ਪਾਈ, ਸਿੱਧੇ ਖੇਤਾਂ 'ਚੋਂ ਹੀ ਆਏ ਸਨ, ਉਹਨਾਂ ਦੇ ਨਾਲ਼ ਹੀ ਕਿਸਾਨੀ ਰੌਲਾ, ਲੁਕ, ਮੁੜ੍ਹਕੇ ਤੇ ਤਾਜ਼ਾ ਵੱਢੇ ਘਾਹ ਦੀ ਬਾਸ ਵੀ ਏਥੇ ਅੱਪੜ ਗਈ।

"ਸਲਾਮ ਬਈ ਸਭਨਾਂ ਨੂੰ..."

"ਹੋ ਭਈ ਇਵਾਨ ਏਂ? ਰਤਾ ਏਧਰ ਚਾਨਣ ਵਿੱਚ ਤੇ ਆ, ਤੇਰਾ ਬੂਥਾ ਤਾਂ ਵੇਖ ਲਈਏ। ਤੱਕੋ, ਕੀ ਹਾਲ ਕੀਤਾ ਏ ਮੱਖ ਨੇ ਇਹਦਾ। ਮੈਂ ਤੈਨੂੰ ਇਸ ਤੋਂ ਜਿੰਦ ਛੁਡਾਉਣ ਲਈ ਨੱਠੇ ਜਾਂਦਿਆਂ ਤੱਕਿਆ ਸੀ..."

"ਤੈਨੂੰ, ਬਦਮਾਸ਼ਾ, ਮੇਰੀ ਪੈਲੀ 'ਚੋਂ ਘਾਹ ਵੱਢਣ ਦੀ ਹਿੰਮਤ ਕਿਵੇਂ ਪਈ?"

"ਤੇਰੀ ਪੈਲੀ! ਕਿਉਂ ਯਭਲੀਆਂ ਪਿਆ ਮਾਰਦੈਂ! ਮੈਂ ਤਾਂ ਆਪਣਾ ਬੰਨਾ ਛੱਡ ਕੇ ਇੱਕ ਇੰਚ ਵੀ ਪਰ੍ਹਾਂ ਨਹੀਂ ਗਿਆ। ਜੋ ਸਾਡਾ ਨਹੀਂ, ਸਾਨੂੰ ਉਹਦੀ ਕੋਈ ਲੋੜ ਨਹੀਂ-ਸਾਡੇ ਕੋਲ਼ ਆਪਣਾ ਘਾਹ ਭਲਾ ਥੋੜ੍ਹਾ ਏ!"

"ਓ ਜਾਣਦੇ ਨਹੀਂ ਅਸੀਂ ਤੈਨੂੰ ਭਲਾ!... ਕਹਿੰਦੈ, ਆਪਣਾ ਘਾਹ ਥੋੜ੍ਹੈ! ਅਸੀਂ ਆਪਣੇ ਬਾਗ਼ 'ਚੋਂ ਤੇਰੇ ਸੂਰਾਂ ਨੂੰ ਬਾਹਰ ਨਹੀਂ ਕੱਢ ਸਕਦੇ। ਅਗਲੀ ਵੇਰ ਉਹ ਮੇਰੇ ਹਦਵਾਨਿਆਂ ਦੇ ਵਾੜੇ 'ਚ ਈ ਬੱਚੇ ਪਏ ਜਣਨਗੇ। ਕਹਿੰਦੈ, ਸਾਡਾ ਆਪਣਾ ਘਾਹ ਥੋੜ੍ਹੈ ਭਲਾ!"

ਕੋਈ ਜਣਾ ਭੀੜ ਉਤੋਂ ਦੀ ਵੱਡਾ ਵੱਡਾ ਦਿਸਿਆ, ਗੋਲ ਗੋਲ ਮੋਢਿਆਂ ਵਾਲ਼ਾ, ਉਚਾ-ਲੰਮਾ ਤੇ ਸੁਕੜੂ ਜਿਹਾ ਬੰਦਾ, ਜਿਸ ਦੀ ਇੱਕ ਅੱਖ ਨ੍ਹੇਰੇ ਵਿੱਚ ਪਈ ਲਿਸ਼ਕਦੀ ਸੀ।

ਨਵਾਂ ਆਇਆ ਬੰਦਾ ਦੱਸਣ ਲੱਗਾ, "ਜਪਾਨੀ ਪਰਸੋਂ ਸੁੰਦੂਗਾ ਅਪੜ ਗਏ ਨੇ—

ਇਹ ਮੈਂ ਚੁਗੁਯੇਵਕਾ ਦੇ ਲੋਕਾਂ ਤੋਂ ਸੁਣਿਐ। ਉਹਨਾਂ ਆਉਂਦਿਆਂ ਈ ਸਕੂਲ 'ਚ ਡੇਰੇ ਲਾ ਲਏ ਤੇ ਜ਼ਨਾਨੀਆਂ ਨੂੰ ਛੇੜਨ ਲੱਗੇ। ਹਰਾਮੀ ਨਾ ਹੋਣ ਤੇ!" ਉਹਨੇ ਆਪਣੀ ਬਾਂਹ ਇੰਜ ਹਿਲਾਂਦਿਆਂ, ਜਿਵੇਂ ਉਹ ਲਕੜ ਪਿਆ ਵਢਦਾ ਹੋਵੇ, ਘਿਰਣਾ ਨਾਲ਼ ਥੁਕਿਆ।

"ਯਕੀਨ ਜਾਣੋ, ਉਹ ਇਥੇ ਅਪੜਨਗੇ!..."

"ਪਰ ਸਾਡੇ ਨਾਲ਼ ਇਹ ਭਾਣਾ ਕਿਉਂ ਪਿਆ ਵਰਤਦੈ!"

"ਸਾਡੇ ਕਿਸਾਨਾਂ ਦੇ ਭਾਗਾਂ 'ਚ ਚੈਨ ਕਿਥੇ..."

"ਹਮੇਸ਼ਾਂ ਕਿਸਾਨਾਂ ਨੂੰ ਈ ਸਭ ਤੋਂ ਬਹੁਤਾ ਦੁਖ ਝੱਲਣਾ ਪੈਂਦਾ। ਇਹ ਜੰਗ ਕਿਵੇਂ ਨਾ ਕਿਵੇਂ ਮੁਕ ਜਾਏ!"

"ਪਰ ਗੱਲ ਤਾਂ ਇਹ ਵੇ ਕਿ ਛੁਟਕਾਰੇ ਦਾ ਰਾਹ ਵੀ ਤਾਂ ਕੋਈ ਨਹੀਂ, ਸਾਡੇ ਲਈ ਤਾਂ ਇੱਕ ਪਾਸੇ ਕਬਰ ਏ ਦੂਜੇ ਪਾਸੇ ਖੱਫਣ!"

ਲੇਵਿਨਸਨ ਚੁੱਪ ਚਾਪ ਬੈਠਾ ਇਹ ਸਭ ਗੱਲਾਂ ਸੁਣਦਾ ਰਿਹਾ, ਉਹਨਾਂ ਨੂੰ ਉਹਦਾ ਖ਼ਿਆਲ ਹੀ ਨਹੀਂ ਸੀ ਰਿਹਾ। ਏਨਾ ਛੋਟਾ, ਏਨਾ ਨਿਗੂਣਾ ਜਿਹਾ ਸੀ ਉਹ-ਬਸ ਇੱਕ ਟੋਪੀ, ਲਾਲ ਜਿਹੀ ਦਾੜ੍ਹੀ, ਤੇ ਗੋਡਿਆਂ ਤੀਕਰ ਚਾੜ੍ਹੇ ਸਮੂਰਦਾਰ ਬੂਟ। ਪਰ ਕਿਸਾਨਾਂ ਦੀਆਂ ਅਣ-ਮਿਲਵੀਆਂ ਅਵਾਜ਼ਾਂ ਸੁਣਦਿਆਂ ਲੇਵਿਨਸਨ ਨੂੰ ਇਹਨਾਂ ਵਿੱਚ ਕਿਸੇ ਖ਼ਤਰੇ ਦੀ ਘੰਟੀ ਸੁਣਾਈ ਦਿੱਤੀ, ਜਿਸ ਨੂੰ ਸਿਰਫ਼ ਉਹੋ ਈ ਤਾੜ ਸਕਦਾ ਸੀ।

ਉਹ ਮਨ ਹੀ ਮਨ ਵਿੱਚ ਆਖਦਾ ਰਿਹਾ, "ਗੱਲ ਬੜੀ ਵਿਗੜ ਗਈ ਜਾਪਦੀ ਏ। ਵੱਧ ਤੋਂ ਵੱਧ ਕਲ ਤੱਕ ਮੈਨੂੰ ਸਤਾਸ਼ਿਨਸਕੀ ਨੂੰ ਲਿਖ ਭੇਜਣਾ ਚਾਹੀਦੈ ਕਿ ਜਿੱਥੇ ਕਿਤੇ ਵੀ ਹੋ ਸਕੇ ਉਹ ਫਟੜਾਂ ਨੂੰ ਛੁਪਾ ਦੇਵੇ। ਸਾਨੂੰ ਕੁੱਝ ਚਿਰ ਲਈ ਦੜ ਵੱਟ ਲੈਣੀ ਚਾਹੀਦੀ ਏ, ਉਕਾ ਹੀ ਅਲੋਪ ਹੋ ਜਾਣਾ ਚਾਹੀਦੈ। ਤੇ ਪਹਿਰਾ ਤਕੜਾ ਕਰ ਦੇਣਾ ਚਾਹੀਦੈ..."

"ਬਾਕਲਾਨਵ," ਉਹਨੇ ਆਪਣੇ ਨਾਇਬ ਨੂੰ ਵਾਜ ਮਾਰੀ, "ਆਈਂ ਰਤਾ। ਵੇਖੇਂ ਨਾ... ਹੋਰ ਨੇੜੇ ਹੋ ਕੇ ਬਹੁ। ਮੇਰਾ ਖ਼ਿਆਲ ਏ, ਸਾਨੂੰ ਡੰਗਰਾਂ ਦੇ ਵਾੜੇ 'ਚ ਇੱਕ ਤੋਂ ਬਹੁਤੇ ਸੰਤਰੀਆਂ ਦਾ ਪਹਿਰਾ ਲਾਉਣਾ ਚਾਹੀਦੈ। ਸਾਨੂੰ ਕਰੀਲੋਵਕਾ ਤੀਕ ਵੀ ਇੱਕ ਘੋੜ-ਸਵਾਰ ਪਿਕਟ ਭੇਜਣੀ ਚਾਹੀਦੀ ਏ, ਖ਼ਾਸ ਕਰਕੇ ਰਾਤੀਂ। ਅਸੀਂ ਬੜੇ ਅਵੇਸਲੇ ਹੋ ਗਏ ਆਂ..."

ਬਾਕਲਾਨਵ ਨੇ ਤ੍ਰਹਿ ਕੇ ਪੁੱਛਿਆ, "ਕੀ ਹੋਣ ਵਾਲੈ ? ਕੀ ਕਿਸੇ ਬਿਪਤਾ ਦੀਆਂ ਨਿਸ਼ਾਨੀਆਂ ਨੇ ਜਾਂ ਹੋਰ ਕੋਈ ਗੱਲ ਐ ?" ਉਸ ਆਪਣਾ ਘੋਨ-ਮੋਨ ਸਿਰ ਲੇਵਿਨਸਨ ਵੱਲ ਭੁਆਇਆ, ਉਹਦੀਆਂ ਤਾਤਾਰੀਆਂ ਵਰਗੀਆਂ ਟੇਢੀਆਂ ਤੇ ਸੌੜੀਆਂ ਅੱਖਾਂ ਜਾਣਨ-ਲਈ-ਕਾਹਲੀਆਂ ਤੇ ਚੌਕਸ ਸਨ।

ਲੇਵਿਨਸਨ ਨੇ ਇੱਕੋ ਵੇਲੇ ਹੁੱਬ ਵਾਲੀ ਤੇ ਕਾਟਵੀਂ ਅਵਾਜ਼ ਵਿੱਚ ਆਖਿਆ, "ਜੰਗ ਦੇ ਦਿਨੀਂ, ਪਿਆਰਿਆ, ਹਮੇਸ਼ ਈ ਬਿਪਤਾ ਪਈ ਰਹਿੰਦੀ ਏ। ਜੰਗ ਨਰਮ ਨਰਮ ਘਾਹ ਉੱਤੇ ਮਰੂਸੀਆ ਮੁਟਿਆਰ ਨਾਲ਼ ਲੇਟਣ ਵਰਗੀ ਚੀਜ਼ ਨਹੀਂ, ਸੋਹਣਿਆਂ!" ਉਹਨੇ ਅਚਣਚੇਤ ਮੌਜ ਵਿੱਚ ਹਿਚ-ਹਿਚ ਕੀਤੀ ਤੇ ਬਾਕਲਾਨਵ ਦੀ ਵੱਖੀ ਵਿੱਚ ਹੁੱਝ ਮਾਰੀ।

ਬਾਕਲਾਨਵ ਨੇ ਵੀ ਲੇਵਿਨਸਨ ਦਾ ਹੱਥ ਘੁਟਦਿਆਂ ਉਵੇਂ ਹੀ ਕੀਤਾ, ਉਹ

ਇਕ-ਦਮ ਖਰੂਦੀ, ਹਸੌੜ ਤੇ ਰੰਗੀਲਾ ਬਣ ਗਿਆ। ਉਹ ਲੇਵਿਨਸਨ ਦੀ ਬਾਂਹ ਨੂੰ ਆਪਣੀ ਪਿੱਠ ਪਿੱਛੇ ਮਰੋੜੀ ਦੇਂਦਿਆਂ ਤੇ ਉਹਨੂੰ ਪੌੜੀ ਦੇ ਡੰਡੇ ਵੱਲ ਧਕਦਿਆਂ ਮੌਜ ਵਿੱਚ ਆ ਕੇ ਆਪਣੇ ਦੰਦਾਂ ਵਿੱਚੋਂ ਗੁੜਗੁੜਾਇਆ।

"ਜਾਹ ਵੀ! ਔਹ-ਮਰੂਸੀਆ ਪਈ ਬੁਲਾਂਦੀ ਆ," ਲੇਵਿਨਸਨ ਨੇ ਨਰਮੀ ਨਾਲ਼ ਝੂਠ ਬੋਲਦਿਆਂ ਆਖਿਆ, "ਆਪੇ ਤੋਂ ਬਾਹਰ ਨਾ ਹੋ, ਸ਼ਤਾਨਾ! ਮੀਟਿੰਗ 'ਚ ਤੂੰ ਇੰਜ ਦਾ ਵਰਤਾ ਨਹੀਂ ਕਰ ਸਕਦਾ।"

"ਆਪਣੇ ਭਾਗਾਂ ਨੂੰ ਪਿਆ ਸਲਾਹ, ਨਹੀਂ ਤਾਂ ਮੈਂ ਤੈਨੂੰ..."

"ਦਫ਼ਾ ਹੋ! ਔਹ ਮਰੂਸੀਆ ਪਈ ਬੁਲਾਂਦੀ ਆ!"

ਬਾਕਲਾਨਵ ਨੇ ਉਠਦਿਆਂ ਪੁੱਛਿਆ, "ਇੱਕ ਸੰਤਰੀ ਆਖਿਆ ਸੀ ਨਾ ਤੈਂ ?"

ਲੇਵਿਨਸਨ ਉਸ ਦੇ ਵੱਲ ਮੁਸਕ੍ਰਾਂਦਿਆਂ ਅੱਖਾਂ ਨਾਲ਼ ਤੱਕਦਾ ਰਿਹਾ।

ਕਿਸੇ ਉਹਨੂੰ ਆਖਿਆ, "ਤੁਹਾਡਾ ਨਾਇਬ ਤਾਂ ਨਿਰੀ ਇੱਟ ਏ। ਨਾ ਉਹ ਦਾਰੂ ਪੀਂਦੈ ਨਾ ਤੰਬਾਕੂ, ਤੇ ਵੱਡੀ ਗੱਲ ਇਹ ਐ, ਉਹ ਜਵਾਨ ਏ। ਪਰਸੋਂ ਉਹ ਮੇਰੀ ਝੁੱਗੀ 'ਚ ਘੋੜੇ ਦਾ ਪਟਾ ਮੰਗਣ ਆਇਆ। ਮੈਂ ਆਖਿਆ 'ਕਿਉਂ ਬਈ, ਕਾਲੀਆਂ ਮਿਰਚਾਂ ਵਾਲ਼ੀ ਵੋਡਕਾ ਦਾ ਗਲਾਸ ਪੀਏਂਗਾ ?' ਉਹਨੇ ਜੁਆਬ ਦਿੱਤਾ, 'ਨਹੀਂ, ਮੈਂ ਪੀਂਦਾ ਨਹੀਂ, ਪਰ ਜੇ ਮੇਰੀ ਖ਼ਾਤਰ ਕਰਨੀ ਈ ਏ ਤਾਂ ਦੁੱਧ ਦਾ ਗਲਾਸ ਲੈ ਆ। ਮੈਂ ਦੁੱਧ ਦਾ ਬੜਾ ਸ਼ੁਕੀਨ ਆਂ।' ਤੇ ਤੁਹਾਨੂੰ ਪਤਾ ਈ ਏ, ਉਹ ਗਲਾਸ 'ਚੋਂ ਬਾਲਾਂ ਵਾਂਗ ਪੀਂਦਾ ਏ, ਰੋਟੀ ਦੇ ਟੁਕੜੇ ਸੁਟ ਲੈਂਦੈ ਇਸ ਵਿੱਚ। ਸੱਚੀਂ ਬੜਾ ਹੀ ਵਧੀਆ ਬੰਦੈ ਉਹ!"

ਇਕੱਠ ਵਿੱਚ ਹੋਰ ਹੋਰ ਛਾਪੇਮਾਰ ਆਉਂਦੇ ਗਏ, ਉਹਨਾਂ ਦੀਆਂ ਰਫ਼ਲਾਂ ਦੇ ਕੁੰਦੇ ਲਿਸ਼-ਲਿਸ਼ ਕਰਦੇ ਪਏ ਸਨ। ਉਹ ਵੇਲੇ ਸਿਰ ਅਪੜ ਗਏ ਤੇ ਆਏ ਵੀ ਟੋਲੀਆਂ ਵਿੱਚ। ਫੇਰ ਤਿਮੋਫ਼ੇਈ ਦੁਬੋਵ ਦੀ ਅਗਵਾਈ ਵਿੱਚ ਜਿਹੜਾ ਸੁਚਾਨ ਦਾ ਇੱਕ ਉੱਘਾ ਕੋਲਾ ਪੁਟਣ ਵਾਲਾ, ਤੇ ਹੁਣ ਇੱਕ ਪਲਟਣ ਦਾ ਕਮਾਂਡਰ ਹੈ, ਖਾਣ-ਪੁੱਟ ਆਏ। ਉਹ ਵੀ ਇਸ ਅਟੁੱਟ ਗੁੰਦਵੀਂ ਭੀੜ ਵਿੱਚ ਆਣ ਰਲੇ। ਸਿਰਫ਼ ਮੋਰੋਜ਼ਕਾ ਹੀ ਕੰਧ ਲਾਗੇ ਇੱਕ ਬੰਚ ਉੱਤੇ ਨਿਮੋਝੂਣਾ ਜਿਹਾ ਬੈਠਾ ਸੀ।

"ਉਹ! ਤੂੰ ਵੀ ਏਥੇ ਈ ਐਂ ?" ਦੁਬੋਵ ਨੇ ਲੇਵਿਨਸਨ ਨੂੰ ਵੇਖਦਿਆਂ ਹੀ ਖ਼ੁਸ਼ੀ ਵਿੱਚ ਗੁਟਕ ਕੇ ਆਖਿਆ, ਜਿਵੇਂ ਉਹ ਉਹਨੂੰ ਵਰ੍ਹਿਆਂ ਤੋਂ ਨਾ ਮਿਲਿਆ ਹੋਵੇ, ਤੇ ਉਹਨੂੰ ਚਿਤ ਚੇਤਾ ਵੀ ਨਾ ਹੋਵੇ ਕਿ ਲੇਵਿਨਸਨ ਉਹਨੂੰ ਏਥੇ ਮਿਲ ਪਏਗਾ। "ਕੀ ਚੰਨ ਚਾੜ੍ਹਿਐ ਸਾਡੇ ਇਸ ਖਾਣ ਪੁਟ ਨੇ ?" ਦੁਬੋਵ ਨੇ ਲੇਵਿਨਸਨ ਵੱਲ ਆਪਣਾ ਭਾਰਾ, ਕਰੜਾ ਹੱਥ ਵਧਾਉਂਦਿਆਂ ਭਰੜਾਈ ਅਵਾਜ਼ ਵਿੱਚ ਹੌਲੀ ਜਿਹੀ ਪੁੱਛਿਆ।

"ਸਖ਼ਤ ਸਜ਼ਾ ਦਿਓ ਇਹਨੂੰ, ਅਜਿਹਾ ਸਬਕ ਪੜ੍ਹਾਉ ਕਿ ਮੁੜ ਕਿਸੇ ਨੂੰ ਖ਼ਰਾਬੀ ਕਰਨ ਦਾ ਹੀਆ ਨਾ ਪਏ," ਜਦੋਂ ਲੇਵਿਨਸਨ ਨੇ ਉਹਨੂੰ ਉਸ ਬਾਰੇ ਦਸਣਾ ਸ਼ੁਰੂ ਕੀਤਾ ਤਾਂ ਓਹ ਫੇਰ ਭਬਕਿਆ।

"ਸਾਨੂੰ ਚਿਰੋਕਾ ਪਹਿਲਾਂ ਮੋਰੋਜ਼ਕੇ ਦੇ ਗਿੱਟੇ ਭੰਨ ਦੇਣੇ ਚਾਹੀਦੇ ਸਨ; ਉਹ ਕੰਪਨੀ

ਦੇ ਸੁਹਣੇ ਨਾਂ 'ਤੇ ਇੱਕ ਧੱਬਾ ਏ," ਇੱਕ ਮਿੱਠ-ਬੋਲਾ ਗਭਰੂ ਕਹਿਣ ਲੱਗਾ ਜਿਸ ਨੇ ਵਿਦਿਆਰਥੀਆਂ ਵਾਲ਼ੀ ਟੋਪੀ ਤੇ ਲਿਸ਼ ਲਿਸ਼ ਕਰਦੇ ਬੂਟ ਪਾਏ ਹੋਏ ਸਨ; ਉਹਦੇ ਸਾਥੀਆਂ ਨੇ ਉਹਦਾ ਨਾਂ ਸਿਸਕੀਨ ਪਾਇਆ ਹੋਇਆ ਸੀ।

ਦੁਬੋਵ ਨੇ ਬਿਨਾਂ ਉਸ ਵੱਲ ਝਾਕਿਆਂ ਉਹਦੀ ਗਲ ਟੁੱਕੀ, "ਤੇਰੀ ਸਲਾਹ ਕਿਸ ਮੰਗੀ ਐ ?"

ਉਹ ਦੁਖਿਆ ਪਰ ਕਰੜਾ ਦਿਸਣ ਦਾ ਜਤਨ ਕਰਦਿਆਂ ਉਹਨੇ ਆਪਣੇ ਬੁਲ੍ਹ ਝੁਰੜਾ ਲਏ, ਪਰ ਆਪਣੇ ਉੱਤੇ ਟਿਕੀਆਂ ਲੇਵਿਨਸਨ ਦੀਆਂ ਹਾਸ ਉਡਾਂਦੀਆਂ ਨਜ਼ਰਾਂ ਤਕਦਿਆਂ ਸਾਰ ਉਹ ਭੀੜ ਵਿੱਚ ਓਝਲ ਹੋ ਗਿਆ।

ਪਲਟਨ ਦੇ ਕਮਾਂਡਰ ਨੇ ਤਲਖ਼ੀ ਨਾਲ਼ ਕਿਹਾ, "ਵੇਖਿਐ ਔਹ ਕੀੜਾ ? ਇਹਨੂੰ ਕੰਪਨੀ 'ਚ ਕਾਹਦੇ ਲਈ ਰੱਖਿਐ ? ਸੁਣਿਐਂ ਇਹ ਆਪੀਂ ਚੋਰੀ ਦੇ ਦੋਸ਼ ਵਿੱਚ ਕਾਲਜੋਂ ਕੱਢਿਆ ਗਿਆ ਸੀ।"

ਲੇਵਿਨਸਨ ਬੋਲਿਆ, "ਐਵੇਂ ਹਰ ਅਵਾਈ 'ਤੇ ਇਤਬਾਰ ਨਹੀਂ ਕਰ ਲੈਣਾ ਚਾਹੀਦਾ!"

"ਹੱਛਾ, ਹੁਣ ਅੰਦਰ ਜਾਣ ਦਾ ਵੇਲਾ ਹੋ ਗਿਐ," ਰਿਆਬਤਸ ਨੇ ਡਿਓੜੀ ਵਿੱਚੋਂ ਹੀ ਇੰਜ ਸੈਣਤ ਕਰਦਿਆਂ ਆਖਿਆ, ਜਿਵੇਂ ਉਹ ਕੁੱਝ ਸ਼ਰਮਿੰਦਾ ਹੋਵੇ ਤੇ ਉਹਨੂੰ ਇਤਬਾਰ ਨਹੀਂ ਸੀ ਆ ਰਿਹਾ ਕਿ ਉਹਦੇ ਘਾਹ ਪੱਤੇ ਨਾਲ਼ ਭਰੇ ਵਾੜੇ ਵਿੱਚ ਵਾਪਰੀ ਇੱਕ ਨਿੱਕੀ ਜਿਹੀ ਘਟਨਾ ਏਨੇ ਲੋਕਾਂ ਨੂੰ ਇਕੱਠਿਆਂ ਕਰ ਸਕਦੀ ਹੈ। "ਕਾਰਵਾਈ ਸ਼ੁਰੂ ਕਰਨ ਦਾ ਵਕਤ ਹੋ ਗਿਐ, ਸਾਥੀ ਕਮਾਂਡਰ...ਅਸੀਂ ਕੁੱਕੜ ਦੀ ਬਾਂਗ ਤੱਕ ਅਜਾਈਂ ਸਮਾਂ ਨਹੀਂ ਗੁਆ ਸਕਦੇ..."

ਕਮਰਾ ਕੁੱਝ ਗਰਮ ਗਰਮ ਹੋ ਗਿਆ ਤੇ ਤੰਬਾਕੂ ਦੇ ਧੂੰਏਂ ਨਾਲ਼ ਭਰ ਗਿਆ। ਬੰਚ ਕਾਫ਼ੀ ਨਹੀਂ ਸਨ, ਤੇ ਇੱਕ ਦੂਜੇ ਵਿੱਚ ਰਲੇ ਕਿਸਾਨ ਤੇ ਛਾਪੇਮਾਰ ਇਹਨਾਂ ਬੰਚਾਂ ਵਿਚਕਾਰ ਤੇ ਬਰੂਹਾਂ ਵਿੱਚ ਇੰਜ ਖਲੋਤੇ ਹੋਏ ਸਨ ਕਿ ਕਿਤੇ ਤਿਲ ਧਰਨ ਨੂੰ ਥਾਂ ਨਹੀਂ ਸੀ ਰਹੀ, ਤੇ ਲੇਵਿਨਸਨ ਦੀ ਧੌਣ ਉੱਤੇ ਉਹਨਾਂ ਦੇ ਸਾਹ ਪਏ ਮਹਿਸੂਸ ਹੁੰਦੇ ਸਨ।

ਰਿਆਬਤਸ ਨੇ ਉਦਾਸ ਰੌਂ ਵਿੱਚ ਆਖਿਆ, "ਸ਼ੁਰੂ ਕਰੋ, ਓਸਫ਼ ਅਬਰਾਮਿਚ।" ਉਹ ਆਪਣੇ ਆਪ ਨਾਲ਼ ਤੇ ਕਮਾਂਡਰ ਨਾਲ਼ ਖਿੱਝਿਆ ਹੋਇਆ ਸੀ, ਹੁਣ ਉਹਨੂੰ ਸਾਰੇ ਦਾ ਸਾਰਾ ਮਾਮਲਾ ਹੀ ਇੱਕ ਵਿਅਰਥ ਤੇ ਬੇਲੋੜਾ ਝੰਜਟ ਜਾਪਦਾ ਪਿਆ ਸੀ।

ਮੂੰਹ ਬਿਸੋਰਦਿਆਂ ਤੇ ਕੈਰੀਆਂ ਅੱਖਾਂ ਨਾਲ਼ ਵੇਖਦਿਆਂ ਮੋਰੋਜ਼ਕਾ ਬੂਹੇ ਵਿੱਚੋਂ ਧੱਕਾ ਦੇਂਦਿਆਂ ਲੰਘਿਆ ਤੇ ਦੁਬੋਵ ਦੇ ਨਾਲ਼ ਜਾ ਖਲੋਤਾ।

ਲੇਵਿਨਸਨ ਨੇ ਇਹ ਗੱਲ ਜ਼ੋਰ ਨਾਲ਼ ਆਖੀ ਕਿ ਉਹ ਕਿਸਾਨਾਂ ਨੂੰ ਕਦੇ ਵੀ ਕੰਮੋਂ ਧਰੂਹ ਕੇ ਇਥੇ ਨਾ ਲਿਆਉਂਦਾ ਜੇ ਉਹਦਾ ਖ਼ਿਆਲ ਨਾ ਹੁੰਦਾ ਕਿ ਇਸ ਮਾਮਲੇ ਦਾ ਸੰਬੰਧ ਹਰ ਇੱਕ ਨਾਲ਼ ਹੈ। ਇਹਦਾ ਅਸਰ ਉਹਨਾਂ ਤੇ ਛਾਪੇਮਾਰਾਂ ਦੁਹਾਂ ਉੱਤੇ ਪੈਂਦਾ ਹੈ, ਤੇ ਏਸ ਤੋਂ ਬਿਨਾਂ ਕੰਪਨੀ ਵਿੱਚ ਕਈ ਮੁਕਾਮੀ ਬੰਦੇ ਵੀ ਤਾਂ ਹਨ।

ਉਹਨੇ ਆਪਣੇ ਲਫ਼ਜ਼ਾਂ ’ਤੇ ਪੂਰਾ ਜ਼ੋਰ ਦੇਂਦਿਆਂ ਤੇ ਕਿਸਾਨਾਂ ਦੇ ਬੋਲਣ-ਢੰਗ ਦੀ ਨਕਲ ਕਰਦਿਆਂ ਆਪਣੀ ਗਲ ਮੁਕਾਈ, “ਹੁਣ ਫ਼ੈਸਲਾ ਤੁਹਾਡੇ ਹੱਥ ਏ।” ਇਹ ਆਖ ਉਸ ਹੌਲੀ ਜਹੀ ਬੰਚ ਤੇ ਬਹਿ ਕੇ ਢੋਹ ਲਾ ਲਈ। ਉਹ ਇੱਕ ਦਮ ਛੋਟਾ ਤੇ ਨਿਗੂਣਾ ਜਿਹਾ ਬਣ ਗਿਆ, ਮੋਮਬੱਤੀ ਵਾਂਗ ਬੁੱਝ ਗਿਆ ਤੇ ਪੰਚਾਇਤ ਹਨੇਰੇ ਵਿੱਚ ਮਾਮਲਾ ਨਜਿੱਠਣ ਲਈ ਰਹਿ ਗਈ।

ਬਹੁਤ ਸਾਰੇ ਬੰਦੇ ਇੱਕੋ ਵੇਲੇ ਬੋਲਣ ਲੱਗੇ, ਉਹ ਸੱਭੋ ਹੀ ਭੌਂਦਲੇ ਹੋਏ ਤੇ ਦੁਚਿੱਤੀ ਵਿੱਚ ਸਨ, ਬੇਤੁੱਕੀਆਂ ਤੇ ਨਕਾਰੀਆਂ ਜਿਹੀਆਂ ਗੱਲਾਂ ਤੇ ਥਿੜਕ ਰਹੇ ਸਨ; ਏਨੇ ਨੂੰ ਕੁੱਝ ਹੋਰ ਲੋਕ ਵੀ ਆ ਗਏ; ਤੇ ਛੇਤੀ ਹੀ ਇਹ ਸਮਝਣਾ ਅਸੰਭਵ ਹੋ ਗਿਆ ਕਿ ਕੀ ਆਖਿਆ ਜਾ ਰਿਹਾ ਹੈ। ਬਹੁਤੇ ਬੋਲਣ ਵਾਲ਼ੇ ਕਿਸਾਨ ਹੀ ਸਨ; ਛਾਪੇਮਾਰ ਮੌਕਾ ਉਡੀਕ ਰਹੇ ਸਨ।

“ਨਹੀਂ, ਇਹ ਠੀਕ ਨਹੀਂ,” ਧੌਲ-ਸਿਰਾ ਬੁੱਢਾ ਆਦਮੀ, ਯੇਵਸਤਾਫ਼ੀ, ਜਿਸ ਦੇ ਮੂੰਹ ਉੱਤੇ ਝੁਰੜੀਆਂ ਪਈਆਂ ਹੋਈਆਂ ਸਨ, ਕਰੜੀ ਆਵਾਜ਼ ਵਿੱਚ ਬੋਲਿਆ, “ਪਹਿਲੀਆਂ ਵਿੱਚ ਜ਼ਾਰ ਨਿਕੋਲਾਈ ਦੇ ਜ਼ਮਾਨੇ, ਉਹ ਅਜਿਹੀਆਂ ਗੱਲਾਂ ਲਈ ਤੁਹਾਨੂੰ ਪਿੰਡ ਵਿੱਚ ਧਰੂਹੀ ਫਿਰਦੇ। ਚੋਰੀ ਦਾ ਮਾਲ ਤੁਹਾਡੀ ਧੌਣ ਨਾਲ਼ ਬੰਨ੍ਹ ਕੇ, ਪਤੀਲੇ ਖੜਕਾਂਦੇ, ਸੜਕਾਂ ’ਤੇ ਘਸੀਟਦੇ।”

ਗੋਲ ਮੋਢਿਆਂ ਵਾਲ਼ੇ ਇੱਕ ਅੱਖੋਂ ਕਾਣੇ ਬੰਦੇ ਨੇ ਚੀਕ ਕੇ ਆਖਿਆ, “ਨਿਕੋਲਾਈ ਦੇ ਸਮਿਆਂ ਦੇ ਕਿੱਸੇ ਨਾ ਪਿਆ ਛੁਹ!” ਉਹ ਆਪਣੀਆਂ ਬਾਹਾਂ ਖਿਲਾਰਨਾ ਚਾਹੁੰਦਾ ਸੀ ਪਰ ਏਸ ਲਈ ਚੋਖੀ ਥਾਂ ਓਥੇ ਨਹੀਂ ਸੀ, ਤੇ ਉਹਨੂੰ ਪਹਿਲਾਂ ਤੋਂ ਵੀ ਬਹੁਤਾ ਰੋਹ ਚੜ੍ਹ ਗਿਆ। “ਬਸ ਤੈਨੂੰ ਇੱਕ ਆਪਣੇ ਜ਼ਾਰ ਦਾ ਈ ਪਤੈ! ਲੱਦ ਗਏ ਨੇ ਉਹ ਵੇਲੇ, ਚੰਗਾ ਹੋਇਆ ਗਲੋਂ ਲੱਥਾ!!”

ਬੁੱਢੇ ਬਾਬੇ ਨੇ ਦ੍ਰਿੜ੍ਹਤਾ ਨਾਲ਼ ਮੁੜ ਆਖਿਆ, “ਜ਼ਾਰ ਹੋਵੇ ਭਾਵੇਂ ਨਾ, ਪਰ ਇਹ ਗੱਲ ਫਿਰ ਵੀ ਠੀਕ ਨਹੀਂ। ਜਿਵੇਂ ਵੀ ਹੋ ਸਕੇ ਅਸਾਂ ਇਹਨਾਂ ਦੇ ਪੂਰੇ ਦੇ ਪੂਰੇ ਟੋਲੇ ਨੂੰ ਖੁਆਣੈ, ਪਰ ਅਸੀਂ ਏਥੇ ਚੋਰ ਨਹੀਂ ਪਾਲ ਸਕਦੇ।”

“ਕੌਣ ਆਖਦਾ ਹੈ ਚੋਰ ਪਾਲੋ? ਕੋਈ ਚੋਰਾਂ ਦਾ ਪੱਖ ਨਹੀਂ ਪੂਰਦਾ। ਹੋ ਸਕਦੈ ਤੂੰ ਆਪੀਂ ਚੋਰ ਪਾਲ ਰਿਹਾ ਹੋਵੇਂ,” ਕਾਣੇ ਨੇ ਬੁੱਢੇ ਦੇ ਪੁੱਤ ਵੱਲ ਸੈਣਤ ਕਰਦਿਆਂ ਆਖਿਆ, ਜਿਹੜਾ ਪਿਛਲੇ ਦਸਾਂ ਵਰ੍ਹਿਆਂ ਤੋਂ ਗੰਮ ਸੀ। “ਸਾਨੂੰ ਨਵੇਂ ਨੇਮ ਬਣਾਨੇ ਚਾਹੀਦੇ ਨੇ। ਮੁੰਡਾ ਛੇਆਂ ਵਰ੍ਹਿਆਂ ਤੋਂ ਲੜ ਰਿਹੈ, ਕੀ ਹੋਇਆ ਜੇ ਉਹ ਇੱਕ ਹਦਵਾਣੇ ’ਤੇ ਰੀਝ ਪਿਆ?”

ਇੱਕ ਹੋਰ ਜਣਾ ਬੋਲ ਪਿਆ, “ਪਰ ਇਹ ਗੱਲ ਉਹ ਚੋਰੀ ਕਿਉਂ ਕਰੇ? ਤੇ ਚੋਰੀ ਵੀ ਤਾਂ ਨਿਕੰਮੇ ਹਦਵਾਣੇ ਦੀ! ਜੇ ਉਹ ਮੈਥੋਂ ਆ ਮੰਗਦਾ ਤਾਂ ਮੈਂ ਟੋਕਰਾ ਭਰ ਦਿੰਦਾ ਤੇ ਕੌਡੀ ਨਾ ਮੰਗਦਾ। ਲੈ ਜਾ ਪਰੇ... ਅਸੀਂ ਜਦੋਂ ਇਹ ਸੂਰਾਂ ਨੂੰ ਖੁਆਨੇ ਆਂ, ਫੇਰ ਇੱਕ ਚੰਗੇ ਬੰਦੇ ਨੂੰ ਇਹ ਗੋਹਾ ਦੇਣੋਂ ਅਸੀਂ ਨਾਂਹ ਕਿਵੇਂ ਕਰਦੇ?”

ਕਿਸਾਨਾਂ ਦੀਆਂ ਅਵਾਜ਼ਾਂ ਵਿੱਚ ਕੋਈ ਗ਼ੁੱਸਾ ਨਹੀਂ ਸੀ। ਬਹੁ-ਸੰਮਤੀ ਦੀ ਰਾਏ ਵਿੱਚ ਇਹ ਪੁਰਾਣੇ ਨੇਮ ਹੁਣ ਉੱਕਾ ਹੀ ਨਿਕੰਮੇ ਸਨ ਤੇ ਮਾਮਲਾ ਕਿਸੇ ਨਵੇਂ ਢੰਗ ਨਾਲ਼ ਨਜਿੱਠਿਆ ਜਾਣਾ ਚਾਹੀਦਾ ਸੀ।

ਕਿਸੇ ਨੇ ਉੱਚੀ ਅਵਾਜ਼ ਵਿੱਚ ਆਖਿਆ, "ਉਹ ਤੇ ਪ੍ਰਧਾਨ ਮਿਲ ਕੇ ਆਪੇ ਇਹਦਾ ਨਬੇੜਾ ਕਰ ਲੈਣ, ਅਸੀਂ ਵਿੱਚ ਨਹੀਂ ਆਉਣਾ।"

ਲੇਵਿਨਸਨ ਮੁੜ ਉਠਿਆ ਤੇ ਮੇਜ਼ ਤੇ ਠਕ-ਠਕ ਕੀਤੀ।

ਉਹ ਸਹਿਜੇ ਸਹਿਜੇ ਹੌਲੀ ਜਿਹੀ ਪਰ ਸਾਫ਼ ਤਰ੍ਹਾਂ ਬੋਲਿਆ ਤਾਂ ਜੁ ਸੱਭੇ ਸੁਣ ਸਕਣ, "ਇੱਕ ਇੱਕ ਕਰਕੇ, ਸਾਥੀਓ। ਜੇ ਅਸੀਂ ਸਾਰੇ ਈ ਇਕੋ ਵੇਲੇ ਬੋਲਾਂਗੇ ਤਾਂ ਕੁੱਝ ਪਿੜ-ਪੱਲੇ ਨਹੀਂ ਪੈਣ ਲੱਗਾ। ਮੋਰੋਜ਼ਕਾ ਕਿੱਥੇ ਐ ? ਐਧਰ ਆ!" ਲਿਵਨਸਨ ਨੇ ਰੋਹਬ-ਭਰੀ ਅਵਾਜ਼ ਵਿੱਚ ਕਿਹਾ, ਤੇ ਸਭ ਦੀਆਂ ਨਜ਼ਰਾਂ ਅਰਦਲੀ ਵਲ ਭੌਂ ਗਈਆਂ।

ਮੋਰੋਜ਼ਕੇ ਨੇ ਕੁਰਖ਼ਤ ਅਵਾਜ਼ ਵਿੱਚ ਆਖਿਆ, "ਮੈਂ ਜਿਥੇ ਆਂ, ਠੀਕ ਆਂ।"

"ਟੁਰ ਵੀ!" ਦੁਬੋਵ ਨੇ ਹੁੱਝ ਮਾਰਦਿਆਂ ਕਿਹਾ।

ਮੋਰੋਜ਼ਕਾ ਝਕਿਆ। ਲੇਵਿਨਸਨ ਅਗਾਂਹ ਵੱਲ ਝੁਕਿਆ ਤੇ ਉਹਦੀਆਂ ਇੱਕ-ਟਕ ਨਜ਼ਰਾਂ ਮੋਰੋਜ਼ਕੇ ਨੂੰ ਆਪਣੀ ਪਕੜ ਵਿੱਚ ਲੈਂਦਿਆਂ, ਭੀੜ ਵਿੱਚੋਂ ਇੰਜ ਖਿੱਚ ਲਿਆਈਆਂ ਜਿਵੇਂ ਸੰਨ੍ਹੀ ਕੰਧ ਵਿੱਚੋਂ ਮੇਖ ਖਿਚ ਲੈਂਦੀ ਹੈ।

ਨੀਵੀਂ ਪਾਈ ਮੋਰੋਜ਼ਕਾ ਭੀੜ ਵਿੱਚੋਂ ਮੇਜ਼ ਵੱਲ ਗਿਆ। ਉਹ ਮੁੜ੍ਹਕੋ ਮੁੜ੍ਹਕੀ ਸੀ ਤੇ ਉਹਦੇ ਹੱਥ ਕੰਬ ਰਹੇ ਸਨ। ਇਹ ਗੱਲ ਜਾਣਦਿਆਂ ਕਿ ਸੈਆਂ ਹੀ ਘੋਖਦੀਆਂ ਅੱਖਾਂ ਉਹਦੇ 'ਤੇ ਟਿਕੀਆਂ ਹੋਈਆਂ ਹਨ, ਉਹਨੇ ਆਪਣੀ ਧੌਣ ਸਿੱਧੀ ਕਰਨ ਦਾ ਜਤਨ ਕੀਤਾ, ਪਰ ਉਹਨੂੰ ਗਨਚਾਰੇਨਕੋ ਦਾ ਨਿਰਦਈ ਤੇ ਵਾਲਾਂ ਨਾਲ਼ ਭਰਿਆ ਮੂੰਹ ਦਿਸਿਆ। ਉਹਦਾ ਮੁਹਾਂਦਰਾ ਇਕੋ ਵੇਲੇ ਦਰਦਵੰਦ ਤੇ ਕਰੜਾ ਸੀ। ਉਹ ਉਹਦੀ ਝਾਲ ਨਾ ਝੱਲ ਸਕਿਆ ਤੇ ਬਾਰੀ ਵਲ ਮੂੰਹ ਭੁਆ ਕੇ ਅਡੋਲ ਖਲੋਤਾ ਰਿਹਾ। ਉਹਦੀਆਂ ਨਜ਼ਰਾਂ ਬਾਹਰ ਹਨੇਰੇ ਸਖਣੇਪਨ 'ਤੇ ਟਿਕੀਆਂ ਹੋਈਆਂ ਸਨ।

"ਆਓ ਹੁਣ ਇਹਦਾ ਨਬੇੜਾ ਕਰੀਏ," ਲੇਵਿਨਸਨ ਨੇ ਆਖਿਆ, ਉਹਦੀ ਆਵਾਜ਼ ਅਜੇ ਵੀ ਅਸਧਾਰਨ ਤੌਰ 'ਤੇ ਅਡੋਲ ਹੌਲੀ ਸੀ, ਭਾਵੇਂ ਇਹ ਉਹਨਾਂ ਸਭਨਾਂ ਤੱਕ ਅੱਪੜ ਗਈ, ਉਹਨਾਂ ਤੱਕ ਵੀ ਜਿਹੜੇ ਡਿਓੜੀ ਵਿੱਚ ਖਲੋਤੇ ਸਨ।

"ਕੌਣ ਬੋਲਣਾ ਚਾਹੁੰਦੈ ? ਕੀ ਤੁਸੀਂ ਬੋਲੋਗੇ, ਬਾਬਾ ਜੀ ?"

ਯੇਵਸਤਾਫ਼ੀ ਨੇ ਘਬਰਾਹਟ ਵਿੱਚ ਜਵਾਬ ਦਿੱਤਾ, "ਮੈਂ ਕਿਉਂ ਬੋਲਾਂ ? ਅਸੀਂ ਤਾਂ ਬਸ ਆਪੋ 'ਚ ਗਲਾਂ ਪਏ ਕਰਦੇ ਸਾਂ..."

ਕਿਸਾਨਾਂ ਨੇ ਉਚੀ ਅਵਾਜ਼ ਵਿੱਚ ਕਿਹਾ, "ਬੋਲਣ ਦੀ ਭਲਾ ਗਲ ਈ ਕਿਹੜੀ ਐ! ਆਪੇ ਨਜਿੱਠ ਲਓ।"

"ਠਹਿਰਨਾ, ਬਾਬਾ – ਮੈਂ ਬੋਲਣਾ ਚਾਹੁੰਨਾ!" ਦੁਬੋਵ ਅਚਣਚੇਤ ਫੁੱਟ ਪਿਆ, ਉਹਦੀ ਅਵਾਜ਼ ਵਿੱਚ ਸਾਂਭਿਆ ਹੋਇਆ ਵੇਗ ਸੀ। ਉਹ ਬੁੱਢੇ ਬਾਬੇ ਯੇਵਸਤਾਫ਼ੀ ਵੱਲ ਤੱਕ ਰਿਹਾ ਸੀ, ਤੇ ਇਸ ਕਰਕੇ ਉਹਦੇ ਮੂੰਹੋਂ ਲੇਵਿਨਸਨ ਲਈ "ਬਾਬਾ" ਲਫ਼ਜ਼ ਨਿਕਲ ਗਿਆ। ਉਹਦੀ ਅਵਾਜ਼ ਵਿੱਚ ਕੁੱਝ ਸੀ, ਜਿਸ ਕਾਰਨ ਸਭੇ ਤ੍ਰਭਕ ਪਏ ਤੇ ਸਭਨਾਂ ਉਸ ਵੱਲ ਆਪਣੇ ਮੂੰਹ ਭੁਆ ਲਏ।

ਉਹ ਭੀੜ ਨੂੰ ਚੀਰਦਾ ਮੇਜ਼ ਵੱਲ ਵਧਿਆ ਤੇ ਮੋਰੋਜ਼ਕੇ ਦੇ ਕੋਲ ਜਾ ਖਲੋਤਾ। ਉਹਦੇ ਲੰਮੇ-ਚੌੜੇ ਤੇ ਭਾਰੇ ਸਰੀਰ ਨੇ ਲੇਵਿਨਸਨ ਨੂੰ ਆਪਣੇ ਉਹਲੇ ਕਰ ਲਿਆ।

"ਤੁਸੀਂ ਚਾਂਹਦੇ ਓ ਅਸੀਂ ਮਾਮਲਾ ਆਪਣੇ ਆਪ ਨਜਿੱਠ ਲਈਏ?" ਉਹ ਅਚਣਚੇਤ ਅਗਾਂਹ ਝੁਕਦਿਆਂ ਜੋਰ ਨਾਲ਼ ਬੋਲਿਆ, "ਚੰਗਾ ਫੇਰ ਅਸੀਂ ਆਪੇ ਨਜਿੱਠ ਲਵਾਂਗੇ!" ਉਹ ਤੇਜ਼ੀ ਨਾਲ਼ ਮੋਰੋਜ਼ਕੇ ਵੱਲ ਉਲਰਿਆ ਤੇ ਆਪਣੀਆਂ ਬਲਦੀਆਂ ਅੱਖਾਂ ਉਹਨੇ ਉਸ ਉੱਤੇ ਗੱਡ ਦਿੱਤੀਆਂ। "ਤੂੰ ਆਖਦਾ ਏਂ ਤੂੰ ਸਾਡੇ 'ਚੋਂ ਏਂ—ਖਾਣ-ਪੁਟ?" ਉਹਨੇ ਤਣਦਿਆਂ ਹੋਇਆ ਮਿਹਣੇ-ਭੀਰ ਅਵਾਜ਼ ਵਿੱਚ ਪੁੱਛਿਆ "ਦੋਗਲਿਆ, ਸੁਚਾਨ ਦਿਆ ਨਿਘਰ ਗਿਆ, ਕਮਜ਼ਾਤਾ! ਤੂੰ ਸਾਡਾ ਬਣਨਾ ਨਹੀਂ ਚਾਹੁੰਦਾ? ਤੂੰ ਚੋਰੀ ਕਰਨੇ? ਤੂੰ ਸਾਡਾ ਸਭਨਾਂ "ਕੋਲਾ ਖਾਣ ਵਾਲਿਆਂ" ਦਾ ਨੱਕ ਵੱਢ ਦਿੱਤੈ! ਚੰਗਾ ਵੇਖ ਹੁਣ!" ਦੁਬੋਵ ਦੇ ਲਫ਼ਜ਼ਾਂ ਨੇ ਡਿੱਗਦੇ ਹੋਏ ਕੋਲੇ ਦੀ ਗੂੰਜਦੀ ਧਾਤਵੀਂ ਅਵਾਜ਼ ਨਾਲ਼ ਚੁੱਪ ਤੋੜ ਸੁੱਟੀ।

ਮੋਰੋਜ਼ਕੇ ਨੇ ਪੂਣੀ ਵਾਂਗ ਚਿੱਟਿਆਂ ਪੈਂਦਿਆਂ ਉਹਦੇ ਵੱਲ ਤੱਕਿਆ! ਉਹਦੇ ਲਈ ਆਪਣੀਆਂ ਨਜ਼ਰਾਂ ਹਟਾਉਣੀਆਂ ਅਸੰਭਵ ਹੋ ਗਈਆਂ ਤੇ ਉਹਦੇ ਦਿਲ ਨੂੰ ਖੋਹ ਪੈਣ ਲੱਗੀ।

ਦੁਬੋਵ ਨੇ ਮੁੜ ਆਖਿਆ, "ਚੰਗਾ! ਜਾਹ, ਬਣ ਜਾ ਚੋਰ। ਵੇਖਾਂਗੇ ਸਾਥੋਂ ਬਿਨਾਂ ਤੂੰ ਕਿਵੇਂ ਝਟ ਲੰਘਾਨੈਂ। ਅਸੀਂ... ਅਸੀਂ ਇਹਨੂੰ ਧੱਕੇ ਮਾਰ ਬਾਹਰ ਕੱਢ ਦਿਆਂਗੇ!" ਉਹਨੇ ਤੇਜ਼ੀ ਨਾਲ਼ ਲੇਵਿਨਸਨ ਵੱਲ ਮੁੜਦਿਆਂ ਆਪਣੀ ਗੱਲ ਮੁਕਾਈ।

ਇੱਕ ਛਾਪੇਮਾਰ ਨੇ ਚੀਕ ਕੇ ਪੁੱਛਿਆ, "ਪਤੈ, ਕੀਹਨੂੰ ਧੱਕੇ ਮਾਰ ਕੇ ਪਿਆ ਕਢਨੈਂ?"

ਦੁਬੋਵ ਨੇ ਇੱਕ ਪੈਰ ਅਗਾਂਹ ਵੱਲ ਤੁਰਦਿਆਂ ਗੱਜ ਕੇ ਪੁੱਛਿਆ, "ਕੀ?"

ਕਮਰੇ ਦੇ ਖੂੰਜਿਓਂ ਕਿਸੇ ਦੀ ਗੁਣਗੁਣੀ ਤਰਸਵਾਨ ਆਵਜ਼ ਧਰਧਰਾਈ, "ਰਬ ਦਾ ਵਾਸਤਾ ਜੇ, ਐਵੇਂ ਔਖੇ ਨਾ ਪਏ ਹੋਵੋ, ਜਣਿਓਂ!"

ਲੇਵਿਨਸਨ ਨੇ ਪਿਛਲੇ ਪਾਸਿਓਂ ਪਲਟਨ ਦੇ ਕਮਾਂਡਰ ਦੀ ਬਾਂਹ ਫੜੀ ਤੇ ਅਰਾਮ ਨਾਲ਼ ਆਖਿਆ, "ਦੁਬੋਵ! ਇੱਕ ਪਾਸੇ ਹਟੀਂ – ਮੈਨੂੰ ਕੁੱਝ ਦਿਸਦਾ ਨਹੀਂ..."

ਦੁਬੋਵ ਇੱਕ ਦਮ ਸ਼ਾਂਤ ਹੋ ਗਿਆ। ਉਹ ਝੱਕਿਆ ਤੇ ਝੇਂਪਦਿਆਂ ਅੱਖ ਝਮਕੀ।

ਗਨਚਾਰੇਨਕਾ ਅਚਣਚੇਤ ਆਪਣਾ ਘੁੰਗਰਿਆਲਾ ਤੇ ਧੁੱਪ-ਚਿਟਿਆਇਆ ਸਿਰ ਭੀੜ ਵਿੱਚੋਂ ਉਤਾਂਹ ਚੁੱਕਦਿਆਂ ਬੋਲਿਆ, "ਅਸੀਂ ਇਸ ਉੱਲੂ ਨੂੰ ਕਿਵੇ ਬਾਹਰ ਧੱਕ ਸਕਦੇ ਹਾਂ? ਮੇਰਾ ਮਤਲਬ ਉਹਦਾ ਪੱਖ ਪੂਰਨਾ ਨਹੀਂ, ਇਹ ਗੱਲ ਤਾਂ ਹੋ ਈ ਨਹੀਂ ਸਕਦੀ। ਜਣਾ ਤਾਂ ਨਿੱਘਰ ਈ ਗਿਐ, ਇਹਨੇ ਬੜਾ ਮਾੜਾ ਕੀਤੈ। ਮੈਂ ਇਹਦੇ ਪਿਛੇ ਪਿਆ ਰਹਿਨਾਂ। ਪਰ ਇਹਦਾ ਕੁੱਜ ਨਾ ਕੁੱਝ ਕਰਨਾ ਈ ਪਊ-ਪਰ ਜਦੋਂ ਲੜਨ ਦਾ ਵੇਲਾ ਆਉਂਦੈ ਤਾਂ ਇਹ ਬੜਾ ਚੰਗਾ ਸਿਪਾਈ ਆ। ਉਸੂਰੀ ਦੇ ਮੋਰਚੇ 'ਤੇ ਅਸੀਂ ਇਕੱਠੇ ਲੜੇ ਸਾਂ। ਇਹ ਸਾਡੇ 'ਚੋਂ ਈ ਏ – ਇਹ ਸਾਨੂੰ ਕਦੇ ਧੋਖਾ ਨਹੀਂ ਦੇਣ ਲੱਗਾ।"

ਦੁਬੋਵ ਸੜ ਬਲ ਕੇ ਬੋਲਿਆ, "ਤੁਹਾਡੇ 'ਚੋਂ ਏਂ! ਤੇ ਕੀ ਉਹ ਸਾਡੇ 'ਚੋਂ ਨਹੀਂ?

ਅਸੀਂ ਇਹਦੇ ਨਾਲ਼ ਇੱਕ ਚੰਦਰੀ ਖਾਣ ਵਿੱਚ ਕੰਮ ਕੀਤੈ। ਤਿੰਨ ਮਹੀਨੇ ਅਸੀਂ ਇੱਕੋ ਓਵਰ ਕੋਟ ਥੱਲੇ ਸੁੱਤੇ। ਤੇ ਹੁਣ ਜਣਾ ਖਣਾ ਸਾਨੂੰ ਸਬਕ ਪੜ੍ਹਾਣਾ ਚਾਹੁੰਦੈ!" ਅਖ਼ੀਰਲੇ ਲਫ਼ਜ਼ ਉਹਨੇ ਓਦੋਂ ਗੱਜ ਕੇ ਆਖੇ, ਜਦੋਂ ਉਹਨੂੰ ਮਿਠ-ਬੋਲੇ ਸਿਸਕੀਨ ਦੀ ਗੱਲ ਚੇਤੇ ਆਈ।

"ਇਸ ਗਲ ਵਲ ਵੀ ਮੈਂ ਆਂਦਾ ਹਾਂ," ਗਨਚਾਰੇਨਕੋ ਨੇ ਇਹ ਸੋਚ ਕੇ ਕਿ ਦੁਬੋਵ ਦਾ ਇਸ਼ਾਰਾ ਓਸੇ ਵਲ ਹੈ, ਉਹਨੂੰ ਹੈਰਾਨ ਨਜ਼ਰ ਨਾਲ਼ ਤਕਦਿਆਂ ਕਿਹਾ, "ਅਸੀਂ ਇਹਦੀ ਕਰਤੂਤ ਐਵੇਂ ਹੀ ਨਹੀਂ ਭੁਲਾ ਸਕਦੇ ਤੇ ਨਾ ਹੀ ਇਹਨੂੰ ਧੱਕੇ ਮਾਰ ਕੇ ਬਾਹਰ ਕੱਢ ਸਕਦੇ ਹਾਂ। ਆਪਣੇ ਬੰਦਿਆਂ ਨਾਲ਼ ਇਵੇਂ ਕਿੰਜ ਕੀਤਾ ਜਾ ਸਕਦਾ ਹੈ? ਮੇਰੀ ਸਲਾਹ ਏ, ਅਸੀਂ ਏਸ ਕੋਲੋਂ ਈ ਪੁੱਛ ਵੇਖੀਏ।" ਉਹਨੇ ਆਪਣੇ ਭਾਰੇ ਹੱਥ ਦੀ ਸੈਣਤ ਇੰਜ ਕੀਤੀ, ਜਿਵੇਂ ਆਪਣੀ ਜ਼ਰੂਰੀ ਤੇ ਨਿਆਂ ਭਰਪੂਰ ਸੁਲਾਹ ਮੁਤਾਬਕ ਜੋ ਵੀ ਬੇਲੋੜਾ ਸੀ, ਉਹਨੂੰ ਨਿਖੇੜ ਰਿਹਾ ਹੋਏ।

"ਠੀਕ ਏ! ਉਹਨੂੰ ਈ ਪੁੱਛ ਲਓ! ਉਹਨੂੰ ਦੱਸਣ ਦਿਓ, ਹੁਣੇ ਪਰਖ ਹੋ ਜਾਏਗੀ ਕਿ ਉਹ ਸਾਡੇ 'ਚੋਂ ਈ ਏ ਜਾਂ ਨਹੀਂ..."

ਦੁਬੋਵ ਜਿਹੜਾ ਆਪਣੀ ਥਾਵੇਂ ਜਾਣ ਲਈ ਭੀੜ 'ਚੋਂ ਆਪਣਾ ਰਾਹ ਬਣਾਉਣ ਲੱਗਾ ਸੀ, ਲਾਂਘੇ ਵਿੱਚ ਖਲੋ ਗਿਆ ਤੇ ਮੋਰੋਜ਼ਕੇ ਵਲ ਖੋਜੀ ਨਜ਼ਰਾਂ ਨਾਲ਼ ਝਾਕਿਆ।

ਅਰਦਲੀ ਨੇ ਭੌਂਦਲ ਕੇ ਉਹਦੇ ਵੱਲ ਤੱਕਿਆ। ਉਹਦੀਆਂ ਮੁੜ੍ਹਕੋ-ਮੁੜ੍ਹਕੀ ਹੋਈਆਂ ਉਂਗਲਾਂ ਆਪਣੇ ਕੁੜਤੇ ਨੂੰ ਘਬਰਾਹਟ ਵਿੱਚ ਮਰੋੜ ਰਹੀਆਂ ਸਨ।

"ਹਲਾ, ਦਸ ਭਈ ਤੂੰ ਕੀ ਕਹਿਣੈਂ?"

ਮੋਰੋਜ਼ਕੇ ਨੇ ਅੱਖ ਦੇ ਖੂੰਜੇ ਵਿੱਚੋਂ ਲੇਵਿਨਸਨ ਵੱਲ ਇੱਕ ਨਜ਼ਰ ਸੁੱਟੀ।

"ਕੀ ਤੁਸੀਂ ਠੀਕ ਈ ਸਮਝਦੇ ਓ ਕਿ ਮੈਂ..." ਉਹ ਬੋਲਣ ਲੱਗਾ ਪਰ ਇੱਕ ਦਮ ਲਫ਼ਜ਼ਾਂ ਦੀ ਥੁੜੋਂ ਚੁਪ ਹੋ ਗਿਆ।

ਉਹਨਾਂ ਨੇ ਉਹਦਾ ਦਿਲ ਵਧਾਂਦਿਆਂ ਉਚੀ ਅਵਾਜ਼ ਵਿੱਚ ਆਖਿਆ, "ਬੋਲੀ ਚਲ, ਬੋਲੀ ਚਲ!"

"ਕੀ ਤੁਸੀਂ ਸਮਝਦੇ ਓ ਮੈਂ... ਮੈਂ... ਅਜਿਹੀ...।" ਮੁੜ ਉਹਨੂੰ ਲਫ਼ਜ਼ ਨਾ ਮਿਲੇ, ਤੇ ਉਸ ਰਿਆਬਤਸ ਨੂੰ ਸਿਰ ਨਾਲ਼ ਸੈਣਤ ਕੀਤੀ। "ਕਿਉਂ ਭਈ, ਉਹ ਹਦਵਾਣੇ। ਜੇ ਮੈਂ ਸੋਚਿਆ ਹੁੰਦਾ...ਕੀ ਮੈਂ ਅਜਿਹਾ ਕਰਦਾ... ਕੀ ਮੈਂ ਇਹ ਕਿਸੇ ਬੁਰੀ ਨੀਤ ਨਾਲ਼ ਕੀਤੈ? ਸਾਨੂੰ ਤਾਂ ਬਚਪਣ ਵਿੱਚ ਈ ਚੋਰੀ ਦੀ ਵਾਦੀ ਪੈ ਗਈ ਸੀ-ਤੁਹਾਨੂੰ ਵੀ ਤਾਂ ਪਤੈ...ਤੇ ਮੈਨੂੰ ਵੀ... ਤੇ ਜਿਵੇਂ ਦੁਬੋਵ ਨੇ ਆਖਿਐ, ਮੈਂ ਤੁਹਾਨੂੰ ਸਭਨਾਂ ਨੂੰ ਨਮੋਸ਼ੀ ਦੁਆਈ ਐ। ਪਰ ਕੀ ਮੈਂ ਸਚੀਂ ਮੁਚੀਂ, ਭਰਾਵੋ?..." ਇਹ ਅਖ਼ੀਰਲੇ ਲਫ਼ਜ਼ ਸਿੱਧੇ ਉਹਦੇ ਦਿਲੋਂ ਨਿਕਲੇ ਸਨ। ਉਹ ਅੱਗੇ ਝੁਕਿਆ, ਉਹਨੇ ਹੱਥਾਂ ਨਾਲ਼ ਆਪਣੀ ਹਿੱਕ ਫੜੀ ਹੋਈ ਸੀ, ਤੇ ਉਹਦੀਆਂ ਅੱਖਾਂ ਇੱਕ ਨਿੱਘੇ, ਅਥਰਾਏ ਚਾਨਣ ਨਾਲ਼ ਲਿਸ਼ਕ ਰਹੀਆਂ ਸਨ... "ਮੈਂ ਤੁਹਾਡੇ 'ਚੋਂ ਕਿਸੇ ਲਈ ਵੀ ਆਪਣੀ ਜਿੰਦ ਤਕ ਦੇ ਸਕਨਾਂ, ਮੈਂ ਕਦੇ ਵੀ ਤੁਹਾਨੂੰ ਨਮੋਸ਼ੀ ਨਹੀਂ ਦੁਆਵਾਂਗਾ!"

ਕਿਤੇ ਬਾਹਰੋਂ ਓਪਰੀਆਂ ਅਵਾਜ਼ਾਂ ਕਮਰੇ ਵਿੱਚ ਆਈਆਂ, ਕਿਤੇ ਕੋਈ ਕੁੱਤਾ ਭੌਂਕਿਆ, ਕਿਸਾਨ ਕੁੜੀਆਂ ਗਾ ਰਹੀਆਂ ਸਨ, ਨਾਲ਼ ਲਗਦੇ ਪਾਦਰੀ ਦੇ ਘਰੋਂ ਤਾਲ-ਬੱਧ

ਦੱਬੀ ਦੱਬੀ ਅਵਾਜ਼ ਆਈ, ਜਿਵੇਂ ਕਿਸੇ ਕੂੰਡੀ ਵਿੱਚ ਕੋਈ ਚੀਜ਼ ਕੁੱਟੀ ਜਾ ਰਹੀ ਹੋਵੇ; ਪੱਤਣ ਤੋਂ "ਚੁੱਕੋ!" ਦੀ ਲਮਕਵੀਂ ਚੀਕ ਸੁਣਾਈ ਦਿੱਤੀ।

ਮੋਰੋਜ਼ਕਾ ਆਖਦਾ ਗਿਆ, "ਖ਼ੈਰ, ਪਰ ਮੈਂ ਆਪਣੇ ਆਪ ਨੂੰ ਡੰਨ ਕਿੰਜ ਦੇ ਸਕਨਾਂ?" ਉਹਦੀ ਅਵਾਜ਼ ਵਿੱਚ ਅਜੇ ਵੀ ਉਹੋ ਪੀੜ, ਉਹੋ ਦੁਖ ਸੀ; ਹੁਣ ਉਹ ਵਧੇਰੇ ਕਰੜਾਈ ਪਰ ਘੱਟ ਸਿਦਕ ਨਾਲ਼ ਬੋਲਿਆ। "ਮੈਂ ਤਾਂ ਤੁਹਾਨੂੰ ਬੱਸ ਆਪਣਾ ਖਾਣ ਪੁੱਟ ਦਾ ਕੌਲ ਈ ਦੇ ਸਕਨਾਂ- ਮੈਂ ਕਹੇ ਤੋਂ ਕਦੇ ਵੀ ਨਹੀਂ ਫਿਰਾਂਗਾ—"

ਲੇਵਿਨਸਨ ਨੇ ਹੁਸ਼ਿਆਰ ਹੋ ਕੇ ਪੁੱਛਿਆ, "ਤੇ ਜੇ ਤੂੰ ਕਹੇ ਤੋਂ ਫਿਰ ਗਿਆ ਤਾਂ?"

"ਮੈਂ ਬਚਨ 'ਤੇ ਕਾਇਮ ਰਹਾਂਗਾ।" ਮੋਰੋਜ਼ਕੇ ਨੇ ਕਿਸਾਨਾਂ ਸਾਹਮਣੇ ਝੇਪਦਿਆਂ ਮੂੰਹ ਸੁਜਾ ਲਿਆ।

"ਤੇ ਜੇ ਤੂੰ ਕਾਇਮ ਨਾ ਰਿਹੋਂ ਤਾਂ?"

"ਚੰਗਾ ਫਿਰ ਇਵੇਂ ਸਹੀ, ਤਾਂ ਤੁਸੀਂ ਜੋ ਮਰਜ਼ੀ ਏ ਕਰ ਸਕਦੇ ਓ-ਤੁਸੀਂ ਮੈਨੂੰ ਗੋਲੀ ਮਾਰ ਸਕਦੇ ਓ—"

"ਹਾਂ, ਅਸੀਂ ਤੈਨੂੰ ਗੋਲੀ ਮਾਰਾਂਗੇ!" ਦੁਬੋਵ ਨੇ ਕੁਰਖ਼ਤ ਅਵਾਜ਼ ਵਿੱਚ ਆਖਿਆ, ਪਰ ਹੁਣ ਉਹਦੀਆਂ ਅੱਖਾਂ ਵਿੱਚ ਗੁੱਸੇ ਦੀ ਥਾਂ ਕਿਸੇ ਹੁੱਬ ਦੀ ਲਿਸ਼ਕ ਸੀ ਤੇ ਇੱਕ ਅਨੋਖੀ ਮੁਸਕਣੀ!

ਬੰਚਾਂ 'ਤੇ ਬੈਠੇ ਬੰਦੇ ਉੱਚੀ ਅਵਾਜ਼ ਵਿੱਚ ਕਹਿਣ ਲੱਗੇ, "ਖ਼ੈਰ, ਹੋ ਗਈ ਸਾਰੀ ਗਲ, ਹੁਣ ਵਿੱਚੋਂ ਠੱਪੋ ਪਰ੍ਹਾਂ।"

"ਚਲੋ ਮੁਕੀ ਗੱਲ," ਕਿਸਾਨਾਂ ਆਖਿਆ ਉਹ ਖ਼ੁਸ਼ ਸਨ ਕਿ ਆਖ਼ਰ ਮੀਟਿੰਗ ਖ਼ਤਮ ਤਾਂ ਹੋਈ, "ਨਿਕੰਮੀਆਂ ਗੱਲਾਂ, ਹੁਣ ਵਰ੍ਹਾ ਭਰ ਲੋੜ ਨਹੀਂ ਕੁੱਝ ਸੁਣਨ ਦੀ!"

"ਕੀ ਇਹੋ ਸਾਡਾ ਫ਼ੈਸਲਾ ਏ? ਹੋਰ ਕੋਈ ਤਜਵੀਜ਼ ਤਾਂ ਨਹੀਂ?"

"ਮੁਕਾਓ ਟੰਟਾ!" ਛਾਪੇਮਾਰਾਂ ਆਖਿਆ, ਉਹ ਹੁਣ ਨਾ ਚੁਪ ਸਨ ਤੇ ਨਾ ਕਸੇ ਕਸੇ। "ਸੜ ਬਲ ਗਏ ਆਂ ਅਸੀਂ ਤਾਂ, ਤੇ ਸਾਨੂੰ ਭੁੱਖ ਵੀ ਡਾਢੀ ਲੱਗੀ ਐ-ਚੂਹੇ ਪਏ ਨੱਚਦੇ ਨੇ ਢਿਡਾਂ ਵਿੱਚ!"

ਲੇਵਿਨਸਨ ਨੇ ਆਪਣਾ ਸਿਰ ਚੁੱਕਦਿਆਂ ਤੇ ਅੱਖਾਂ ਸੰਗੇੜਦਿਆਂ ਆਖਿਆ "ਨਹੀਂ, ਠਹਿਰੋ। ਇੱਕ ਸੁਆਲ ਤਾਂ ਅਸਾਂ ਨਜਿੱਠ ਲਿਐ, ਪਰ ਇੱਕ ਹੋਰ ਸੁਆਲ ਵੀ ਏ।"

"ਹੋਰ ਕਿਹੜਾ ਸੁਆਲ ਰਹਿ ਗਿਐ?"

"ਮੇਰਾ ਖ਼ਿਆਲ ਏ ਸਾਨੂੰ ਮਤਾ ਪਾਸ ਕਰਨਾ ਚਾਹੀਦੈ," ਇਹ ਆਖ ਉਹਨੇ ਆਪਣੇ ਆਲੇ ਦੁਆਲੇ ਤੱਕਿਆ, "ਪਰ ਸਾਡਾ ਤਾਂ ਕੋਈ ਸਕੱਤਰ ਈ ਨਹੀਂ।" ਉਹ ਮੌਜ ਵਿੱਚ ਬੇਮਲੂਮਾ ਜਿਹਾ ਹੱਸਿਆ। "ਤੂਹੀਓਂ ਆ ਫਿਰ ਸਿਸਕੀਨ ਤੇ ਲਿਖ, 'ਪਾਸ ਹੋਇਆ: ਜਦੋਂ ਕੋਈ ਫ਼ੌਜੀ ਕਾਰਵਾਈ ਨਹੀਂ ਹੁੰਦੀ ਹੋਵੇਗੀ, ਓਦੋਂ ਐਵੇਂ ਇਧਰ ਓਧਰ ਭੌਣ ਦੀ ਥਾਂ ਕਿਸਾਨਾਂ ਨੂੰ ਮਦਦ ਦਿੱਤੀ ਜਾਵੇਗੀ, ਇਹ ਮਦਦ ਭਾਵੇਂ ਕਿੱਡੀ ਮਮੂਲੀ ਹੀ ਕਿਉਂ ਨਾ ਹੋਵੇ—

” ਉਹ ਇੰਜ ਭਰੋਸੇ ਨਾਲ਼ ਬੋਲਿਆ ਜਿਵੇਂ ਉਹਨੂੰ ਅਸਲੋਂ ਹੀ ਵਿਸ਼ਵਾਸ ਸੀ ਕਿ ਉਹਦੇ ਜਵਾਨ ਕਿਸਾਨਾਂ ਦਾ ਹੱਥ ਵਟਾਉਣਗੇ।

ਇੱਕ ਕਿਸਾਨ ਨੇ ਚੀਕਦਿਆਂ ਆਖਿਆ, “ਪਰ ਅਸੀਂ ਕੋਈ ਮੜੀ ਮਦਦ ਨਹੀਂ ਮੰਗਦੇ।”

ਦੂਜੇ ਕਿਸਾਨਾਂ ਨੇ ਉਹਦਾ ਮੂੰਹ ਬੰਦ ਕਰਦਿਆਂ ਆਖਿਆ, “ਬਕਵਾਸ ਨਾ ਕਰ ਓਏ! ਕੰਮ ਕਰਦਿਆਂ ਹੱਥ ਨਹੀਂ ਝੜਨ ਲੱਗੇ ਉਹਨਾਂ ਦੇ!”

“ਤੇ ਅਸੀਂ ਇਸ ਗੱਲ ਦਾ ਖ਼ਿਆਲ ਰੱਖਾਂਗੇ ਕਿ ਰਿਆਬਤਸ ਨੂੰ ਉਚੇਚੀ ਮਦਦ ਮਿਲੇ”

“ਉਚੇਚੀ ਕਿਉਂ ?” ਕਿਸਾਨ ਜੋਸ਼ ਵਿੱਚ ਬੋਲੇ। “ਉਹਨੂੰ ਕੋਈ ਲਾਲ ਲੱਗੇ ਹੋਏ ਨੇ ? ਪ੍ਰਧਾਨ ਕੋਈ ਵੀ ਬਣ ਸਕਦੈ–ਇਸ ਵਿੱਚ ਕਿਹੜੀ ਔਖ ਏ ਭਲਾ—”

“ਠੀਕ ਏ! ਠੀਕ ਏ! ਸਾਨੂੰ ਮਨਜ਼ੂਰ ਏ—ਲਿਖ ਲਵੋ!”

ਛਾਪੇਮਾਰ ਉਠ ਖਲੋਤੇ ਤੇ ਆਪਣੇ ਕਮਾਂਡਰ ਵਲ ਹੋਰ ਧਿਆਨ ਨਾ ਦੇਂਦਿਆਂ ਕਮਰੇ ਵਿੱਚੋਂ ਬਾਹਰ ਨਿਕਲ ਗਏ।

“ਓਏ, ਵਾਨੀਆ ਤੂੰ!” ਇੱਕ ਤਿੱਖੇ ਨੱਕ ਵਾਲ਼ਾ ਝੰਡਲ ਜਿਹਾ ਬੰਦਾ ਕਾਹਲੀ ਨਾਲ਼ ਮੋਰੋਜ਼ਕੇ ਵਾਲ ਵਧਿਆ ਤੇ ਉਹਨੂੰ ਧਰੂਹ ਕੇ ਬੂਹੇ ’ਤੇ ਲੈ ਗਿਆ, ਉਹਦੇ ਬੂਟਾਂ ਦੀਆਂ ਅੱਡੀਆਂ ਚੀਂ ਚੀਂ ਪਈਆਂ ਕਰਦੀਆਂ ਸਨ। “ਨਕੌੜੂਆ ਪੁੱਤਰਾ— !” ਉਹਨੇ ਆਪਣੀ ਟੋਪੀ ਮੌਜ ਵਿੱਚ ਪਿਛਾਂਹ ਹਟਾਈ, ਤੇ ਇੱਕ ਬਾਂਹ ਨਾਲ਼ ਮੋਰੋਜ਼ਕੇ ਨੂੰ ਵਲਦਿਆਂ ਉਹ ਡਿਓੜੀ ਵਿੱਚ ਪੈਰ ਮਾਰ ਮਾਰ ਨੱਚਣ ਹੀ ਲੱਗ ਪਿਆ।

“ਮਰ ਪਰੇ, ਜਣਿਆਂ,” ਮੋਰੋਜ਼ਕੇ ਨੇ ਉਹਨੂੰ ਪਰ੍ਹਾਂ ਧੱਕਦਿਆਂ ਮੌਜ ਵਿੱਚ ਕਿਹਾ। ਲੇਵਿਨਸਨ ਤੇ ਬਾਕਲਾਨਵ ਝੱਬਦੇ ਕੋਲੋਂ ਲੰਘ ਗਏ।

“ਬਲਦ ਵਰਗਾ ਜੁੱਸੈ ਏਸ ਦੁਬੋਵ ਦਾ!” ਹੱਥਾਂ ਨਾਲ਼ ਸੈਣਤ ਕਰਦਿਆਂ ਬਾਕਲਾਨਵ ਨੇ ਜੋਸ਼ ਵਿੱਚ ਬੁੜ–ਬੁੜ ਕੀਤੀ।“ਗਨਚਾਰੇਨਕੇ ਨਾਲ਼ ਇਹਦਾ ਜੋੜ ਕਿਹਾ ਰਹੇਗਾ ? ਤੁਹਾਡੇ ਖ਼ਿਆਲ ’ਚ ਜਿੱਤੇਗਾ ਕੌਣ ?”

ਲੇਵਿਨਸਨ ਆਪਣੀਆਂ ਹੀ ਸੋਚਾਂ ਵਿੱਚ ਡੁੱਬਾ ਹੋਇਆ ਸੀ, ਬਾਕਲਾਨਵ ਦੀ ਗੱਲ ਉਹਦੇ ਕੰਨੀ ਹੀ ਨਾ ਪਈ। ਉਹਨਾਂ ਦੇ ਪੈਰ ਰਾਹ ਦੀ ਨਰਮ ਤੇ ਸਿਲ੍ਹੀ ਧੂੜ ਵਿੱਚ ਧਸ ਰਹੇ ਸਨ।

ਮੋਰੋਜ਼ਕਾ ਸਭ ਤੋਂ ਪਿਛਾਂਹ ਰਹਿ ਗਿਆ। ਕਿਸਾਨਾਂ ਦੀ ਅਖ਼ੀਰਲੀ ਟੋਲੀ ਵੀ ਉਹਨੂੰ ਪਿੱਛੇ ਛੱਡ ਗਈ। ਉਹ ਇੰਜ ਅਰਾਮ ਨਾਲ਼ ਸਹਿਜੇ–ਸਹਿਜੇ ਗੱਲਾਂ ਪਏ ਕਰਦੇ ਸਨ, ਜਿਵੇਂ ਮੀਟਿੰਗ ਤੋਂ ਨਹੀਂ ਸਗੋਂ ਕੰਮ ਤੋਂ ਮੁੜ ਰਹੇ ਹੋਣ।

ਪਹਾੜੀ ਦੀ ਢਲਵਾਨ ਉੱਤੇ ਘਰਾਂ ਦੀਆਂ ਬਾਰੀਆਂ ਥਾਣੀਂ ਅੰਦਰ ਬਲਦੀਆਂ ਬੱਤੀਆਂ ਦੀ ਟਿਮ–ਟਿਮ ਰੋਟੀ ਲਈ ਪਈ ਬੁਲਾਂਦੀ ਸੀ। ਨਦੀ ਹਜ਼ਾਰਾਂ ਹੀ ਕੂੰਜਾਂ ਦੀਆਂ ਅਵਾਜ਼ਾਂ ਨਾਲ਼ ਧੁੰਦ ਵਿੱਚ ਗੁੜ–ਗੁੜ ਗੁੜ–ਗੁੜ ਪਈ ਕਰਦੀ ਸੀ।

"ਮਿਸ਼ਕਾ ਤਾਂ ਤਿਹਾਇਆ ਹੋਵੇਗਾ, ਉਹਨੂੰ ਤਾਂ ਅੱਜ ਪਾਣੀ ਈ ਨਹੀਂ ਪਿਆਇਆ," ਮੋਰੋਜ਼ਕੇ ਨੂੰ ਹੌਲੀ-ਹੌਲੀ ਆਪਣੇ ਅਸਲੀ ਰੰਗ ਵਿਚ ਆਉਂਦਿਆਂ ਚੇਤਾ ਆਇਆ।

ਆਪਣੇ ਮਾਲਕ ਦੀ ਹੋਂਦ ਮਹਿਸੂਸ ਕਰਦਿਆਂ ਹੀ ਤਬੇਲੇ ਵਿੱਚ ਮਿਸ਼ਕੇ ਨੇ ਹੌਲੀ ਪਰ ਗ਼ੁਸੈਲੀ ਹਿਣ-ਹਿਣ ਕੀਤੀ, ਜਿਵੇਂ ਉਹ ਕਹਿ ਰਿਹਾ ਹੋਵੇ, "ਕਿੱਥੇ ਮਰਿਆ ਰਿਹੈਂ ਏਨਾ ਚਿਰ?" ਮੋਰੋਜ਼ਕੇ ਨੇ ਹਨੇਰੇ ਵਿੱਚ ਘੋੜੇ ਦੀ ਖਹੁਰੀ ਅੱਯਾਲ ਟੋਹੀ ਤੇ ਉਹਨੂੰ ਬਾਹਰ ਲੈ ਆਂਦਾ।

ਘੋੜੇ ਨੇ ਗੁਸਤਾਖ਼ੀ ਨਾਲ਼ ਆਪਣੀਆਂ ਨਾਸਾਂ ਉਹਦੀ ਧੌਣ ਉੱਤੇ ਰੱਖ ਦਿੱਤੀਆਂ। "ਹੂੰ, ਤੂੰ ਵੀ ਖ਼ੁਸ਼ ਏਂ," ਘੋੜੇ ਦਾ ਮੂੰਹ ਪਰ੍ਹਾਂ ਧਕਦਿਆਂ ਉਹਨੇ ਕਿਹਾ, "ਬਸ ਤੈਨੂੰ ਭੈੜੀਆਂ ਚਲਾਕੀਆਂ ਈ ਕਰਨੀਆਂ ਆਉਂਦੀਆਂ ਨੇ, ਪਰ ਆਪਣਾ ਤੇ ਤੇਰਾ, ਦੋਵਾਂ ਦਾ ਕੀਤਾ ਮੈਨੂੰ ਈ ਭੁਗਤਣਾ ਪੈਂਦਾ ਏ।"

# 6. ਲੇਵਿਨਸਨ

ਲੇਵਿਨਸਨ ਦੀ ਕੰਪਨੀ ਚਹੁੰ ਹਫ਼ਤਿਆਂ ਤੋਂ ਅਰਾਮ ਕਰ ਰਹੀ ਸੀ ਤੇ ਇਸ ਦੌਰਾਨ ਵਿੱਚ ਉਹਨਾਂ ਨੇ ਘੋੜੇ, ਗੱਡੇ, ਤੇ ਰਸੋਈ ਦੇ ਦੇਗੇ ਹਾਸਲ ਕਰ ਲਏ ਸਨ ਜਿਨ੍ਹਾਂ ਦੁਆਲੇ ਸਭ ਤੋਂ ਚੰਗੇ ਸਿਧਾਉਣ-ਯੋਗ ਬੰਦੇ ਪਏ ਗੇੜੇ ਕੱਢਦੇ ਸਨ—ਅਣਘੜ ਜਿਹੇ ਬੰਦੇ ਜਿਹੜੇ ਦੂਜੇ ਦਸਤਿਆਂ ਨੂੰ ਛੱਡ ਕੇ ਭੱਜ ਆਏ ਸਨ। ਛਾਪੇਮਾਰ ਢਿੱਲੇ ਹੋ ਗਏ ਸਨ, ਇਥੋਂ ਤੱਕ ਕਿ ਪਹਿਰੇ ਵੇਲੇ ਵੀ ਲੋੜੋਂ ਵਧ ਸੌਂਦੇ ਸਨ।

ਲੇਵਿਨਸਨ ਨੂੰ ਬੜੀਆਂ ਭਿਆਨਕ ਖ਼ਬਰਾਂ ਮਿਲੀਆਂ ਸਨ ਜਿਨ੍ਹਾਂ ਕਰ ਕੇ ਉਹ ਇਸ ਵਹੀਰ ਨੂੰ ਹਰਕਤ ਦੇਣੋਂ ਝਕਦਾ ਸੀ। ਤਾਜ਼ਾ ਹਕੀਕਤਾਂ ਉਹਦੀਆਂ ਚਿੰਤਾਵਾਂ ਦੀ ਕਦੇ ਹਾਮੀ ਭਰਦੀਆਂ ਤੇ ਕਦੇ ਉਹਨਾਂ ਦਾ ਮੌਜੂ ਬਣਾਉਂਦੀਆਂ ਸਨ। ਬੜੀ ਵਾਰ ਉਹਨੇ ਲੋੜੋਂ ਵਧ ਖ਼ਬਰਦਾਰ ਹੋਣ ਲਈ ਆਪਣੇ ਆਪ ਨੂੰ ਦੋਸ਼ੀ ਠਹਿਰਾਇਆ ਸੀ-ਖ਼ਾਸ ਕਰਕੇ ਜਦੋਂ ਇਹ ਪਤਾ ਲੱਗ ਗਿਆ ਕਿ ਜਪਾਨੀ ਕਰੀਲੋਵਕਾ ਛਡ ਕੇ ਚਲੇ ਗਏ ਹਨ ਤੇ ਉਹਦੇ ਸਕਾਊਟ ਆਲੇ ਦੁਆਲੇ ਮੀਲਾਂ ਤੱਕ ਵੈਰੀ ਦੀ ਸੂਹ ਕੱਢਣੋਂ ਅਸਮਰੱਥ ਰਹੇ ਹਨ।

ਫਿਰ ਵੀ, ਸਤਾਸ਼ਿਨਸਕੀ ਤੋਂ ਛੁਟ ਹੋਰ ਕਿਸੇ ਨੂੰ ਵੀ ਲੇਵਿਨਸਨ ਦੀ ਬੇਹਿੰਮਤੀ ਤੇ ਜਕੋਤੱਕੀ ਦਾ ਇਲਮ ਨਹੀਂ ਸੀ। ਨਾ ਹੀ ਕੰਪਨੀ ਦੇ ਕਿਸੇ ਬੰਦੇ ਨੂੰ ਇਸ ਗੱਲ 'ਤੇ ਯਕੀਨ ਆ ਸਕਦਾ ਸੀ ਕਿ ਲੇਵਿਨਸਨ ਬੇਹਿੰਮਤਾ ਹੋ ਸਕਦਾ ਹੈ; ਉਹ ਆਪਣੇ ਖ਼ਿਆਲਾਂ ਤੇ ਜਜ਼ਬਿਆਂ ਦਾ ਕਿਸੇ ਨੂੰ ਵੀ ਭੇਤੀ ਨਹੀਂ ਸੀ ਬਣਾਉਂਦਾ, ਉਹ ਸਦਾ "ਹਾਂ" ਜਾਂ "ਨਾ" ਵਿੱਚ ਤੁਰਤ ਜਵਾਬ ਦੇ ਦੇਂਦਾ ਸੀ। ਸਿੱਟੇ ਵਜੋਂ, ਛੁਟ ਦੁਬੋਵ, ਸਤਾਸ਼ਿਨਸਕੀ ਤੇ ਗਨਚਾਰੇਨਕੋ ਵਰਗੇ ਬੰਦਿਆਂ ਦੇ ਜਿਹੜੇ ਉਹਦੀ ਅਸਲੀ ਯੋਗਤਾ ਤੋਂ ਜਾਣੂ ਸਨ, ਬਾਕੀ ਸਭਨਾਂ ਨੂੰ ਉਹ ਕਿਸੇ ਖ਼ਾਸ ਤੇ ਉਤਮ ਅਮਲੇ ਦਾ ਬੰਦਾ ਜਾਪਦਾ ਸੀ। ਸਭੇ ਛਾਪੇਮਾਰ, ਖ਼ਾਸ ਤੌਰ 'ਤੇ ਨੌਜਵਾਨ ਬਾਕਲਾਨਵ ਜਿਹੜਾ ਤੌਰ ਤਰੀਕਿਆਂ ਤੇ ਦਿੱਖ ਵਿੱਚ ਵੀ ਕਮਾਂਡਰ ਦੀ ਰੀਸ ਕਰਨ ਦਾ ਜਤਨ ਕਰਦਾ ਸੀ, ਇੰਜ ਸੋਚਣ ਦੇ ਆਦੀ ਸਨ: "ਠੀਕ, ਮੇਰੇ 'ਚ ਬਹੁਤ ਕਮਜ਼ੋਰੀਆਂ ਨੇ, ਪਾਪੀ ਜੁ ਹੋਇਆ; ਬੜਾ ਕੁੱਝ ਏ ਜੋ ਮੈਂ ਸਮਝਦਾ ਤੱਕ ਨਹੀਂ; ਬੜੀਆਂ ਗੱਲਾਂ ਬਾਰੇ ਮੈਂ ਬੇਕਾਬੂ ਹੋ ਜਾਂਦਾ ਹਾਂ; ਮੈਂ ਬੜੀ ਨਿੱਘੀ ਤੇ ਪਿਆਰੀ ਵਹੁਟੀ ਘਰ ਛਡ ਆਇਆਂ ਜੀਹਨੂੰ ਮੈਂ ਪਿਆ ਸਿੱਕਦਾ ਆਂ; ਮੈਨੂੰ ਹਦਵਾਣੇ ਬੜੇ ਈ ਚੰਗੇ ਲਗਦੇ ਨੇ, ਜਾਂ ਦੁੱਧ ਤੇ ਰੋਟੀ, ਮੈਂ ਸੰਝ ਦੇ ਨਾਚ ਤੇ ਪਿੰਡ ਦੀਆਂ ਕੁੜੀਆਂ ਦੇ ਦਿਲ ਜਿੱਤਣ ਲਈ ਲਿਸ਼-ਲਿਸ਼ ਕਰਦੇ ਬੂਟ ਪਾਣਾ ਚਾਹਨਾਂ। ਪਰ ਲੇਵਿਨਸਨ-ਉਹ ਤਾਂ ਇੱਕ ਮਨੁੱਖ ਐ! ਉਸ ਵਿੱਚ ਅਜਿਹੀ ਕਿਸੇ ਗਲ ਦੀ ਗੁੰਜਾਇਸ਼ ਨਹੀਂ। ਉਹ ਹਰ ਗੱਲ ਨੂੰ ਪੂਰੀ ਤਰ੍ਹਾਂ ਸਮਝਦੈ; ਉਹ ਹਰ ਗੱਲ ਠੀਕ ਢੰਗ ਨਾਲ਼ ਕਰਦੈ; ਉਹ ਬਾਕਲਾਨਵ ਵਾਂਗ ਕੁੜੀਆਂ ਪਿੱਛੇ ਨਹੀਂ ਨਠਦਾ, ਮੋਰੋਜ਼ਕੋ ਵਾਂਗ ਹਦਵਾਣੇ ਨਹੀਂ ਚੁਰਾਂਦਾ; ਉਹਨੂੰ ਤਾਂ ਬਸ ਇੱਕੋ ਇੱਕ ਲਗਨ ਲੱਗੀ ਹੋਈ ਏ, ਆਪਣੇ ਕੰਮ ਦੀ ਲਗਨ। ਤੁਸੀਂ ਉਸ 'ਤੇ ਭਰੋਸਾ ਕਰਨੋ ਨਹੀਂ ਰਹਿ ਸਕਦੇ, ਉਹਦੀ ਆਗਿਆ ਮੰਨਣੋ ਨਹੀਂ ਰਹਿ ਸਕਦੇ, ਕਿਉਂ ਜੁ ਉਹ ਇੱਕ ਅਸਲੀ ਮਨੁੱਖ ਏ!"

ਜਿਸ ਦਿਨ ਲੇਵਿਨਸਨ ਕਮਾਂਡਰ ਚੁਣਿਆਂ ਗਿਆ ਸੀ, ਉਹਨੂੰ ਸਭੇ ਇਵੇਂ ਹੀ ਸਮਝਦੇ ਸਨ, ਕੋਈ ਕਿਸੇ ਹੋਰ ਰੰਗ ਵਿੱਚ ਉਹਦੀ ਕਲਪਨਾ ਤਕ ਵੀ ਨਹੀਂ ਸੀ ਕਰ ਸਕਦਾ: ਸਭ ਨੂੰ ਇਹ ਜਾਪਦਾ ਸੀ ਕਿ ਉਹਦੇ ਬਾਰੇ ਖ਼ਾਸ ਗੱਲ ਇਹ ਹਕੀਕਤ ਹੈ ਕਿ ਉਹ ਕਮਾਂਡਰ ਸੀ। ਜੇ ਉਹਨੇ ਉਹਨਾਂ ਨੂੰ ਦੱਸਿਆ ਹੁੰਦਾ ਕਿ ਉਹਨੇ ਬਚਪਨ ਵਿੱਚ ਪੁਰਾਣਾ ਫ਼ਰਨੀਚਰ ਵੇਚਣ ਵਿੱਚ ਕਿਵੇਂ ਆਪਣੇ ਪਿਤਾ ਦੀ ਮਦਦ ਕੀਤੀ ਸੀ, ਚੂਹਿਆਂ ਤੋਂ ਡਰਦਾ ਸੀ ਤੇ ਜ਼ਿੰਦਗੀ ਦੀ ਬਾਜ਼ੀ ਕੁੱਝ ਕੁੱਝ ਮਾੜੀ ਤਰ੍ਹਾਂ ਈ ਖੇਡਿਆ ਸੀ, ਤਾਂ ਉਹਨਾਂ ਸਭਨਾਂ ਇਹਨੂੰ ਇੱਕ ਭੈੜਾ ਮਖ਼ੌਲ ਹੀ ਸਮਝਣਾ ਸੀ। ਇਹ ਨਹੀਂ ਕਿ ਉਹ ਚੁੱਪੂ ਸੀ, ਸਗੋਂ ਇਸ ਲਈ ਕਿ ਉਹ ਜਾਣਦਾ ਸੀ ਜੁ ਸਭ ਜਣੇ ਉਹਨੂੰ "ਇੱਕ ਖ਼ਾਸ ਅਮਲੇ ਦਾ ਆਦਮੀ" ਸਮਝਦੇ ਹਨ, ਉਹਨੂੰ ਆਪਣੀਆਂ ਕਮਜ਼ੋਰੀਆਂ ਦਾ ਤੇ ਹੋਰਨਾਂ ਦੀਆਂ ਕਮਜ਼ੋਰੀਆਂ ਦਾ ਇਲਮ ਸੀ, ਤੇ ਉਹਦਾ ਵਿਸ਼ਵਾਸ ਸੀ ਕਿ ਬੰਦਾ ਤਾਂ ਹੀ ਲੋਕਾਂ ਦਾ ਆਗੂ ਬਣ ਸਕਦਾ ਹੈ ਜੇ ਉਹ ਹੋਰਨਾਂ ਨੂੰ ਤਾਂ ਉਹਨਾਂ ਦੀਆਂ ਕਮਜ਼ੋਰੀਆਂ ਤੋਂ ਜਾਣੂ ਕਰਵਾ ਦੇਵੇ ਪਰ ਆਪਣੀਆਂ ਨੂੰ ਛੁਪਾ ਲਵੇ। ਇਸ ਲਈ ਉਹਨੇ ਕਦੇ ਵੀ ਆਪਣੀ ਨਕਲ ਕਰਨ ਲਈ ਨੌਜਵਾਨ ਬਾਕਲਾਨਵ ਦੀ ਹਾਸੀ ਨਹੀਂ ਸੀ ਉਡਾਈ। ਜਦੋਂ ਉਹ ਬਾਕਲਾਨਵ ਦੀ ਉਮਰ ਦਾ ਸੀ, ਤਾਂ ਉਹ ਆਪੀਂ ਆਪਣੇ ਉਸਤਾਦਾਂ ਦੀ ਰੀਸ ਕਰਦਾ ਹੁੰਦਾ ਸੀ, ਜਿਹੜੇ ਉਹਨੂੰ ਆਪਣੇ ਤੋਂ ਵਧੀਆ ਤੇ ਉਚੇਰੇ ਜਾਪਦੇ ਸਨ ਜਿਵੇਂ ਹੁਣ ਉਹ ਬਾਕਲਾਨਵ ਨੂੰ ਜਾਪਦਾ ਸੀ। ਵੱਡੇ ਹੋਣ ਤੇ ਉਹਨੂੰ ਸਮਝ ਪੈ ਗਈ ਕਿ ਜਿਵੇਂ ਉਹਦਾ ਖ਼ਿਆਲ ਸੀ ਉਹਦੇ ਉਸਤਾਦ ਕੋਈ ਉਚੇਰੇ ਤੇ ਉਤਮ ਪੁਰਖ ਨਹੀਂ ਸਨ, ਪਰ ਫਿਰ ਵੀ ਉਹ ਉਹਨਾਂ ਦਾ ਮਸ਼ਕੂਰ ਸੀ। ਕਿਉਂ ਜੁ ਬਾਕਲਾਨਵ ਨੇ ਨਿਰੇ ਉਹਦੇ ਚਜ-ਅਚਾਰ ਹੀ ਨਕਲ ਨਹੀਂ ਸਨ ਕੀਤੇ, ਸਗੋਂ ਉਹਦੇ ਜ਼ਿੰਦਗੀ ਦੇ ਸਮੁੱਚੇ ਤਜਰਬੇ ਤੋਂ ਉਹਦੇ ਕੰਮ, ਵੱਰਤਾ ਤੇ ਲੜਨ ਦੇ ਢੰਗਾਂ ਤੋਂ ਬਹੁਤ ਕੁੱਝ ਸਿੱਖਿਆ ਸੀ। ਇਹਨਾਂ ਨੂੰ ਬਾਕਲਾਨਵ ਦਾ ਆਪਣਾ ਤਜਰਬਾ ਭਰਪੂਰ ਕਰੇਗਾ, ਤੇ ਇਹ ਸਮੁੱਚਾ ਤਜਰਬਾ ਨਵੇਂ ਲੇਵਿਨਸਨਾਂ ਤੇ ਬਾਕਲਾਨਵਾਂ ਨੂੰ ਮਿਲੇਗਾ; ਤੇ ਇਹ ਗੱਲ ਉਹਦੇ ਖ਼ਿਆਲ ਵਿੱਚ ਬੜੀ ਮਹਾਨਤਾ ਵਾਲੀ ਤੇ ਜ਼ਰੂਰੀ ਸੀ।

ਅਗਸਤ ਦੇ ਸ਼ੁਰੂ ਵਿੱਚ ਇੱਕ ਰਾਤੀਂ ਚਿਰਾਕਿਆਂ ਇੱਕ ਘੁੜ-ਸਵਾਰ ਡਾਕੀਆ ਛਾਪੇਮਾਰ ਦਸਤਿਆਂ ਦੇ ਚੀਫ਼ ਆਫ਼ ਸਟਾਫ਼ ਬੁੱਢੇ ਸੁਖੋਵੇਈ ਕਵਤੂਨ ਵਲੋਂ ਸੁਨੇਹਾ ਲਿਆਇਆ। ਉਹਨੇ ਲਿਖ ਘੱਲਿਆ ਸੀ ਕਿ ਜਪਾਨੀਆਂ ਨੇ ਅਨੁਚੀਨੋ ਤੇ ਧਾਵਾ ਬੋਲ ਦਿੱਤਾ ਹੈ ਜਿੱਥੇ ਛਾਪੇਮਾਰਾਂ ਦੇ ਵੱਡੇ ਦਲ ਇਕੱਠੇ ਹੋਏ ਹੋਏ ਸਨ, ਕਿ ਇਜ਼ਵਿਸਤਕੋਵਾਯਾ ਦੇ ਲਾਗੇ ਬੜੀ ਘਮਸਾਨ ਦੀ ਲੜਾਈ ਹੋਈ ਹੈ, ਕਿ ਸੈਆਂ ਹੀ ਛਾਪੇਮਾਰ ਸ਼ਹੀਦ ਹੋ ਗਏ ਹਨ, ਕਿ ਖ਼ੁਦ ਉਹਨੂੰ ਨੌਂ ਗੋਲੀਆਂ ਵੱਜੀਆਂ ਹਨ ਤੇ ਉਹਨੂੰ ਡਰ ਹੈ ਕਿ ਹੁਣ ਉਹ ਬਹੁਤਾ ਚਿਰ ਜੀਉਂ ਨਹੀਂ ਸਕੇਗਾ।

ਹਾਰ ਦੀ ਅਵਾਈ ਡਰਾਉਣੀ ਰਫ਼ਤਾਰ ਨਾਲ਼ ਮਦਾਨਾਂ ਵਿੱਚ ਘੁੰਮ ਗਈ ਸੀ, ਪਰ ਇਹ ਘੁੜ-ਸਵਾਰ ਪਹਿਲਾ ਬੰਦਾ ਸੀ ਜਿਹੜਾ ਇਹਦੀ ਖ਼ਬਰ ਲਿਆਇਆ। ਜਿਸ ਕੋਲ ਇਹ ਸੁਨੇਹਾ ਪੁੱਜਿਆ, ਹਰ ਇੱਕ ਨੇ ਇਹ ਮਹਿਸੂਸ ਕੀਤਾ ਸੀ ਕਿ ਛਾਪੇਮਾਰ ਲਹਿਰ ਦੇ ਮੁੱਢ ਤੋਂ ਅੱਜ ਤੱਕ ਜਿੰਨੇ ਵੀ ਸੁਨੇਹੇ ਆਏ ਹਨ, ਇਹ ਉਹਨਾਂ ਸਭਨਾਂ ਤੋਂ ਬਹੁਤਾ ਭਿਆਨਕ

ਹੈ। ਇਥੋਂ ਤੱਕ ਕਿ ਉਹਨਾਂ ਦੇ ਝੰਡਲ ਘੋੜੇ ਵੀ ਤ੍ਰਹਿ ਗਏ; ਆਪਣੇ ਦੰਦ ਕੱਢੀ ਉਹ ਚਿੱਕੜ ਭਰੀਆਂ ਵਰਾਨ ਸੜਕਾਂ ਤੇ ਪਿੰਡੋ-ਪਿੰਡ ਦੌੜੇ ਜਾਂਦੇ, ਖੁਰਾਂ ਨਾਲ਼ ਚਿੱਕੜ ਦੇ ਫੁਹਾਰੇ ਪਏ ਛੱਡਦੇ।

ਲੇਵਿਨਸਨ ਨੂੰ ਸਾਢੇ ਬਾਰਾਂ ਵਜੇ ਇਹ ਸੁਨੇਹਾ ਮਿਲਿਆ, ਤੇ ਅੱਧਾ ਕੁ ਘੰਟਾ ਆਜੜੀ ਮਿਤੇਲਿਤਸਾ ਦੀ ਕਮਾਨ ਹੇਠ ਘੁੜ-ਚੜ੍ਹਿਆਂ ਦੀ ਪਲਟਨ, ਕਰੀਲੋਵਾ ਨੂੰ ਪਿਛਾਂਹ ਛਡਦਿਆਂ, ਸਿਖੋਤੇ ਅਲੀਨ ਉੱਪਰ ਚੜ੍ਹਦੀ ਹੋਈ ਅਦਿੱਖ ਜਿਹੀਆਂ ਪਗਡੰਡੀਆਂ ਦੇ ਨਾਲ਼ ਨਾਲ਼ ਤੇਜ਼ੀ ਨਾਲ਼ ਖਿਲਰ ਗਈ, ਜਿਸ ਨਾਲ਼ ਸਵੀਆਗੀਨੋ ਦੇ ਫ਼ੌਜੀ ਸੈਕਟਰ ਵਿੱਚ ਖ਼ਤਰੇ ਦੀ ਘੰਟੀ ਵੱਜ ਗਈ।

ਬਹੁਤ ਸਾਰੇ ਦਸਤਿਆਂ ਤੋਂ ਖ਼ਬਰਾਂ ਹਾਸਲ ਕਰਨ ਵਿੱਚ ਲੇਵਿਨਸਨ ਨੂੰ ਚਾਰ ਦਿਨ ਲਗ ਗਏ। ਉਹਦਾ ਮਨ ਇੱਕ ਕਸੇ ਹੋਏ ਤੇ ਟਟੋਲਵੇਂ ਢੰਗ ਵਿੱਚ ਕੰਮ ਪਿਆ ਕਰਦਾ ਸੀ, ਜਿਵੇਂ ਉਹਨੂੰ ਕਿਸੇ ਘੜੀ ਹੋਰ ਵੀ ਤਬਾਹਕੁਨ ਖ਼ਬਰਾਂ ਸੁਣਨ ਦੀ ਉਡੀਕ ਹੋਵੇ। ਪਰ ਉਹ ਲੋਕਾਂ ਨਾਲ਼ ਆਪਣੇ ਸਧਾਰਨ ਠਰ੍ਹਮੇ ਨਾਲ਼ ਗੱਲਾਂ ਕਰਦਾ, ਤੇ ਸਦਾ ਵਾਂਗ ਮਜਾਖਦਿਆਂ ਦੂਰ ਵੇਖਦੀਆਂ ਨੀਲੀਆਂ ਅੱਖਾਂ ਨੂੰ ਸੁੰਗੇੜ ਲੈਂਦਾ, ਤੇ ਉਸ "ਗੇਗਲੀ ਮਰੂਸੀਆ" ਨਾਲ਼ ਉਹਦੇ ਸਬੰਧ ਬਾਰੇ ਬਾਕਲਾਨਵ ਨੂੰ ਚਿੜਾਂਦਾ। ਜਦ ਸਿਸਕੀਨ ਨੇ ਨਿਰੇ ਡਰ ਨਾਲ਼ ਹੀ ਦਲੇਰ ਹੋ ਕੇ ਇੱਕ ਵਾਰ ਪੁਛਿਆ ਕਿ ਉਹ ਕੁੱਝ ਕਿਉਂ ਨਹੀਂ ਕਰ ਰਿਹਾ, ਤਾਂ ਲੇਵਿਨਸਨ ਨੇ ਜਣੇ ਦੇ ਮੱਥੇ ਨੂੰ ਆਦਰ ਭਾਵ ਨਾਲ਼ ਟਕੋਰਦਿਆਂ ਕਿਹਾ ਕਿ ਇਹ "ਕਿਸੇ ਐਰੇ ਗੈਰੇ ਦਾ ਕੰਮ" ਨਹੀਂ। ਲੇਵਿਨਸਨ ਆਪਣੇ ਸਮੁੱਚੇ ਵਤੀਰੇ ਨਾਲ਼ ਇਹੋ ਪ੍ਰਭਾਵ ਪਾਉਂਦਾ ਸੀ ਕਿ ਉਹ ਚੰਗੀ ਤਰ੍ਹਾਂ ਸਮਝਦਾ ਹੈ ਕਿ ਇਹ ਘਟਨਾਵਾਂ ਕਿਉਂ ਵਾਪਰੀਆਂ ਹਨ, ਇਹਨਾਂ ਦਾ ਰੁਖ਼ ਕਿਹੜੇ ਪਾਸੇ ਹੈ, ਤੇ ਅੱਗੋਂ ਕੀ ਵਾਪਰਨ ਵਾਲ਼ਾ ਹੈ। ਇਹ ਅਸਧਾਰਨ ਤੇ ਅਨੋਖੀਆਂ ਨਹੀਂ, ਨਾ ਹੀ ਇਹਨਾਂ ਤੋਂ ਸਹਿਮਣ ਦੀ ਲੋੜ ਹੈ, ਤੇ ਇਹਦੇ ਨਾਲ਼ ਹੀ ਇਹ ਅਸਰ ਵੀ ਛਡਦਾ ਸੀ ਕਿ ਉਹਨੇ, ਲੇਵਿਨਸਨ ਨੇ, ਉਹਨਾਂ ਦੇ ਛੁਟਕਾਰੇ ਦੀ ਇੱਕ ਬੇਖ਼ਤਰ ਤੇ ਅਭੁਲ ਤਜਵੀਜ਼ ਚਿਰੋਕੀ ਬਣਾ ਰੱਖੀ ਹੈ। ਪਰ ਹਕੀਕਤ ਵਿੱਚ ਇਹੋ ਨਹੀਂ ਕਿ ਉਸ ਪਾਸ ਅਜਿਹੀ ਕੋਈ ਤਜਵੀਜ਼ ਨਹੀਂ ਸੀ, ਸਗੋਂ ਉਹ ਤਾਂ ਸਕੂਲ ਪੜ੍ਹਦੇ ਉਸ ਵਿਦਿਆਰਥੀ ਵਾਂਗ ਪੂਰੀ ਤਰ੍ਹਾਂ ਗੁੰਮ ਸੀ ਜਿਸ ਨੂੰ ਅਨੇਕਾਂ ਹੀ ਓਪਰੇ ਗਣਿਕਾਂ ਵਾਲਾ ਸਮਕਰਣ ਤੁਰਤ ਹੀ ਹੱਲ ਕਰਨ ਲਈ ਕਿਹਾ ਜਾਵੇ। ਉਹਨੂੰ ਸ਼ਹਿਰੋਂ ਖ਼ਬਰਾਂ ਦੀ ਉਡੀਕ ਸੀ; ਛਾਪੇਮਾਰ ਕਨੂਨੀਕੋਵ ਇਹ ਨਹਿਸ਼ ਖ਼ਬਰ ਪੁਜਣ ਤੋਂ ਹਫ਼ਤਾ ਪਹਿਲਾਂ ਦਾ ਉਥੇ ਗਿਆ ਹੋਇਆ ਸੀ।

ਕਨੂਨੀਕੋਵ ਪੰਜਵੇਂ ਦਿਨ ਮੁੜਿਆ। ਉਹ ਥੱਕਿਆ ਟੁਟਿਆ ਤੇ ਭੁੱਖਾ ਸੀ, ਤੇ ਉਹਦੇ ਮੂੰਹ 'ਤੇ ਖਰ੍ਹਵੀ ਜਿਹੀ ਦਾਹੜੀ ਉਗ ਆਈ ਸੀ। ਪਰ ਉਹ ਪਹਿਲਾਂ ਵਾਲਾ ਹੀ ਲਾਲ ਸਿਰਾ ਤੇ ਘੁਸਾਉ ਬੰਦਾ ਸੀ-ਉਹ ਦੁਹਾਂ ਹੀ ਪੱਖਾਂ ਵਿੱਚ ਇੱਕੋ ਜਿਹਾ ਅਸਾਧ ਸੀ।

"ਸ਼ਹਿਰ ਵਿੱਚ ਬੜੀ ਫੜਾ-ਫੜਾਈ ਹੋਈ ਏ, ਤੇ ਕਰੇਈਸਲਮਾਨ ਜੇਲ ਵਿੱਚ ਏ," ਕਨੂਨੀਕੋਵ ਨੇ ਆਪਣੀ ਬਾਂਹ ਵਿੱਚੋਂ ਸ਼ਤਰੰਜ ਦੇ ਖ਼ਿਡਾਰੀ ਵਾਂਗ ਦੋ ਚਿੱਠੀਆਂ ਕੱਢਦਿਆਂ ਤੇ ਨਿਰਾ ਆਪਣੇ ਬੁਲ੍ਹਾਂ ਵਿੱਚ ਹੀ ਮੁਸਕਰਾਂਦਿਆਂ ਆਖਿਆ। ਉਹ ਖ਼ੁਸ਼ ਉਕਾ ਹੀ ਨਹੀਂ ਸੀ

ਪਰ ਮੁਸਕਰਾਏ ਬਿਨਾਂ ਉਹ ਗੱਲ ਨਹੀਂ ਸੀ ਕਰ ਸਕਦਾ। "ਜਪਾਨੀਆਂ ਦੇ ਵਲਾਦੀਮਿਰੋ-ਅਲਗਜ਼ੰਦਰੋਵ-ਸਕੋਯਾ ਤੇ ਓਲਗਾ ਵਿੱਚ ਆ ਡੇਰੇ ਲਾਏ ਨੇ। ਸੁਚਾਨ ਦੇ ਇਲਾਕੇ ਦੇ ਸਾਰੇ ਸਭਨਾਂ ਲੋਕਾਂ ਨੂੰ ਭਾਜੜ ਪੈ ਗਈ ਏ। ਸਾਰਾ ਝੁੱਗਾ ਈ ਚੌੜ ਹੋ ਗਿਐ! ਸਿਗਰਟ ਪੀਓਗੇ ?" ਇਹ ਕਹਿੰਦਿਆਂ ਉਹਨੇ ਸੁਨਹਿਰੀ ਸਿਰੇ ਵਾਲ਼ੀ ਸਿਗਰਟ ਲੇਵਿਨਸਨ ਨੂੰ ਪੇਸ਼ ਕੀਤੀ।

ਲੇਵਿਨਸਨ ਨੇ ਲਫ਼ਾਫ਼ਿਆਂ 'ਤੇ ਨਜ਼ਰ ਸੁੱਟੀ। ਇੱਕ ਤਾਂ ਬੋਝੇ ਵਿੱਚ ਪਾ ਲਿਆ ਤੇ ਦੂਜਾ ਖੋਲ ਕੇ ਪੜ੍ਹਨ ਲੱਗਾ। ਇਹਨੇ ਕਨੂਨੀਕੋਵ ਦੀ ਰਿਪੋਰਟ ਦੀ ਪ੍ਰੋੜ੍ਹਤਾ ਕੀਤੀ। ਦਫ਼ਤਰੀ ਜ਼ਬਾਨ ਤੇ ਬਣਾਉਟੀ ਖ਼ੁਸ਼ੀ ਪਿਛੇ ਲੁਕੀ ਹਾਰ ਤੇ ਬੇਵਸੀ ਦੀ ਕੁੜੱਤਣ ਸਾਫ਼ ਨਜ਼ਰ ਪਈ ਆਉਂਦੀ ਸੀ।

"ਮਾੜੀਆਂ ਖਬਰਾਂ ਨੇ ਨਾ ?" ਕਨੂਨੀਕੋਵ ਨੇ ਹਮਦਰਦੀ ਨਾਲ਼ ਪੁਛਿਆ।

"ਇਵੇਂ ਈ ਲਗਦੈ। ਹਲਾ ਕੀਹਨੇ ਲਿਖਿਐ-ਸਾਦਕ ਨੇ ?"

ਕਨੂਨੀਕੋਵ ਨੇ ਹਾਂ ਵਿੱਚ ਸਿਰ ਹਿਲਾਇਆ।

"ਇਹਦਾ ਤਾਂ ਤਕਦਿਆਂ ਈ ਪਤਾ ਲਗ ਜਾਂਦੈ! ਉਹ ਆਪਣੀ ਗੱਲ ਨੂੰ ਹਮੇਸ਼ਾਂ ਪੈਰਿਆਂ ਵਿੱਚ ਵੰਡਦੈ।" ਲੇਵਿਨਸਨ ਨੇ ਵਿਅੰਗ ਨਾਲ਼ "ਸੈਕਸ਼ਨ 4: ਹਥਲੇ ਕੰਮ" ਹੇਠ ਨਹੁੰ ਨਾਲ਼ ਲੀਕ ਵਾਹ ਦਿੱਤੀ। ਉਹਨੇ ਸਿਗਰਟ ਸੁੰਘੀ। "ਤੰਬਾਕੂ ਮਾੜੈ, ਠੀਕ ਏ ਨਾ ? ਦੇਈਂ ਡੱਬੀ। ਜਪਾਨੀਆਂ ਦੇ ਆਉਣ ਤੇ ਹੋਰ ਇਹੋ ਜਹੀਆਂ ਗੱਲਾਂ ਬਾਰੇ...ਆਪ ਤੂੰ ਚੁੱਪ ਈ ਰਹੇਂ ਤਾਂ ਚੰਗੈ...ਕੀ ਮੇਰੇ ਲਈ ਪਾਈਪ ਲਿਆਂਦੀ ਆ ?" ਤੇ ਕਨੂਨੀਕੋਵ ਵਲ ਕੋਈ ਧਿਆਨ ਨਾ ਦੇਂਦਿਆਂ ਇਹ ਦੱਸਣ ਦਾ ਜਤਨ ਕੀਤਾ ਕਿ ਉਹ ਉਹਦੇ ਲਈ ਪਾਈਪ ਕਿਉਂ ਨਹੀਂ ਲਿਆ ਸਕਿਆ, ਉਹ ਮੁੜ ਚਿੱਠੀ ਵੱਲ ਗਹੁ ਨਾਲ਼ ਤੱਕਣ ਲੱਗਾ।

"ਹਥਲੇ ਕੰਮ" ਦੇ ਹਿੱਸੇ ਵਿੱਚ ਪੰਜ ਪੈਰੇ ਸਨ ਜਿਨ੍ਹਾਂ ਵਿੱਚੋਂ ਚਾਰ ਲੇਵਿਨਸਨ ਨੂੰ ਅਮਲ ਵਿੱਚ ਨਾ ਆਉਣ ਵਾਲ਼ੇ ਜਾਪਦੇ ਸਨ। ਪੰਜਵੇਂ ਪੈਰੇ ਵਿੱਚ ਲਿਖਿਆ ਸੀ।

"ਇਸ ਵੇਲੇ ਸਭ ਤੋਂ ਅਹਿਮ ਗੱਲ ਜੀਹਦੀ ਛਾਪੇਮਾਰ ਲੀਡਰਸ਼ਿਪ ਤੋਂ ਮੰਗ ਕੀਤੀ ਜਾਂਦੀ ਹੈ ਤੇ ਜਿਹੜੀ ਹਰ ਕੀਮਤ 'ਤੇ ਹਾਸਲ ਕੀਤੀ ਜਾਣੀ ਚਾਹੀਦੀ ਹੈ, ਉਹ ਇਹ ਹੈ ਕਿ ਛੋਟੇ ਛੋਟੇ ਪਰ ਪੱਕੇ, ਗੁਣਕਾਰੀ ਤੇ ਜ਼ਬਤ ਵਿੱਚ ਰਹਿਣ ਵਾਲ਼ੇ ਲੜਾਕੂ ਦਸਤੇ ਕਾਇਮ ਰੱਖੇ ਜਾਣ, ਜਿਨ੍ਹਾਂ ਦੁਆਲੇ ਅਗਾਂਹ ਜਾ ਕੇ..."

"ਬਾਕਲਾਨਵ ਤੇ ਕੁਆਟਰ-ਮਾਸਟਰ ਨੂੰ ਬੁਲਾਓ!" ਲੇਵਿਨਸਨ ਤੇਜ਼ੀ ਵਿੱਚ ਬੋਲਿਆ।

ਉਹਨੇ ਇਹ ਜਾਣਨ ਲਈ ਕਿ "ਅਗਾਂਹ ਜਾ ਕੇ" ਲੜਾਕੂ ਦਸਤਿਆਂ ਨਾਲ਼ ਕੀ ਵਾਪਰੇਗਾ, ਚਿੱਠੀ ਬਿਨਾਂ ਅੱਗੇ ਪੜ੍ਹਿਆਂ ਹੀ ਆਪਣੇ ਫ਼ੌਜੀ ਡਾਕ ਦੇ ਡੱਬੇ ਵਿੱਚ ਰੱਖ ਦਿੱਤੀ। ਮਸਲਿਆਂ ਦੇ ਗਾੜ੍ਹ ਵਿੱਚ ਉਹ ਇੱਕ —"ਸਭ ਤੋਂ ਮਹਾਨਤਾ ਵਾਲ਼ੀ ਗੱਲ" ਵੇਖ ਸਕਦਾ ਸੀ। ਲੇਵਿਨਸਨ ਨੇ ਸਿਗਰਟ ਦਾ ਆਖ਼ਰੀ ਟੋਟਾ ਮੇਜ਼ 'ਤੇ ਸੁੱਟਿਆ ਤੇ ਇਹਨੂੰ ਆਪਣੀਆਂ ਉਂਗਲਾਂ ਨਾਲ਼ ਮਲ ਕੇ ਬੁਝਾ ਦਿੱਤਾ। "ਲੜਾਕੂ ਦਸਤਿਆਂ ਨੂੰ ਕਾਇਮ ਰੱਖਣਾ।" ਉਹ ਇਸ ਵਿਚਲਾ ਖ਼ਿਆਲ ਸਮਝ ਨਾ ਸਕਿਆ, ਇਹ ਉਹਦੇ ਮਨ ਵਿੱਚ ਰੂਲਦਾਰ ਕਾਗਜ਼ ਤੇ ਪੱਕੀ ਪਿੰਨਸਲ

ਨਾਲ਼ ਲਿਖੇ ਤਿੰਨਾਂ ਲਫ਼ਜ਼ਾਂ ਦੇ ਰੂਪ ਵਿੱਚ ਹੀ ਟਿਕਿਆ ਹੋਇਆ ਸੀ। ਅਛੋਪਲੇ ਹੀ ਉਹਦੀਆਂ ਉਂਗਲਾਂ ਦੂਜੀ ਚਿੱਠੀ 'ਤੇ ਜਾ ਪਈਆਂ, ਲਫ਼ਾਫੇ 'ਤੇ ਨਜ਼ਰ ਸੁੱਟੀ, ਉਹਨੂੰ ਪਤਾ ਲੱਗਾ ਕਿ ਇਹ ਉਹਦੀ ਵਹੁਟੀ ਦੀ ਚਿੱਠੀ ਸੀ। ਮੁੜ ਪਰ੍ਹਾਂ ਕਰਦਿਆਂ ਉਹਨੇ ਸੋਚਿਆ, "ਇਹ ਫੇਰ ਪੜ੍ਹੀ ਜਾ ਸਕਦੀ ਏ,"..."ਲੜਾਕੂ ਦਸਤਿਆਂ ਨੂੰ ਕਾਇਮ ਰੱਖਣਾ।"

ਕੁਆਟਰ ਮਾਸਟਰ ਤੇ ਬਾਕਲਾਨਵ ਆਏ ਤਾਂ ਲੇਵਿਨਸਨ ਪਹਿਲਾਂ ਹੀ ਜਾਣਦਾ ਸੀ ਕਿ ਉਹਨੇ ਤੇ ਉਹਦੀ ਕਮਾਨ ਹੇਠਲੇ ਬੰਦਿਆਂ ਨੇ ਕੀ ਕਰਨਾ ਹੈ—ਉਹ ਕੰਪਨੀ ਨੂੰ ਇੱਕ ਲੜਾਕੂ ਦਸਤੇ ਦੇ ਰੂਪ ਵਿੱਚ ਕਾਇਮ ਰੱਖਣ ਲਈ ਆਪਣੀ ਪੂਰੀ ਟਿੱਲ ਲਾ ਦੇਣਗੇ।

ਉਹਨੇ ਆਖਿਆ, "ਅਸੀਂ ਛੇਤੀ ਹੀ ਇਥੋਂ ਜਾ ਰਹੇ ਹਾਂ। ਕੀ ਸਭ ਕੁੱਝ ਟਿਚਨ ਏ, ਕੁਆਟਰ ਮਾਸਟਰ ?"

"ਕੀ ਸਭ ਕੁੱਝ ਟਿਚਨ ਏ ?" ਬਾਕਲਾਨਵ ਨੇ ਲੇਵਿਨਸਨ ਦੇ ਲਫ਼ਜ਼ ਦੁਹਰਾਏ ਤੋਂ ਇੰਜ ਗੰਭੀਰਤਾ ਤੇ ਦ੍ਰਿੜ੍ਹਤਾ ਨਾਲ਼ ਆਪਣੀ ਪੇਟੀ ਕੱਸੀ ਜਿਵੇਂ ਉਹਨੂੰ ਸਦਾ ਤੋਂ ਇਹ ਪਤਾ ਹੋਵੇ ਕਿ ਘਟਨਾ-ਚੱਕਰ ਏਥੇ ਅਪੜੇਗਾ।

"ਹਾਂ, ਸਭ ਕੁੱਝ ਟਿਚਨ ਏ। ਮੈਂ ਕਿਸੇ ਨੂੰ ਖ਼ਰਾਬ ਨਹੀਂ ਕਰਾਂਗਾ। ਪਰ ਜਵੀ ਦਾ ਕੀ ਬਣੂ ?" ਕੁਆਟਰ ਮਾਸਟਰ ਨੇ ਜਵੀ ਦੀ ਜਿਹੜੀ ਭਿੱਜ ਗਈ ਸੀ, ਪਾਟੀਆਂ ਛਿੱਜੀਆਂ ਬੋਰੀਆਂ ਦੀ, ਬੀਮਾਰ ਘੋੜਿਆਂ ਤੇ ਉਹਨਾਂ ਦੇ "ਸਾਰੀ ਦੀ ਸਾਰੀ ਜਵੀ ਨਾ ਚੁੱਕ ਸਕਣ" ਦੀ ਇੱਕ ਲੰਮੀ ਵਾਰਤਾ ਛੁਹ ਦਿੱਤੀ। ਮੁਕਦੀ ਗੱਲ, ਉਹਦੀਆਂ ਗੱਲਾਂ ਤੋਂ ਸਾਫ਼ ਹੋ ਗਿਆ ਕਿ ਉਹਦੀ ਕੋਈ ਚੀਜ਼ ਵੀ ਤਿਆਰ ਨਹੀਂ ਸੀ ਤੇ ਉਹ ਇਹ ਥਾਂ ਛੱਡ ਕੇ ਟੁਰ ਜਾਣ ਨੂੰ ਖ਼ਤਰਨਾਕ ਤੇ ਫ਼ਜ਼ੂਲ ਸਮਝਦਾ ਸੀ। ਉਹਨੇ ਕਮਾਂਡਰ ਵੱਲ ਤੱਕਣੋਂ ਸੰਕੋਚ ਕੀਤਾ, ਇੰਜ ਮੂੰਹ ਬਣਾਇਆ ਜਿਵੇਂ ਉਹਨੂੰ ਪੀੜ ਹੋ ਰਹੀ ਹੋਵੇ, ਉਹ ਆਪਣੀਆਂ ਅੱਖਾਂ ਝਮਕਾ ਕੇ ਆਪਣਾ ਸੰਘ ਇੰਜ ਸਾਫ਼ ਪਿਆ ਕਰਦਾ ਸੀ ਜਿਵੇਂ ਉਹਨੂੰ ਪਤਾ ਹੋਵੇ ਕਿ ਉਹ ਆਪਣੇ ਦਾਅਵੇ ਦੀ ਵਿਅਰਥ ਹੀ ਵਕਾਲਤ ਕਰ ਰਿਹਾ ਹੈ।

ਲੇਵਿਨਸਨ ਨੇ ਉਹਨੂੰ ਬਟਨੋਂ ਫੜਿਆ ਤੇ ਆਖਿਆ, "ਯਕੜ ਨਾ ਮਾਰ !"

"ਨਹੀਂ, ਬਿਲਕੁਲ ਠੀਕ ਏ, ਓਸਫ਼ ਅਬਰਾਮਿਚ। ਚੰਗਾ ਹੋਵੇ ਜੇ ਅਸੀਂ ਏਥੇ ਈ ਟਿਕੇ ਰਹੀਏ।"

"ਟਿਕੇ ਰਹੀਏ ? ਏਥੇ ਈ ?" ਲੇਵਿਨਸਨ ਨੇ ਇੰਜ ਆਪਣਾ ਸਿਰ ਹਿਲਾਇਆ ਜਿਵੇਂ ਉਹ ਕੁਆਟਰ ਮਾਸਟਰ ਦੀ ਮੂਰਖਤਾ 'ਤੇ ਤਰਸ ਖਾ ਰਿਹਾ ਹੋਵੇ। "ਤੇ ਤੇਰੇ ਵਾਲ਼ ਵੀ ਤਾਂ ਧੌਲੇ ਨੇ। ਕਿਹੜੇ ਹਾਲ ਮਰਨਾ ਚਾਹੁੰਨੇਂ ਤੂੰ ?"

"ਮੈਂ—"

"ਬੱਸ !" ਲੇਵਿਨਸਨ ਨੇ ਉਹਦਾ ਬਟਨ ਖਿਚਦਿਆਂ ਕਿਹਾ ! "ਇੱਕ ਬਿੰਦ ਦੇ ਨੋਟਸ 'ਤੇ ਤਿਆਰ ਰਹਿਣਾ ਚਾਹੀਦੈ। ਸਮਝਿਆ ? ਬਾਕਲਾਨਵ, ਖ਼ਿਆਲ ਰਖੀਂ ਕਿ ਸਭ ਕੁੱਝ ਠੀਕ ਹੋ ਰਿਹੈ।" ਉਹਨੇ ਬਟਨ ਛੱਡ ਦਿੱਤਾ। "ਸ਼ਰਮ ਕਰ ਜਣਿਆਂ, ਬੋਰੀਆਂ ਦੀ ਗੱਲ ਪਿਆ ਕਰਨੈ—ਨਿਰਾ ਬਕਵਾਸ ਏ।" ਉਹਦੀਆਂ ਅੱਖਾਂ ਠਰ ਗਈਆਂ, ਤੇ ਉਹਦੀ ਕਰੜੀ

ਤੱਕਣੀ ਨੇ ਕੁਆਟਰ ਮਾਸਟਰ ਨੂੰ ਯਕੀਨ ਕਰਵਾ ਦਿੱਤਾ ਕਿ ਉਹਦੇ ਬੋਰੀਆਂ ਦੀ ਗੱਲ ਤਾਂ ਕਰਨ ਜੋਗੀ ਹੀ ਨਹੀਂ।

"ਹਾਂ, ਠੀਕ ਏ।...ਜ਼ਰੂਰ...ਗੱਲ ਸਾਫ਼ ਹੋ ਗਈ... ਇਹ ਏਨੀ ਜ਼ਰੂਰੀ ਨਹੀਂ..." ਉਸ ਬੁੜ-ਬੁੜ ਕੀਤੀ, ਹੁਣ ਤਾਂ ਉਹ ਇਹ ਮੰਨਣ ਲਈ ਵੀ ਤਿਆਰ ਸੀ ਕਿ ਕਮਾਂਡਰ ਦਾ ਹੁਕਮ ਮਿਲਦਿਆਂ ਸਾਰ ਉਹ ਜਵੀ ਆਪਣੀ ਪਿਠ 'ਤੇ ਚੁੱਕ ਖੜੇਗਾ। "ਗੱਲ ਈ ਕਿਹੜੀ ਐ, ਚਹੁੰ ਹਲੂਣਿਆਂ ਦੀ ਤਾਂ ਮਾਰ ਏ। ਬੱਸ ਅੱਜੋ ਜੁਟ ਜਾਨੇ ਆਂ।"

"ਇਹ ਹੋਈ ਨਾ ਮਰਦਾਂ ਦੀ ਗੱਲ। ਹਾਂ, ਹਾਂ, ਜਾਹ ਹੁਣ!" ਲੇਵਿਨਸਨ ਨੇ ਕੁਆਟਰ ਮਾਸਟਰ ਨੂੰ ਪਿੱਠ 'ਤੇ ਜ਼ਰਾ ਕੁ ਧੱਕਾ ਦਿੱਤਾ ਤੇ ਆਖਿਆ "ਬੱਸ ਇੱਕ ਮਿੰਟ ਦੇ ਨੋਟਸ 'ਤੇ! ਸੁਣਿਐਂ!"

"ਹਰਾਮੀ ਬੜਾ ਈ ਹੁਸ਼ਿਆਰ ਏ!" ਕੁਆਟਰ ਮਾਸਟਰ ਨੇ ਮਨ ਹੀ ਮਨ ਵਿੱਚ ਕਿਹਾ, ਉਹਦੀ ਨਰਾਜ਼ਗੀ ਵਿੱਚ ਸ਼ਲਾਘਾ ਘੁਲੀ ਹੋਈ ਸੀ।

ਸ਼ਾਮੀਂ ਲੇਵਿਨਸਨ ਨੇ ਸਟਾਫ਼ ਦੀ ਮੀਟਿੰਗ ਕੀਤੀ। ਪਲਟਨ ਕਮਾਂਡਰ ਵੀ ਇਸ ਵਿੱਚ ਸ਼ਾਮਿਲ ਸਨ।

ਲੇਵਿਨਸਨ ਦੀ ਰਿਪੋਟ ਦਾ ਵੱਖ ਵੱਖ ਅਸਰ ਪਿਆ। ਦੁਬੋਵ ਆਪਣੀਆਂ ਹੇਠਾਂ ਵਲ ਝੁਕੀਆਂ ਸੰਘਣੀਆਂ ਮੁੱਛਾਂ ਨੂੰ ਘੜੀ ਮੁੜੀ ਖਿਚਦਿਆਂ ਚੁੱਪ ਸਾਧੀ ਬੈਠਾ ਰਿਹਾ। ਸਾਫ਼ ਸੀ ਕਿ ਉਹ ਲੇਵਿਨਸਨ ਦੀ ਹਰ ਤਜਵੀਜ਼ ਦੀ ਹਮੈਤ ਕਰੇਗਾ। ਦੂਜੀ ਡਵੀਜ਼ਨ ਦੇ ਕਮਾਂਡਰ ਕੁਬਰਾਕ ਨੇ ਲੇਵਿਨਸਨ ਦਾ ਤਕੜਾ ਵਿਰੋਧ ਕੀਤਾ। ਉਹ ਜ਼ਿਲ੍ਹੇ ਭਰ ਵਿੱਚ ਸਭ ਤੋਂ ਪੁਰਾਣਾ, ਬੜਾ ਈ ਯੋਗ ਤੇ ਗੁਣੀ ਤੇ ਝਲ ਵਲੱਲਾ ਜਿਹਾ ਕਮਾਂਡਰ ਸੀ। ਪਰ ਕਿਸੇ ਵੀ ਉਹਦਾ ਪਖ ਨਾ ਪੂਰਿਆ: ਕੁਬਰਾਕ ਕਰੀਲੋਵਕਾ ਦਾ ਰਹਿਣ ਵਾਲ਼ਾ ਸੀ ਤੇ ਸਭ ਦਾ ਇਹੋ ਖ਼ਿਆਲ ਸੀ ਕਿ ਉਹਨੂੰ ਦਸਤੇ ਨਾਲ਼ੋਂ ਬਹੁਤੀ ਚਿੰਤਾ ਆਪਣੇ ਪਿੰਡ ਦੀਆਂ ਪੈਲੀਆਂ ਦੀ ਸੀ।

ਆਜੜੀ ਮਿਤੇਲਿਤਸਾ ਨੇ ਵਿੱਚੋਂ ਬੋਲਦਿਆਂ ਕਿਹਾ, "ਬਸ ਕਰ ਬਈ ਤੂੰ ਬੋਲ ਲਿਐ! ਇਹ ਵੇਲਾ ਆਪਣੀਆਂ ਜ਼ਨਾਨੀਆਂ ਦੀ ਚੋਲੀਆਂ ਚੇਤੇ ਕਰਨ ਦਾ ਨਹੀਂ, ਚਾਚਾ ਕੁਬਰਾਕ!" ਸਦਾ ਵਾਂਗ ਉਹਨੂੰ ਆਪਣੇ ਲਫ਼ਜ਼ਾਂ ਨੇ ਹੀ ਤਪਾ ਦਿੱਤਾ; ਉਹਨੇ ਮੇਜ਼ 'ਤੇ ਵੱਟ ਕੇ ਮੁੱਕਾ ਮਾਰਿਆ, ਤੇ ਉਹਦਾ ਮਾਤਾ ਦੇ ਦਾਗ਼ਾਂ ਨਾਲ਼ ਭਰਿਆ ਮੂੰਹ ਮੁੜ੍ਹਕੇ ਨਾਲ਼ ਲਿਸ਼ਕਣ ਲੱਗਾ। "ਇਥੇ ਸਾਡੀ ਉਹ ਬਾਬ ਹੋਈ ਐਂ ਕਿ ਰਹੇ ਰਬ ਦਾ ਨਾਂ—ਬਸ, ਸਾਡਾ ਕੰਮ ਹੋ ਗਿਐ।" ਤੇ ਉਹ ਆਪਣੇ ਸਮੂਰਦਾਰ ਬੂਟਾਂ ਨੂੰ ਘਸੀਟਦਿਆਂ ਤੇ ਸਟੂਲਾਂ ਉੱਤੇ ਚਾਬਕ ਮਾਰਦਿਆਂ ਕਮਰੇ ਵਿੱਚ ਇਧਰ ਉਧਰ ਪਲਾਂਘਾਂ ਭਰਨ ਲੱਗਾ।

"ਕੋਈ ਗੱਲ ਨਹੀਂ। ਮਿਤੇਲਤਸਾ, ਘਬਰਾ ਨਾ," ਲੇਵਿਨਸਨ ਨੇ ਉਹਨੂੰ ਸਲਾਹ ਦੇਂਦਿਆਂ ਕਿਹਾ, ਭਾਵੇਂ ਉਹ ਦਿਲੋਂ ਜਣੇ ਦੇ ਲਿਚ ਲਿਚ ਕਰਦੇ ਸਰੀਰ ਦੀਆਂ ਕਾਹਲੀਆਂ ਹਰਕਤਾਂ ਨੂੰ ਪਿਆ ਸਲਾਹੁੰਦਾ ਸੀ, ਸਰੀਰ ਜਿਹੜਾ ਉਹਦੇ ਚਾਬਕ ਵਾਂਗ ਹੀ ਕਰੜਾ ਤੇ ਲਚਕਦਾਰ ਸੀ। ਜਣਾ ਬਿੰਦ ਲਈ ਵੀ ਤਾਂ ਟਿਕ ਕੇ ਨਹੀਂ ਸੀ ਬਹਿ ਸਕਦਾ; ਉਹ ਤਾਂ ਨਿਰੀ ਅੱਗ, ਨਿਰੀ ਲਹਿਰ ਸੀ ਤੇ ਉਹਦੀਆਂ ਰੋਹ-ਭਰੀਆਂ ਅੱਖਾਂ ਲੜਾਈ ਦੇ ਅਮਲ ਲਈ ਇੱਕ

ਅਮਿੱਟਵੀਂ ਤ੍ਰੇਹ ਨਾਲ਼ ਪਈਆਂ ਬਲਦੀਆਂ ਸਨ।

ਮਿਤੇਲਿਤਸਾ ਨੇ ਪਿੱਛੇ ਹਟਣ ਬਾਰੇ ਆਪਣੀ ਤਜਵੀਜ਼ ਪੇਸ਼ ਕੀਤੀ ਜਿਸ ਤੋਂ ਸਾਫ਼ ਜ਼ਾਹਰ ਸੀ ਕਿ ਉਹਦਾ ਕਾਹਲਾ ਦਿਮਾਗ਼ ਨਾ ਲੰਮੇ ਫ਼ਾਸਲਿਆਂ ਤੋਂ ਡਰਦਾ ਸੀ ਤੇ ਨਾ ਉਸ ਵਿੱਚ ਫ਼ੌਜੀ ਉਸਤਾਦੀ ਦੀ ਘਾਟ ਸੀ।

"ਇਹ ਠੀਕ ਆਂਹਦੈ! ਇਹਦੇ ਮੋਢਿਆਂ 'ਤੇ ਸਿਰ ਏ," ਬਾਕਲਾਨਵ ਨੇ ਉਹਨੂੰ ਸਲਾਹੁੰਦਿਆਂ ਆਖਿਆ, ਪਰ ਉਹਨੂੰ ਮਿਤੇਲਿਤਸਾ ਦੀ ਕਲਪਨਾ ਦੀ ਦਲੇਰ ਤੇ ਅਜ਼ਾਦ ਉਡਾਰੀ ਦਾ ਕੁੱਝ ਕੁੱਝ ਸਾੜਾ ਜ਼ਰੂਰ ਸੀ। "ਅਜੇ ਬਹੁਤਾ ਚਿਰ ਨਹੀਂ ਹੋਇਆ ਇਹ ਘੋੜਿਆਂ ਦੇ ਦੇਖ ਭਾਲ ਕੀਤਾ ਕਰਦਾ ਸੀ ਪਰ ਵੇਖਣਾ, ਵਰ੍ਹਿਆਂ ਵਿੱਚ ਈ ਇਹ ਸਾਡਾ ਕਮਾਂਡਰ ਹੋਵਗਾ!..."

ਲੇਵਿਨਸਨ ਨੇ ਸਹਿਮਤ ਹੁੰਦਿਆਂ ਕਿਹਾ, "ਮਿਤੇਲਿਤਸਾ? ਹਾਂ, ਹਾਂ... ਉਹ ਤਾਂ ਨਿਰਾ ਸੋਨਾ ਏ ਸੋਨਾ। ਪਰ ਚੌਕਸੀ ਰਖੀਂ–ਕਿਤੇ ਗੁਮਾਨ ਨਾ ਹੋ ਜਾਵੇ!"

ਪਰ ਉਸ ਭਖ਼ਵੀਂ ਬਹਿਸ ਦਾ ਲਾਭ ਉਠਾਂਦਿਆਂ ਜਿਸ ਵਿੱਚ ਹਰ ਕੋਈ ਆਪਣੇ ਆਪ ਨੂੰ ਦੂਜਿਆਂ ਤੋਂ ਹੁਸ਼ਿਆਰ ਤੇ ਸਿਆਣਾ ਸਮਝਦਾ ਸੀ ਤੇ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਸੀ, ਲੇਵਿਨਸਨ ਨੇ ਆਪਣੀ ਤਜਵੀਜ਼ ਪੇਸ਼ ਕੀਤੀ, ਜਿਹੜੀ ਮਿਤੇਲਿਤਸਾ ਦੀ ਤਜਵੀਜ਼ ਨਾਲ਼ੋਂ ਵਧੇਰੇ ਸਾਦੀ ਤੇ ਘੱਟ ਖ਼ਤਰੇ ਵਾਲ਼ੀ ਸੀ। ਉਹਨੇ ਇਹ ਗੱਲ ਏਨੀ ਫੁਰਤੀ ਨਾਲ਼ ਤੇ ਬਿਨਾਂ ਕਿਸੇ ਧਿੰਙਾਣਪੁਣੇ ਦੇ ਕੀਤੀ ਕਿ ਇਸ ਸਰਬ–ਸੰਮਤੀ ਨਾਲ਼ ਪਰਵਾਨ ਹੋਈ ਨਵੀਂ ਤਜਵੀਜ਼ 'ਤੇ ਇੰਜ ਵੋਟ ਲਈ ਗਈ ਜਿਵੇਂ ਇਹ ਮਿਤੇਲਿਤਸਾ ਵਲੋਂ ਹੀ ਪੇਸ਼ ਹੋਈ ਹੋਵੇ।

ਸ਼ਹਿਰੋਂ ਆਈਆਂ ਚਿੱਠੀਆਂ ਦੇ ਜਵਾਬ ਵਿੱਚ ਤੇ ਸਤਾਸ਼ਿਨਸਕੀ ਵੱਲ ਚਿੱਠੀ ਵਿੱਚ ਲੇਵਿਨਸਨ ਨੇ ਲਿਖਿਆ ਕਿ ਕੁੱਝ ਇੱਕ ਦਿਨਾਂ ਵਿੱਚ ਹੀ ਉਹ ਕੰਪਨੀ ਨੂੰ ਇਰੋਹੇਦਜ਼ਾ ਦੇ ਸੋਮੇ ਤੇ, ਸ਼ਿਬੀਸ਼ੀ ਦੇ ਪਿੰਡ ਲੈ ਜਾਵੇਗਾ, ਤੇ ਅਗਲੇ ਹੁਕਮ ਤੱਕ ਉਹਨੇ ਹਸਪਤਾਲ ਨੂੰ ਜਿੱਥੇ ਸੀ ਉਥੇ ਹੀ ਰਹਿਣ ਦੀ ਆਗਿਆ ਦਿੱਤੀ।

ਉਹਨੇ ਰਾਤੀਂ ਚਿਰਾਕਿਆਂ ਆਪਣਾ ਕੰਮ ਮੁਕਾਇਆ; ਲੰਪ ਵਿੱਚ ਤੇਲ ਮੁਕ ਰਿਹਾ ਸੀ। ਉਹਨੂੰ ਚੁੱਲ੍ਹੇ ਪਿਛੇ ਭੂੰਡਾਂ ਦੀ ਅਵਾਜ਼ ਤੇ ਨਾਲ਼ ਦੀ ਝੁੱਗੀ ਵਿੱਚ ਰਿਆਬਤਸ ਦੇ ਘੁਰਾੜੇ ਸੁਣਾਈ ਦੇ ਰਹੇ ਸਨ। ਉਹਨੂੰ ਆਪਣੀ ਵਹੁਟੀ ਦੀ ਚਿੱਠੀ ਦਾ ਚੇਤਾ ਆਇਆ, ਤੇ ਲੰਪ ਵਿੱਚ ਹੋਰ ਤੇਲ ਪਾ ਕੇ, ਉਹ ਚਿੱਠੀ ਪੜ੍ਹਣ ਲੱਗ ਪਿਆ। ਇਸ ਵਿੱਚ ਕੋਈ ਵੀ ਤਾਂ ਨਵੀਂ, ਸੁਖਾਵੀਂ ਗੱਲ ਨਹੀਂ ਸੀ। ਉਹਨੂੰ ਅਜੇ ਕੋਈ ਕੰਮ ਨਹੀਂ ਸੀ ਮਿਲਿਆ; ਉਹਦੇ ਕੋਲ ਜੋ ਕੁੱਝ ਵੀ ਸੀ ਉਹਨੇ ਵੇਚ ਛਡਿਆ ਸੀ, ਤੇ ਹੁਣ ਉਹ ਕਾਮਿਆਂ ਦੀ ਰੈੱਡ–ਕਰਾਸ ਦੇ ਸਿਰ ਸਦਕਾ ਹੀ ਝੱਟ ਲੰਘਾ ਰਹੀ ਸੀ; ਬੱਚਿਆਂ ਨੂੰ ਮਾਸ–ਖੋਰੇ ਤੇ ਲਹੂ–ਘਾਟ ਦੀ ਸ਼ਕਾਇਤ ਸੀ; ਤੇ ਸਤਰ ਸਤਰ ਵਿੱਚ ਉਹਦੇ ਲਈ ਅੰਤਾਂ ਦੀ ਚਿੰਤਾ ਉਣੀ ਪਈ ਸੀ। ਲੇਵਿਨਸਨ ਨੇ ਸੋਚੀਂ ਪਿਆਂ ਆਪਣੀ ਦਾੜ੍ਹੀ ਨੂੰ ਚੁਟਕੀਆਂ ਭਰੀਆਂ ਤੇ ਲਿਖਣ ਲਗ ਪਿਆ। ਪਹਿਲਾਂ ਤਾਂ ਆਪਣੀ ਜ਼ਿੰਦਗੀ ਦੇ ਇਸ ਪੱਖ ਨਾਲ਼ ਜੁੜੀਆਂ ਆਪਣੀਆਂ ਸੋਚਾਂ ਤੇ ਖ਼ਿਆਲਾਂ ਨੂੰ ਟੁੰਬਣੋਂ ਉਹ

ਝਕਦਾ ਸੀ, ਪਰ ਅਖ਼ੀਰ ਉਹਨੇ ਆਪਣੇ ਵਲਵਲਿਆਂ ਤੋਂ ਹਾਰ ਮੰਨ ਲਈ, ਉਹਦਾ ਮੂੰਹ ਨਰਮ ਪੈ ਗਿਆ; ਉਹਨੇ ਆਪਣੀ ਨਿੱਕੀ ਨਿੱਕੀ ਤੇ ਮਸਾਂ ਮਸਾਂ ਪੜ੍ਹੀ ਜਾਣ ਵਾਲ਼ੀ ਲਿਖਤ ਨਾਲ਼ ਦੋ ਪੱਤਰੇ ਭਰ ਦਿੱਤੇ, ਅਨੇਕਾਂ ਅਜਿਹੇ ਲਫ਼ਜ਼ ਲਿਖੇ ਜਿਨ੍ਹਾਂ ਬਾਰੇ ਕੋਈ ਖ਼ਿਆਲ ਤਕ ਨਹੀਂ ਕਰ ਸਕਦਾ ਕਿ ਲੇਵਿਨਸਨ ਨੂੰ ਇਹਨਾਂ ਦਾ ਇਲਮ ਹੈ।

ਆਕੜ ਭੰਨਦਿਆਂ ਉਹ ਬਾਹਰ ਵਿਹੜੇ ਵਿੱਚ ਚਲਾ ਗਿਆ। ਤਬੇਲਿਆਂ ਵਿੱਚ ਘੋੜੇ ਜ਼ੋਰ ਜ਼ੋਰ ਦੀ ਜ਼ਿਮੀਂ 'ਤੇ ਪੈਰ ਮਾਰ ਰਹੇ ਸਨ, ਤੇ ਉਹਨਾਂ ਦੇ ਕ੍ਰਿਚ ਕ੍ਰਿਚ ਕਰਕੇ ਘਾਹ ਖਾਣ ਦੀ ਅਵਾਜ਼ ਪਈ ਸੁਣਾਈ ਦੇਂਦੀ ਸੀ। ਅਰਦਲੀ ਜਿਸਦਾ ਪਹਿਰਾ ਸੀ, ਮੋਢੇ ਨਾਲ਼ ਆਪਣੀ ਰਫ਼ਲ ਲਾਈ, ਇੱਕ ਰੁਖ ਦੀ ਛਾਵੇਂ ਘੂਕ ਸੁੱਤਾ ਪਿਆ ਸੀ। "ਜੇ ਸੰਤਰੀ ਵੀ ਸੌਣ ਲੱਗ ਪਏ ਤਾਂ ਕੀ ਬਣੇਗਾ ?" ਲੇਵਿਨਸਨ ਨੂੰ ਖ਼ਿਆਲ ਆਇਆ। ਉਹ ਕੁੱਝ ਚਿਰ ਉਥੇ ਹੀ ਖਲੋਤਾ ਤੇ ਫੇਰ ਆਪਣੀ ਨੀਂਦਰ 'ਤੇ ਮੁਸ਼ਕਲ ਨਾਲ਼ ਕਾਬੂ ਪਾਉਂਦਿਆਂ ਤਬੇਲੇ ਵਿੱਚੋਂ ਆਪਣਾ ਘੋੜਾ ਖੋਲ ਬਾਹਰ ਲੈ ਆਇਆ। ਘੋੜੇ 'ਤੇ ਕਾਠੀ ਪਾਈ। ਅਰਦਲੀ ਦੀ ਅੱਖ ਨਾ ਖੁਲ੍ਹੀ। "ਕੁੱਤੀ ਦਾ ਪੁੱਤਰ ਨਾ ਹੋਵੇ ਤੇ!" ਲੇਵਿਨਸਨ ਨੇ ਹੁਸ਼ਿਆਰੀ ਨਾਲ਼ ਅਰਦਲੀ ਦੀ ਟੋਪੀ ਲਾਹੀ ਤੇ ਘਾਹ ਹੇਠ ਛੁਪਾ ਦਿੱਤੀ; ਫੇਰ ਉਛਲ ਕੇ ਕਾਠੀ 'ਤੇ ਬਹਿੰਦਿਆਂ ਸਾਰ ਉਹਨੇ ਘੋੜੇ ਨੂੰ ਅੱਡੀ ਲਾਈ ਤੇ ਰਾਤ—ਚੌਕੀਆਂ ਵੇਖਣ ਚਲਾ ਗਿਆ।

ਝਾੜੀਆਂ ਦੇ ਨਾਲ਼ ਨਾਲ਼ ਹੁੰਦਿਆਂ ਉਹ ਅੱਖ ਬਚਾ ਕੇ ਡੰਗਰਾਂ ਦੇ ਵਾੜੇ ਕੋਲ ਅਪੜ ਗਿਆ।

"ਕੌਣ ਏ ?" ਸੰਤਰੀ ਨੇ ਆਪਣੀ ਰਫ਼ਲ ਦੀ ਚਾਂਪ ਖੜਕਾਂਦਿਆਂ ਲਲਕਾਰਿਆ।

"ਸੱਜਣ ਈ ਏ।"

"ਲੇਵਿਨਸਨ ਏ ? ਰਾਤੀਂ ਏਥੇ ਕੀ ਪਿਆ ਕਰਨੈਂ ?"

"ਕੀ ਗਸ਼ਤ ਵਾਲ਼ੇ ਏਥੋਂ ਲੰਘੇ ਨੇ ?"

"ਪੰਦਰਾਂ ਕੁ ਮਿੰਟ ਹੋਏ ਇੱਕ ਜਣਾ ਏਥੋਂ ਲੰਘਿਆ ਸੀ।"

"ਸਭ ਠੀਕ ਠਾਕ ਏ ?"

"ਅਜੇ ਤੀਕ ਤਾਂ ਸਭ ਠੀਕ ਏ। ਸਿਗਰਟ ਹੈ ਈ ?"

ਲੇਵਿਨਸਨ ਨੇ ਜਣੇ ਨੂੰ ਕੁੱਝ ਮਨਚੂਰੀ ਤੰਬਾਕੂ ਦਿੱਤਾ। ਫੇਰ ਉਹਨੇ ਨਦੀ ਪਾਰ ਕੀਤੀ ਤੇ ਪੈਲੀਆਂ ਵਿੱਚ ਨਿਕਲ ਗਿਆ!

ਪੀਲਾ ਜਿਹਾ ਅੱਧਾ ਚੰਨ ਬਦਲਾਂ ਵਿੱਚ ਦੀ ਝਾਕਦਾ ਸੀ; ਤ੍ਰੇਲ ਦੇ ਭਾਰ ਨਾਲ਼ ਝੁਕੀਆਂ ਪੀਲੀਆਂ ਪੀਲੀਆਂ ਝਾੜੀਆਂ ਦੀ ਝੰਗੀ ਹਨੇਰੇ ਵਿੱਚੋਂ ਬਾਹਰ ਨਿਕਲੀ ਹੋਈ ਸੀ। ਨਦੀ ਸ਼ੋਰ ਪਾਉਂਦੀ ਹੋਈ ਪਥਰੀਲੇ ਬਰੇਤਿਆਂ ਉਤੋਂ ਦੀ ਵਹਿ ਰਹੀ ਸੀ। ਗੀਟਿਆਂ ਉੱਤੇ ਇੱਕ ਇੱਕ ਲਹਿਰ ਦੀ ਅਵਾਜ਼ ਸਾਫ਼ ਪਈ ਸੁਣੀਂਦੀ ਸੀ। ਉਹਦੇ ਸਾਹਮਏ ਇੱਕ ਟਿੱਲੇ ਉਤੇ ਚਹੁੰ ਸਵਾਰਾਂ ਦੇ ਹਨ੍ਹੇਰੇ ਹਨ੍ਹੇਰੇ ਅਕਾਰ ਹਿਲਦੇ ਦਿਸ ਰਹੇ ਸਨ। ਲੇਵਿਨਸਨ ਝਾੜੀਆਂ ਵਿੱਚ ਹੋ ਗਿਆ ਤੇ ਚੁੱਪ ਚੁਪੀਤਾ ਖੜਾ ਰਿਹਾ। ਬੰਦਿਆਂ ਦੀਆਂ ਵਾਜਾਂ ਕੋਲੋਂ ਹੀ ਆ ਰਹੀਆਂ ਸਨ। ਉਹਨਾਂ ਵਿੱਚੋਂ ਦੋਂਹ ਨੂੰ ਦੋ ਸੰਤਰੀਆਂ ਨੇ ਸਿਞਾਣ ਲਿਆ।

ਲੇਵਿਨਸਨ ਸੜਕ ਤੇ ਆਉਂਦਿਆਂ ਬੋਲਿਆ, "ਠਹਿਰੋ!" ਘੋੜੇ ਨਾਸਾਂ ਫੁਲਾਉਂਦਿਆਂ ਤ੍ਰਹਿ ਗਏ। ਇੱਕ ਘੋੜੇ ਨੇ ਲੇਵਿਨਸਨ ਦਾ ਵਛੇਰਾ ਪਛਾਣ ਲਿਆ ਤੇ ਹੌਲੀ ਜਹੀ ਹਿਣ ਹਿਣ ਕੀਤੀ।

"ਤੂੰ ਤਾਂ ਸਾਡਾ ਤ੍ਰਾਹ ਈ ਕੱਢ ਦਿੱਤਾ!" ਸਾਹਮਣੇ ਖਲੋਤੇ ਇੱਕ ਸਵਾਰ ਨੇ ਅਜਿਹੀ ਅਵਾਜ਼ ਵਿੱਚ ਕਿਹਾ ਜੀਹਨੂੰ ਦ੍ਰਿੜ ਤੇ ਗਲ-ਬਾਤੀ ਰੱਖਣ ਵਿਚ ਉਹ ਕਰੀਬ ਕਰੀਬ ਸਫ਼ਲ ਰਿਹਾ। "ਭੜੂਆ ਨਾ ਹੋਵੇ ਤੇ।"

ਲੇਵਿਨਸਨ ਨੇ ਉਹਨਾਂ ਕੋਲ ਜਾਂਦਿਆਂ ਪੁਛਿਆ, "ਤੇ ਤੁਹਾਡੇ ਨਾਲ਼ ਕੌਣ ਨੇ ?"

"ਓਸਾਕਿਨ ਦੇ ਰੌਂਦ ਲਾਉਣ ਵਾਲ਼ੇ! ਜਪਾਨੀ ਮਰੀਆਨੋਵਕਾ ਅਪੜ ਗੇ ਨੇ!"

"ਮਰੀਆਨੋਵਕਾ ?" ਲੇਵਿਨਸਨ ਨੇ ਸਿੱਧਾ ਬਹਿੰਦਿਆਂ ਆਖਿਆ। "ਓਸਾਕਿਨ ਤੇ ਉਹਦੀ ਕੰਪਨੀ ਕਿੱਥੇ ਵੇ ?"

ਇੱਕ ਸਕਾਊਟ ਦੱਸਣ ਲੱਗਾ, "ਕਰੀਲੋਵਕਾ ਵਿੱਚ ਸਾਨੂੰ ਪਿਛੇ ਹਟਣਾ ਪਿਆ, ਲੜਾਈ ਬੜੀ ਈ ਭਿਆਨਕ ਸੀ, ਤੇ ਸਾਡੇ ਪੈਰ ਉਖੜ ਗਏ। ਉਹਨਾਂ ਸਾਨੂੰ ਤੁਹਾਡੇ ਨਾਲ਼ ਸੰਬੰਧ ਕਾਇਮ ਕਰਨ ਲਈ ਭੇਜਿਐ। ਕਲ ਅਸੀਂ ਕੋਰੀਆਈ ਫ਼ਾਰਮਾਂ ਵਲ ਚਾਲੇ ਪਾ ਦੇਵਾਂਗੇ।" ਉਹ ਕਾਫ਼ੀ ਤੇ ਇੰਜ ਭਾਰੀ ਤਰ੍ਹਾਂ ਅਗਾਂਹ ਵੱਲ ਝੁਕਿਆ, ਜਿਵੇਂ ਉਹਦੇ ਆਪਣੇ ਹੀ ਨਿਰਦਈ ਲਫ਼ਜ਼ਾਂ ਨੇ ਉਹਨੂੰ ਪੀਹ ਧਰਿਆ ਹੋਵੇ। "ਸਭ ਕੁੱਝ ਸੜ ਸਵਾਹ ਹੋ ਗਿਐ। ਸਾਰੇ ਚਾਲੀ ਬੰਦੇ ਮਾਰੇ ਗਏ। ਏਨਾ ਨੁਕਸਾਨ ਤਾਂ ਸਾਡਾ ਪੂਰੀਆਂ ਗਰਮੀਆਂ ਵਿੱਚ ਨਹੀਂ ਸੀ ਹੋਇਆ।"

"ਕੀ ਤੁਸੀਂ ਸਵੇਰੇ ਸ੍ਵਾਜਰੇ ਈ ਚਾਲੇ ਪਾ ਦਿਓਗੇ ?" ਲੇਵਿਨਸਨ ਨੇ ਪੁਛਿਆ। "ਚੰਗਾ, ਮੈਂ ਹੁਣੇ ਤੁਹਾਡੇ ਨਾਲ਼ ਚਲਦਾਂ।"

ਉਹ ਕੰਪਨੀ 'ਚ ਬੁਰੇ ਹਾਲ ਮੁੜਿਆ ਤਾਂ ਦਿਨ ਕਰੀਬ ਕਰੀਬ ਚੜ੍ਹ ਹੀ ਚੁਕਿਆ ਸੀ, ਉਹਦੀਆਂ ਅੱਖਾਂ ਬਲ ਰਹੀਆਂ ਸਨ ਤੇ ਉਹਦਾ ਸਿਰ ਨੀਂਦਰ ਨਾਲ਼ ਭਾਰਾ ਸੀ।

ਓਸਾਕਿਨ ਨਾਲ਼ ਹੋਈ ਗਲ ਬਾਤ ਨੇ ਉਹਨੂੰ ਨਿਸਚਾ ਕਰਾ ਦਿੱਤਾ ਕਿ ਕੰਪਨੀ ਦਾ ਖੁਰਾ-ਖੋਜ ਲੁਕਾਉਂਦਿਆਂ, ਵੇਲੇ ਸਿਰ ਇਥੇ ਚਾਲੇ ਪਾ ਦੇਣ ਦਾ ਉਹਦਾ ਫ਼ੈਸਲਾ ਬੜਾ ਨਰੋਆ ਹੈ। ਓਸਾਕਿਨ ਦੇ ਦਸਤੇ ਦਾ ਦ੍ਰਿਸ਼ ਉਹਦੇ ਫ਼ੈਸਲੇ ਦੇ ਹੱਕ ਵਿੱਚ ਇੱਕ ਮੂੰਹ ਬੋਲਦੀ ਦਲੀਲ ਸੀਃ ਕੰਪਨੀ ਗਲੇ ਸੜੇ ਡੰਡਿਆਂ ਤੇ ਜਰਜਰੇ ਕੜਿਆਂ ਵਾਲ਼ੇ ਕੁੱਪੇ ਵਾਂਗ ਖੇਰੂੰ ਖੇਰੂੰ ਹੋ ਗਈ ਸੀ, ਜੀਹਨੂੰ ਕੁਹਾੜੇ ਦੀ ਇੱਕੋ ਸੱਟ ਨੇ ਚੀਣਾ ਚੀਣਾ ਕਰ ਸੁੱਟਿਆ ਹੋਵੇ। ਬੰਦੇ ਆਪਣੇ ਕਮਾਂਡਰ ਤੋਂ ਨਾਬਰ ਹੋ ਗਏ ਸਨ, ਉਹ ਹਾਤੇ ਵਿੱਚ ਬੇ-ਮੁਹਾਰੇ ਇਧਰ ਓਧਰ ਪਏ ਭੌਂਦੇ ਸਨ, ਕਈਆਂ ਨੇ ਤਾਂ ਪੀਤੀ ਵੀ ਹੋਈ ਸੀ। ਇੱਕ ਜਣਾ ਤਾਂ ਲੇਵਿਨਸਨ ਨੂੰ ਖ਼ਾਸ ਕਰਕੇ ਯਾਦ ਸੀਃ ਖਿਲਰੇ ਪੁਲਰੇ ਵਾਲ ਤੇ ਮਾੜੂਆ ਜਿਹਾ, ਨਿਰਾ ਹੱਡੀਆਂ ਦੀ ਮੁੱਠ, ਉਹ ਖ਼ਾਲੀ ਨਜ਼ਰਾਂ ਨਾਲ਼ ਜ਼ਿਮੀਂ ਵੱਲ ਝਾਕਦਿਆਂ ਸੜਕ ਦੇ ਨੇੜੇ ਹੀ ਚੌਂਕ ਵਿੱਚ ਬੈਠਾ ਸੀ, ਤੇ ਘੋਰ ਨਿਰਾਸਤਾ ਵਿੱਚ ਭਾਰੇ ਪਹੁ ਫੁਟਾਲੇ ਵਿੱਚ ਗੋਲੀ ਤੇ ਗੋਲੀ ਚਲਾ ਰਿਹਾ ਸੀ।

ਵਾਪਸੀ 'ਤੇ ਲੇਵਿਨਸਨ ਨੇ ਤੁਰਤ ਆਪਣੀਆਂ ਚਿੱਠੀਆਂ ਘੱਲੀਆਂ, ਪਰ ਉਹਨੇ ਕਿਸੇ ਨੂੰ ਦੱਸਿਆ ਤੱਕ ਨਾ ਕਿ ਕੰਪਨੀ ਉਸੇ ਰਾਤ ਇਹ ਪਿੰਡ ਛਡ ਕੇ ਚਾਲੇ ਪਾ ਰਹੀ ਹੈ।

# 7. ਵੈਰੀ

ਕਿਸਾਨਾਂ ਦੀ ਯਾਦਗਾਰੀ ਸਭਾ ਪਿਛੋਂ ਲੇਵਿਨਸਨ ਨੇ ਸਤਾਸ਼ਿਨਸਕੀ ਨੂੰ ਲਿਖੇ ਪਹਿਲੇ ਪੱਤਰ ਵਿੱਚ ਆਪਣੇ ਡਰ ਪ੍ਰਗਟਾਂਦਿਆਂ ਆਪਣੇ ਭੇਤਾਂ ਦਾ ਖ਼ਿਆਲ ਬਣਾਇਆ ਸੀ ਤੇ ਇਹ ਸੁਝਾ ਦਿੱਤਾ ਸੀ ਕਿ ਹਸਪਤਾਲ ਨੂੰ ਹੌਲੀ ਹੌਲੀ ਸਮੇਟ ਲਿਆ ਜਾਵੇ ਤਾਂ ਜੁ ਪਿਛੋਂ ਜਾ ਕੇ ਕੋਈ ਔਖ ਸੌਖ ਨਾ ਬਣੇ। ਡਾਕਟਰ ਨੇ ਇਹ ਚਿੱਠੀ ਮੁੜ ਮੁੜ ਪੜ੍ਹੀ, ਤੇ ਇਹ ਹਕੀਕਤ ਕਿ ਉਹ ਆਪਣੀ ਅੱਖ ਸਦਾ ਨਾਲੋਂ ਵਧੇਰੇ ਤੇਜ਼ੀ ਨਾਲ਼ ਪਿਆ ਝਮਕਦਾ ਸੀ ਤੇ ਉਹਦੇ ਪੀਲੇ ਜਬਾੜੇ ਵਧੇਰੇ ਉਭਰੇ ਹੋਏ ਸਨ, ਉਹਦੇ ਦੁਆਲੇ ਜੁੜੇ ਸਭਨਾਂ ਲੋਕਾਂ ਨੂੰ ਚਿੰਤਾਵਾਨ ਤੇ ਬੇਅਰਾਮ ਕਰ ਰਹੀ ਸੀ। ਇੰਜ ਜਾਪਦਾ ਸੀ ਜਿਵੇਂ ਲੇਵਨਿਸਨ ਦੇ ਡਰ ਤੇ ਕੁਸ਼ਗਨ ਉਸ ਛੋਟੇ ਜਿਹੇ ਭੂਰੇ ਲਫ਼ਾਫ਼ੇ ਵਿੱਚੋਂ ਪਏ ਉਠਦੇ ਸਨ ਜਿਹੜਾ ਸਤਾਸ਼ਿਨਸਕੀ ਨੇ ਆਪਣੇ ਸੱਖਣੇ ਹੱਥਾਂ ਵਿੱਚ ਫੜਿਆ ਹੋਇਆ ਸੀ। ਉਹਦੇ ਇਹ ਡਰ ਘਾਹ ਦੀ ਹਰ ਤਿੜ ਵਿੱਚੋਂ, ਹਰ ਬੰਦੇ ਦੀ ਆਤਮਾ ਦੀਆਂ ਧੁਰ ਡੂੰਘਾਣਾਂ ਵਿੱਚੋਂ ਉਸ ਅਮਨ ਤੇ ਸ਼ਾਂਤੀ ਨੂੰ ਜਿਹੜੀ ਉਥੇ ਟਿਕੀ ਹੋਈ ਸੀ, ਦੂਰ ਨਠਾ ਰਹੇ ਸਨ।

ਸੁਹਣੇ ਸੁਖਾਵੇਂ ਮੌਸਮ ਦਾ ਅਚਣਚੇਤ ਅੰਤ ਹੋ ਗਿਆ। ਕਦੇ ਸੂਰਜ ਬਦਲਾਂ ਥਾਣੀ ਝਾਕਣ ਲਗਦਾ ਤੇ ਕਦੇ ਮੀਂਹ ਵਰ੍ਹਨ ਲਗਦਾ। ਮਨਚੂਰੀ ਮੇਪਲ ਦੇ ਕਾਲੇ ਕਾਲੇ ਰੁਖ ਜਿਨ੍ਹਾਂ ਨੂੰ ਨੇੜੇ ਅਪੜਦੀ ਪਤਝੜ ਦਾ ਸਭ ਤੋਂ ਪਹਿਲਾਂ ਅਹਿਸਾਸ ਹੋਇਆ, ਸੋਗੀ ਸਾਂ-ਸਾਂ ਪਏ ਕਰਦੇ ਸਨ। ਕਲ-ਚੁੰਝਾ ਬੁੱਢਾ ਚੱਕੀ-ਰਾਹਾ ਨਵੇਂ ਜੋਸ਼ ਨਾਲ਼ ਛਿਲ ਉੱਤੇ ਠਕ ਠਕ ਪਿਆ ਕਰਦਾ ਸੀ। ਚਿੰਤਾ ਤੇ ਫ਼ਿਕਰ ਦਾ ਖਾਧਾ ਪੀਕਾ ਕੁਰੱਖ਼ਤ ਤੇ ਚੁਪ ਗੜੂੱਪ ਹੋ ਗਿਆ ਸੀ। ਦਿਨ ਭਰ ਉਹ ਜੰਗਲ ਵਿੱਚ ਭੌਂਦਾ ਰਹਿੰਦਾ, ਹਾਰਿਆ ਹੁਟਿਆ ਤੇ ਅਸੰਤੁਸ਼ਟ ਘਰ ਮੁੜਦਾ। ਉਹ ਸਿਊਣ ਦਾ ਜਤਨ ਕਰਦਾ ਤਾਂ ਧਾਗਾ ਉਲਝ ਕੇ ਟੁੱਟ ਜਾਂਦਾ; ਉਹ ਸ਼ਤਰੰਜ ਖੇਡਣ ਲਗਦਾ ਤਾਂ ਹਰ ਵਾਰੀ ਹਾਰ ਜਾਂਦਾ। ਉਹ ਇੰਜ ਮਹਿਸੂਸ ਕਰਦਾ ਜਿਵੇਂ ਉਹ ਕਿਸੇ ਤੀਲੇ ਰਾਹੀਂ ਚਿਰ ਤੋਂ ਬੰਦ ਪਿਆ ਤੇ ਖਾਰਾ ਪਾਣੀ ਪੀ ਰਿਹਾ ਹੋਵੇ। ਇੱਚਰ ਦੂਜੇ ਲੋਕੀ ਆਪੋ ਆਪਣੇ ਪਿੰਡਾਂ ਨੂੰ ਮੁੜ ਰਹੇ ਸਨ; ਉਹਨਾਂ ਨੇ ਸਿਪਾਹੀਆਂ ਵਾਲ਼ਾ ਆਪਣਾ ਅੱਲ ਪੱਲ ਬੰਨ੍ਹਿਆਂ ਤੇ ਦੁਖ ਨਾਲ਼ ਇੱਕ ਦੂਜੇ ਤੋਂ ਵਿਦਾ ਹੋਏ। ਨਰਸ ਨੇ, ਉਹਨਾਂ ਦੀ ਮਲ੍ਹਮ ਪਟੀ ਦੀ ਦੇਖ ਭਾਲ ਪਿਛੋਂ, ਆਪਣੇ "ਭਰਾਵਾਂ" ਨੂੰ ਵਿਦੈਗੀ ਚੁੰਮਣ ਦਿੱਤਾ, ਤੇ ਉਹਨਾਂ ਚਾਲੇ ਪਾ ਦਿੱਤੇ। ਉਹ ਤਾਇਗਾ ਦੀਆਂ ਭੇਤਾਂ ਭਰੀਆਂ ਸਿਲ੍ਹੀਆਂ ਡੂੰਘਾਣਾਂ ਵਿੱਚ ਲੋਪ ਹੋ ਗਏ। ਉਹਨਾਂ ਦੀਆਂ ਜੁੱਤੀਆਂ ਕਾਹੀ ਵਿੱਚ ਖੁੱਭ ਖੁੱਭ ਜਾਂਦੀਆਂ ਸਨ।

ਵਾਰੀਆ ਨੇ ਜੀਹਨੂੰ ਸਭ ਤੋਂ ਪਿਛੋਂ ਵਿਦਾ ਕੀਤਾ ਉਹ ਲੰਙਾ ਮੁੰਡਾ ਸੀ।

"ਅਲਵਿਦਾ, ਭਰਾਵਾ," ਉਹਨੇ ਬੁਲ੍ਹਾਂ 'ਤੇ ਚੁੰਮਣ ਦੇਂਦਿਆਂ ਕਿਹਾ, "ਵੇਖੇਂ ਨਾ, ਰੱਬ ਤੈਨੂੰ ਪਿਆਰ ਕਰਦੈ-ਉਹਨੇ ਤੇਰੇ ਲਈ ਮੌਸਮ ਸੁਹਣਾ ਕਰ ਦਿੱਤੈ। ਵੇਖੀਂ, ਸਾਨੂੰ ਗ਼ਰੀਬਾਂ

ਨੂੰ ਨਾ ਵਿਸਾਰੀਂ...”

“ਕਿਥੇ ਐ ਤੇਰਾ ਇਹ ਰਬ?” ਲੰਙੇ ਮੁੰਡੇ ਨੇ ਵਿਅੰਗ ਨਾਲ਼ ਮੁਸਕਰਾਂਦਿਆਂ ਪੁਛਿਆ। “ਕੋਈ ਰਬ ਰੁਬ ਨਹੀਂ: ਸਹੁੰ ਦੋਜ਼ਖ਼ਾਂ ਦੀ, ਕੋਈ ਨਹੀਂ!...” ਉਹ ਆਪਣੀ ਆਦਤ ਮੁਜਬ ਮੌਜੀ ਤੇ ਮਸਾਲੇਦਾਰ ਢੰਗ ਵਿੱਚ ਕੁੱਝ ਹੋਰ ਲਫ਼ਜ਼ ਬੋਲਣਾ ਚਾਹੁੰਦਾ ਸੀ, ਪਰ ਇਹਦੀ ਥਾਂ ਉਹਦਾ ਮੂੰਹ ਝਟਕਿਆ ਗਿਆ, ਉਹਨੇ ਢੱਠੇ ਦਿਲ ਨਾਲ਼ ਆਪਣਾ ਹੱਥ ਹਿਲਾਇਆ, ਤੇ ਭੌਂ ਕੇ ਉਹ ਰਾਹ ਤੇ ਲੰਙਾਣ ਲੱਗਾ। ਉਹਦੇ ਰੋਟੀ ਵਾਲ਼ੇ ਫ਼ੌਜੀ ਡੱਬੇ ਵਿੱਚੋਂ ਬੜੀ ਕੁਸ਼ਗਨੀ ਅਵਾਜ਼ ਪਈ ਨਿਕਲਦੀ ਸੀ।

ਹੁਣ ਫਟੜਾਂ ਵਿੱਚੋਂ ਸਿਰਫ਼ ਫ਼ਰਾਲੋਵ ਤੇ ਮਿਤਚੀਕ ਹੀ ਪਿਛੇ ਰਹਿ ਗਏ ਸਨ। ਪੀਕਾ ਵੀ ਸੀ ਜਿਹੜਾ ਬੀਮਾਰ ਤਾਂ ਉਕਾ ਨਹੀਂ ਸੀ, ਪਰ ਜੀਹਦਾ ਜਾਣ ਨੂੰ ਜੀਅ ਨਹੀਂ ਸੀ ਕਰਦਾ। ਮਿਤਚੀਕ ਸ਼ਗਰੀਨ ਦਾ ਇੱਕ ਨਵਾਂ ਕੁੜਤਾ ਪਾਈ, ਜਿਹੜਾ ਨਰਸ ਨੇ ਉਹਦੇ ਲਈ ਸੀਤਾ ਸੀ, ਆਪਣੇ ਸੌਣ ਫੱਟੇ ਉੱਤੇ ਆਪਣੇ ਸਰ੍ਹਾਣੇ ’ਤੇ ਪੀਕਾ ਦੇ ਗੌਨ ਦਾ ਢਾਸਣਾ ਲਾਈ ਬੈਠਾ ਸੀ। ਹੁਣ ਉਹਦੇ ਸਿਰ ’ਤੇ ਪੱਟੀ ਨਹੀਂ ਸੀ ਬੱਧੀ ਹੋਈ; ਉਹਦੇ ਵਾਲ ਲੰਮੇ ਹੋ ਗਏ ਸਨ ਤੇ ਘਣੀਆਂ ਪੀਲੀਆਂ ਲਟੂਰੀਆਂ ਦੇ ਰੂਪ ਵਿੱਚ ਲਮਕ ਰਹੇ ਸਨ; ਉਹਦੀ ਪੁੜਪੁੜੀ ਦੇ ਦਾਗ਼ ਨੇ ਉਹਦੇ ਮੂੰਹ ਨੂੰ ਵਡੇਰਾ ਤੇ ਬਹੁਤ ਗੰਭੀਰ ਬਣਾ ਦਿੱਤਾ ਸੀ।

“ਤੂੰ ਵੀ ਛੇਤੀ ਰਾਜ਼ੀ ਹੋ ਇਥੋਂ ਤੁਰ ਜਾਵੇਂਗਾ,” ਨਰਸ ਨੇ ਉਦਾਸ ਹੋ ਕੇ ਆਖਿਆ।

“ਕਿਥੇ ਜਾਵਾਂਗਾ ਮੈਂ?” ਉਹਨੇ ਦੁਚਿੱਤੀ ਵਿੱਚ ਪੁਛਿਆ, ਉਹ ਇਹ ਸਵਾਲ ਸੁਣ ਕੇ ਆਪੀਂ ਹੈਰਾਨ ਰਹਿ ਗਿਆ ਸੀ। ਅੱਜ ਪਹਿਲੀ ਵਾਰ ਉਹਨੇ ਇਸ ਮਾਮਲੇ ਵਲ ਧਿਆਨ ਦਿੱਤਾ ਸੀ, ਇਹਦੇ ਨਾਲ਼ ਹੀ ਉਹਨੂੰ ਇਕ ਧੁੰਦਲੇ ਜਿਹੇ ਬੇਚੈਨ ਤੇ ਨਾਖ਼ੁਸ਼ ਜਿਹੇ ਜਜ਼ਬੇ ਦਾ ਅਹਿਸਾਸ ਹੋਇਆ ਜਿਸ ਤੋਂ ਉਹ ਪਹਿਲਾਂ ਹੀ ਜਾਣੂ ਸੀ। ਮਿਤਚੀਕ ਨੇ ਮੂੰਹ ਬਣਾਉਂਦਿਆਂ ਕਿਹਾ, “ਕਿਥੇ ਜਾਣੈ ਮੈਂ? ਕੋਈ ਥਾਂ ਨਹੀਂ ਮੈਨੂੰ ਝਲਣ ਵਾਲ਼ੀ,” ਉਹ ਖਹੁਰਾ ਹੋ ਕੇ ਬੋਲਿਆ।

“ਕੀ ਪਿਆ ਆਹਨੈਂ?” ਵਾਰੀਆ ਨੇ ਹੈਰਾਨ ਹੁੰਦਿਆਂ ਚੀਕ ਕੇ ਆਖਿਆ। “ਹਾਂ, ਤੂੰ ਲੇਵਿਨਸਨ ਪਾਸ ਜਾਏਂਗਾ ਤੇ ਉਹਦੀ ਕੰਪਨੀ ’ਚ ਬੇਸ਼ਕ ਭਰਤੀ ਹੋਏਂਗਾ! ਕੀ ਤੂੰ ਘੋੜੇ ’ਤੇ ਚੜ੍ਹ ਸਕਨੈਂ? ਸਾਡੀ ਘੁੜ-ਚੜ੍ਹਿਆਂ ਦੀ ਕੰਪਨੀ ਏ। ਪਰ ਕੋਈ ਗਲ ਨਹੀਂ, ਤੂੰ ਘੁੜ-ਸਵਾਰੀ ਸਿੱਖ ਲਏਂਗਾ।” ਉਹ ਫੱਟੇ ਉੱਤੇ ਹੀ ਉਹਦੇ ਨਾਲ਼ ਬਹਿ ਗਈ ਤੇ ਉਹਦਾ ਹੱਥ ਫੜ ਲਿਆ। ਮਿਤਚੀਕ ਨੇ ਅੱਖਾਂ ਪਰੇ ਹਟਾ ਲਈਆਂ। ਇਹ ਖ਼ਿਆਲ ਕਿ ਅਵੇਰ ਜਾਂ ਸਵੇਰ ਉਹਨੂੰ ਉਥੋਂ ਟੁਰਨਾ ਹੀ ਪੈਣਾ ਹੈ, ਉਹਨੂੰ ਹੁਣ ਨਿਰਾ ਬੇਸੁਆਦਾ ਹੀ ਨਹੀਂ ਸੀ ਜਾਪਦਾ-ਇਹ ਤਾਂ ਕੌੜਾ ਜ਼ਹਿਰ ਵੀ ਸੀ।

“ਡਰ ਨਾ!” ਵਾਰੀਆ ਬੋਲੀ, ਜਿਵੇਂ ਉਹਨੇ ਉਹਦੇ ਖ਼ਿਆਲਾਂ ਨੂੰ ਪੜ੍ਹ ਲਿਆ ਹੋਵੇ, “ਏਨਾ ਚੰਗਾ ਤੇ ਏਨਾ ਸੁਹਣਾ ਗਭਰੂ-ਤੇ ਏਨਾ ਸ਼ਰਮਾਕਲ... ਬੜਾ ਈ ਸੰਗਾਊ ਏਂ ਤੂੰ ਤਾਂ,” ਉਹ ਪਿਆਰ ਵਿੱਚ ਬੋਲੀ, ਤੇ ਦੁਆਲੇ ਲੁਕਵੀਂ ਨਜ਼ਰ ਸੁਟਦਿਆਂ, ਉਹਦਾ ਮੱਥਾ ਚੁੰਮ ਲਿਆ। ਉਹਦੇ ਚੁੰਮਣ ਵਿੱਚ ਕੁੱਝ ਕੁੱਝ ਮਾਂ ਵਾਲ਼ਾ ਅੰਸ਼ ਸੀ। “ਸ਼ਲਦੀਬਾ ਦੇ ਦਸਤੇ ਦੀ ਹੋਰ ਗੱਲ ਏ, ਪਰ ਲੇਵਿਨਸਨ ਦੀ ਕੰਪਨੀ ’ਚ ਸਭ ਠੀਕ ਠਾਕ ਏ...” ਉਹਨੇ ਆਪਣੀ ਗਲ

ਵਿੱਚੇ ਛਡਦਿਆਂ ਉਹਦੇ ਕੰਨ ਵਿੱਚ ਖੁਸਰ ਮੁਸਰ ਕੀਤੀ। "ਸ਼ਲਦੀਬਾ ਦੇ ਬੰਦੇ ਬਹੁਤੇ ਕਿਸਾਨ ਨੇ, ਪਰ ਸਾਡੇ ਖਾਣ ਪੁਟ ਨੇ, –ਬੜੇ ਬੀਬੇ, ਉਹਨਾਂ ਨਾਲ਼ ਝੱਟ ਸੌਖਿਆਂ ਲੰਘ ਜਾਂਦੈ। ਤੇ ਜਿੰਨੀ ਵਾਰੀ ਹੋ ਸਕੇ ਮੈਨੂੰ ਮਿਲਣ ਆਈਂ।"

"ਤੇ ਮੋਰੋਜ਼ਕਾ ?"

"ਤੇ ਉਹ ਤਸਵੀਰ ਵਾਲ਼ੀ ਕੁੜੀ ?" ਵਾਰੀਆ ਨੇ ਅਗੋਂ ਸਵਾਲ ਕੀਤਾ, ਤੇ ਮਿਤਚੀਕ ਤੋਂ ਇੱਕ ਦਮ ਪਰ੍ਹਾਂ ਹੁੰਦਿਆਂ, ਕਿਉਂ ਜੁ ਫ਼ਰਾਲੋਵ ਨੇ ਏਧਰ ਸਿਰ ਭੁਆ ਲਿਆ ਸੀ, ਮਾੜਾ ਜਿਹਾ ਹਸੀ।

"ਉਹ ! ਮੈਂ ਤਾਂ ਉਸ ਬਾਰੇ ਸਭ ਕੁੱਝ ਭੁਲ ਈ ਗਿਆ ਸਾਂ। ਤਸਵੀਰ ਮੈਂ ਫਾੜ ਦਿੱਤੀ ਸੀ," ਉਹਨੇ ਕਾਹਲੀ ਕਾਹਲੀ ਆਖਿਆ। "ਕੀ ਤੈਂ ਫ਼ਰਸ਼ 'ਤੇ ਉਹਦੇ ਟੁਕੜੇ ਨਹੀਂ ਸਨ ਵੇਖੇ ?"

"ਖ਼ੈਰ, ਮੋਰੋਜ਼ਕਾ ਦੀ ਚਿੰਤਾ ਨਾ ਕਰ। ਹੁਣ ਉਹ ਆਦੀ ਹੋ ਗਿਐ, ਤੇ ਉਹ ਆਪ ਕਿਹੜਾ ਘਟ ਐ। ਦਿਲ ਨਾ ਛਡ। ਬੱਸ ਜਿੰਨੀ ਵਾਰੀ ਹੋ ਸਕੇ ਆਉਂਦਾ ਰਹੀਂ। ਤੇ ਹਮੇਸ਼ਾ ਧੌਣ ਚੁੱਕ ਕੇ ਖਲੋਈਂ, ਯਈਂ ਯਈਂ ਨਾ ਕਰੀਂ। ਸਾਡੇ ਮੁੰਡਿਆਂ ਤੋਂ ਡਰੀਂ ਨਾ। ਉਹ ਬੱਸ ਦਿਸਣ ਨੂੰ ਈ ਤੁੰਦ ਨੇ – ਜੇ ਤੂੰ ਉਹਨਾਂ ਦੇ ਮੂੰਹ 'ਚ ਆਪਣੀ ਉਂਗਲ ਪਾਏਂਗਾ ਤਾਂ ਉਹ ਇਹਨੂੰ ਬਸ਼ੱਕ ਚੱਬ ਸੁੱਟਣਗੇ। ਪਰ ਭਿਆਨਕ ਗੱਲ ਉਹਨਾਂ 'ਚ ਕੋਈ ਨਹੀਂ–ਉਹ ਬਸ ਦਿਸਦੇ ਈ ਭਿਆਨਕ ਨੇ। ਤੈਨੂੰ ਵੀ ਅੱਖਾਂ ਵਿਖਾਣ ਦੀ ਲੋੜ ਏ–ਬੱਸ ਏਨਾ ਹੀ ਕਾਫ਼ੀ ਏ।"

"ਤੂੰ ਵੀ ਅੱਖਾਂ ਵਿਖਾਨੀ ਏ ?"

"ਮੇਰੀ ਗਲ ਹੋਰ ਏ, ਮੈਂ ਤੀਵੀਂ ਆਂ, ਮੇਰਾ ਬਿਨਾਂ ਅੱਖਾਂ ਵਿਖਾਇਆਂ ਗੁਜ਼ਰ ਹੋ ਸਕਦੈ–ਪਿਆਰ ਮੇਰਾ ਢੰਗ ਏ। ਆਦਮੀ ਲਈ ਤਾਂ ਦੂਜਾ ਰਾਹ ਕੋਈ ਨਹੀਂ। ਪਰ ਮੈਨੂੰ ਡਰ ਏ ਤੂੰ ਚੋਖੀ ਕਰੜਾਈ ਨਹੀਂ ਵਿਖਾਣ ਲੱਗਾ," ਉਹਨੇ ਗੌਰੀ ਹੁੰਦਿਆਂ ਕਿਹਾ। ਤੇ ਫੇਰ ਉਹਦੇ ਵਲ ਝੁਕਦਿਆਂ ਉਹਨੇ ਹੌਲੀ ਜਿਹੀ ਆਖਿਆ, "ਸ਼ਾਇਦ ਏਸੇ ਲਈ ਮੈਂ ਤੈਨੂੰ ਪਿਆਰ ਕਰਦੀ ਆਂ–ਪਤਾ ਨਹੀਂ..."

"ਠੀਕ ਈ ਏ ਇਹ ਗੱਲ – ਮੈਂ ਦਲੇਰ ਉਕਾ ਈ ਨਹੀਂ," ਮਿਤਚੀਕ ਨੇ ਸੋਚਿਆ, ਉਹਦੇ ਹੱਥ ਠੋਡੀ ਹੇਠ ਜੁੜੇ ਹੋਏ ਸਨ ਤੇ ਅਸਮਾਨ ਵੱਲ ਉਹਦੀ ਨੀਝ ਲੱਗੀ ਹੋਈ ਸੀ। "ਪਰ ਕੀ ਮੈਂ ਕਿਵੇਂ ਨਾ ਕਿਵੇਂ ਗੁਜ਼ਾਰਾ ਨਹੀਂ ਕਰ ਸਕਾਂਗਾ ? ਮੈਨੂੰ... ਕਿਵੇਂ ਨਾ ਕਿਵੇਂ ਜ਼ਰੂਰ... ਦੂਜੇ ਵੀ ਤਾਂ ਝਟ ਟਪਾਂਦੇ ਈ ਨੇ..." ਐਪਰ, ਹੁਣ ਉਹਦੇ ਖ਼ਿਆਲਾਂ ਵਿੱਚ ਉਦਾਸੀ ਦਾ ਰੰਗ ਉਕਾ ਹੀ ਨਹੀਂ ਸੀ, ਨਾ ਕਿਸੇ ਰੰਜ ਤੇ ਨਾ ਕਿਸੇ ਇਕਲਾਪੇ ਦਾ ਅਹਿਸਾਸ ਹੀ ਸੀ। ਉਹ ਸਭ ਕਾਸੇ ਵਲ ਨਿਰਲੇਪਤਾ ਵਿਖਾ ਸਕਦਾ ਸੀ, ਕਿਉਂ ਜੁ ਉਹਨੂੰ ਮੋੜਾ ਪੈ ਰਿਹਾ ਸੀ, ਉਹਦੇ ਫੱਟ ਛੇਤੀ ਛੇਤੀ ਭਰ ਰਹੇ ਸਨ, ਉਹਦਾ ਸਰੀਰ ਵਧੇਰੇ ਤਕੜਾ ਤੇ ਭਾਰਾ ਹੋ ਰਿਹਾ ਸੀ। ਉਹ ਸਭ ਕੁੱਝ ਧਰਤੀ ਵਿੱਚੋਂ, ਕੀੜੀਆਂ ਦੀ ਤੇ ਖ਼ਾਲਸ ਦਾਰੂ ਦੀ ਬਾਸ ਤੋਂ, ਅਤੇ ਵਾਰੀਆ ਤੋਂ ਆਉਂਦਾ ਜਾਪਦਾ ਸੀ ਜੀਹਦੀਆਂ ਅੱਖਾਂ ਮਸਤਾਨੀਆਂ ਸਨ ਤੇ ਜਿਹੜੀ ਇੱਕ ਪਿਆਰ ਦੇ ਦਿਲ ਦੀਆਂ ਧੁਰ ਡੂੰਘਾਣਾਂ ਵਿੱਚੋਂ ਬੋਲਦੀ ਸੀ–ਤੇ ਏਸੇ ਯਕੀਨ ਲਈ ਉਹ ਸਹਿਕਦਾ ਪਿਆ ਸੀ।

"ਆਖ਼ਰ ਮੈਂ ਦਿਲ ਕਿਉਂ ਛਡਾਂ ?" ਮਿਤਚੀਕ ਨੇ ਸੋਚਿਆ, ਤੇ ਉਹਨੂੰ ਜਾਪਣ ਲੱਗਾ ਜਿਵੇਂ ਉਪਰਾਮਤਾ ਦਾ ਕੋਈ ਕਾਰਨ ਹੈ ਈ ਨਹੀਂ। "ਮੈਨੂੰ ਚਾਹੀਦੈ ਉਹਨਾਂ ਦੇ ਟਾਕਰੇ 'ਤੇ ਖਲੋਵਾਂ, ਕਿਸੇ ਦਾ ਦਾਬਾ ਨਾ ਮੰਨਾਂ। ਇਹ ਬਿਲਕੁਲ ਠੀਕ ਆਂਹਦੀ ਏ। ਏਥੇ ਲੋਕ ਹੋਰ ਤਰ੍ਹਾਂ ਦੇ ਨੇ; ਮੈਨੂੰ ਉਹਨਾਂ ਨਾਲ਼ ਈ ਚਲਣਾ ਚਾਹੀਦੈ। ਤੇ ਮੈਂ ਇਵੇਂ ਕਰਾਂਗਾ!" ਵਾਰੀਆ ਦੇ ਲਫ਼ਜ਼ਾਂ ਤੇ ਉਹਦੇ ਦਿਆਲੂ ਪਿਆਰ ਲਈ ਕਰੀਬ ਕਰੀਬ ਇੱਕ ਪੁੱਤਰ ਦੀ ਹਸਾਨਵੰਦੀ ਤੋਂ ਜਾਣੂ ਉਹਨੇ ਇੱਕ ਅਜਿਹੇ ਯਕੀਨ ਨਾਲ਼ ਮਨ ਬਣਾਇਆ ਜੀਹਦਾ ਅਹਿਸਾਸ ਉਹਨੂੰ ਅੱਗੇ ਕਦੇ ਨਹੀਂ ਸੀ ਹੋਇਆ। "ਸ਼ਹਿਰ ਮੁੜਨ 'ਤੇ ਸਭ ਕੁੱਝ ਈ ਤਾਂ ਵਖਰਾ ਹੋਏਗਾ, ਮੈਨੂੰ ਕੋਈ ਵੀ ਸਿੰਞਾਣਨ ਨਹੀਂ ਲੱਗਾ–ਮੈਂ ਉਕਾ ਹੀ ਹੋਰ ਆਦਮੀ ਹੋਵਾਂਗਾ।"

ਉਹ ਆਪਣੇ ਖ਼ਿਆਲਾਂ ਦੇ ਵਹਿਣ ਵਿੱਚ ਵਹਿੰਦਾ ਕਿਤੇ ਦਾ ਕਿਤੇ ਜਾ ਨਿਕਲਿਆ–ਭਵਿੱਖ ਦੇ ਸੁਹਾਣੇ ਭਖ਼ ਭਖ਼ ਪੈਂਦੇ ਦਿਨਾਂ ਵਿੱਚ; ਉਹ ਚਾਨਣੇ ਤੇ ਵਾਉਲੇ ਸਨ, ਤੇ ਤਾਇਗਾ ਦੇ ਸਾਵੇ ਰਾਹਾਂ ਉੱਤੇ ਛਾਏ ਹੌਲੇ, ਗੁਲਾਬੀ ਬੱਦਲਾਂ ਵਾਂਗ ਬੇਮਲੂਮੇ ਜਿਹੇ ਪਿਘਲ ਪਿਘਲ ਪਏ ਜਾਂਦੇ ਸਨ। ਉਹਨੇ ਮੂਰਤਿਆਇਆ ਜਿਵੇਂ ਉਹ ਖੁਲ੍ਹੀਆਂ ਬਾਰੀਆਂ ਵਾਲੀ ਇੱਕ ਹੁਝਕੇ ਮਾਰਦੀ ਗੱਡੀ ਵਿੱਚ ਵਾਰੀਆ ਨਾਲ਼ ਸ਼ਹਿਰ ਮੁੜ ਰਿਹਾ ਹੈ, ਜਿਸ ਤੋਂ ਪਰੇ ਦੂਰ–ਦੁਰੇਡੇ ਧੁੰਦਲੇ ਜੇਹੇ ਪਹਾੜਾਂ ਉੱਤੇ ਇੰਜ ਦੇ ਹੌਲੇ ਹੌਲੇ ਤੇ ਗੁਲਾਬੀ ਗੁਲਾਬੀ ਬੱਦਲ ਹੀ ਪਏ ਤਰਦੇ ਹਨ। ਉਹ ਦੋਵੇਂ ਇੱਕ ਦੂਜੇ ਨਾਲ਼ ਲੱਗ ਕੇ ਬਾਰੀ ਵਿੱਚ ਬੈਠੇ ਹਨ। ਵਾਰੀਆ ਬੜੀ ਸੁਬਕ ਜੇਹੀ ਅਵਾਜ਼ ਵਿੱਚ ਕੂਲੇ ਕੂਲੇ ਸ਼ਬਦਾਂ ਵਿੱਚ ਉਹਨੂੰ ਕੁੱਝ ਕਹਿ ਰਹੀ ਹੈ, ਉਹ ਉਹਦੇ ਸਿਰ ਤੇ ਉਹਦੀਆਂ ਭਖ਼–ਭਖ਼ ਪੈਂਦੇ ਦੁਪਹਿਰੀ ਚਾਨਣੇ ਵਾਂਗ ਲਿਸ਼ ਲਿਸ਼ ਕਰਦੀਆਂ ਸੁਨਿਹਰੀ ਗੁੱਤਾਂ ਨੂੰ ਆਪਣੀਆਂ ਉਂਗਲਾਂ ਨਾਲ਼ ਲਡਿਆ ਰਿਹਾ ਹੈ...। ਉਹਦੇ ਸੁਫ਼ਨਿਆਂ ਦੀ ਵਾਰੀਆ, ਖਾਣ ਨੰਬਰ ਦੋ ਤੋਂ ਆਈ ਏਸ ਗੋਲ ਮੋਢਿਆਂ ਵਾਲੀ ਵਾਰੀਆ ਨਾਲ਼ ਬੜਾ ਹੀ ਘਟ ਮਿਲਦੀ ਸੀ, ਕਿਉਂ ਜੁ ਉਹਦੇ ਖ਼ਿਆਲ ਨਿਰੇ ਦਿਹੁੰ–ਸੁਫ਼ਨੇ ਹੀ ਤਾਂ ਸਨ।

ਕੁੱਝ ਦਿਨ ਬੀਤਣ 'ਤੇ ਕੰਪਨੀ ਵੱਲੋਂ ਇੱਕ ਹੋਰ ਪੱਤਰ ਮਿਲਿਆ। ਇਹ ਮੋਰੋਜ਼ਕੇ ਹੱਥੀਂ ਆਇਆ ਸੀ। ਉਹਦੀ ਪਹੁੰਚ ਨੇ ਹਫ਼ੜਾ ਦਫ਼ੜੀ ਪਾ ਦਿੱਤੀ, ਕਿਉਂ ਜੁ ਉਹ ਚਾਂਘਰਾਂ ਤੇ ਟਾਹਰਾਂ ਮਾਰਦਿਆਂ, ਆਪਣੇ ਘੋੜੇ ਨੂੰ ਸੁਖੜ ਖੜਾ ਕਰਦਿਆਂ ਅਤੇ ਅਣਜੋੜ ਲਫ਼ਜ਼ ਬੋਲਦਿਆਂ ਤਾਇਗਾ ਵਿੱਚੋਂ ਤੇਜ਼ੀ ਨਾਲ਼ ਬਾਹਰ ਆਇਆ। ਇਹ ਸਭ ਗੱਲਾਂ ਉਹ ਆਪਣੀ ਡੁਲ੍ਹ ਡੁਲ੍ਹ ਪੈਂਦੀ ਤਾਕਤ ਨੂੰ ਰਾਹ ਦੇਣ ਲਈ ਤੇ "ਐਵੇਂ ਮੌਜ ਮੇਲੇ ਲਈ" ਕਰ ਰਿਹਾ ਸੀ।

"ਝੱਲਾ ਹੋ ਗਿਐਂ, ਸ਼ਤਾਨਾਂ ?" ਪੀਕਾ ਨੇ ਡਰ ਨਾਲ਼ ਕੰਬਦਿਆਂ ਆਪਣੀ ਸੁਰੀਲੀ ਅਵਾਜ਼ ਵਿੱਚ ਪੁਛਿਆ। "ਏਥੇ ਇਹ ਮੌਤ ਦੇ ਮੂੰਹ ਪਿਆ ਹੋਇਐ–" ਉਹਨੇ ਫ਼ਰਾਲੋਵ ਵਲ ਸਿਰ ਨਾਲ਼ ਸੈਣਤ ਕਰਦਿਆਂ ਕਿਹਾ–"ਤੇ ਤੂੰ ਚਾਕਾਂ ਮਾਰਦਾ ਆਉਨੈਂ..."

"ਹਾਂ! ਬਾਪੂ ਸਿਰਾਫ਼ਿਮਾ!" ਮੋਰੋਜ਼ਕੇ ਨੇ ਉਹਨੂੰ ਸਲਾਮ ਕਰਦਿਆਂ ਆਖਿਆ। "ਮੇਰੀ ਘੁੰਗਰਾਲੀਆਂ ਜ਼ੁਲਫ਼ਾਂ ਵਾਲੀ ਪਿਆਰੀ ਦਾ ਕੀ ਹਾਲ ਐ ?"

"ਮੈਂ ਤੇਰਾ ਪਿਓ ਨਹੀਂ, ਤੇ ਮੇਰਾ ਨਾਂ ਫਿਓਦਰ ਏ!" ਪੀਕਾ ਨੇ ਖਿੱਝ ਕੇ ਕਿਹਾ, ਉਹ ਕੁੱਝ ਦਿਨਾਂ ਤੋਂ ਬੜਾ ਚਿੜਚਿੜਾ ਹੋ ਗਿਆ ਸੀ। ਉਹਨੂੰ ਗ਼ੁਸਾ ਚੜ੍ਹਦਾ ਤਾਂ ਉਹ ਇੱਕ

ਹਾਸੋਹੀਣੀ ਤੇ ਤਰਸਵਾਨ ਜਿਹੀ ਝਾਤੀ ਬਣ ਜਾਂਦਾ।

"ਠੀਕ ਪਿਆ ਆਹਨੈਂ, ਫਿਦੋਸੇਈ, ਐਨਾ ਉੱਚਾ ਨਾ ਬੋਲ, ਮਤੇ ਤੇਰੀਆਂ ਲਟੂਰੀਆਂ ਈ ਝੜ ਜਾਣ... ਆਪਣੀ ਪਤਨੀ ਨੂੰ ਸਲਾਮ ਆਖਦਾਂ!" ਮੋਰੋਜ਼ਕਾ ਆਪਣੀ ਟੋਪੀ ਲਾਹ ਪੀਕਾ ਦੇ ਸਿਰ 'ਤੇ ਰੱਖਦਿਆਂ ਪੂਰੇ ਰਸਮੀ ਢੰਗ ਨਾਲ਼ ਵਾਰੀਆ ਸਾਹਮਣੇ ਝੁਕਿਆ। "ਬੱਸ ਠੀਕ ਏ, ਫ਼ਿਦੋਸੇਈ, ਟੋਪੀ ਤੈਨੂੰ ਬੜੀ ਜਚੀ ਏ। ਰਤਾ ਆਪਣੀ ਪਤਲੂਣ ਚੜ੍ਹਾ ਲੈ; ਡਰਨੇ ਵਾਂਗ ਪਈ ਲਮਕਦੀ ਏ-ਕਿਸੇ ਨੂੰ ਖ਼ਿਆਲ ਆ ਸਕਦੈ ਤੂੰ ਭਲਾਮਾਣਸ ਨਹੀਂ!"

"ਹਲਾ, ਕੀ ਸਾਨੂੰ ਛੇਤੀ ਹੀ ਨੌਂ ਦੋ ਗਿਆਰਾਂ ਹੋਣਾ ਪਏਗਾ?" ਸਤਾਸ਼ਿਨਸਕੀ ਨੇ ਲਫ਼ਾਫ਼ਾ ਪਾੜਦਿਆਂ ਪੁਛਿਆ। "ਜੁਆਬ ਲਈ ਰਤਾ ਠਹਿਰ ਕੇ ਬੈਠਕ 'ਚ ਆਈਂ," ਉਹਨੇ ਖਰਚੇਨਕੋ ਤੋਂ ਚਿੱਠੀ ਲੁਕਾਉਂਦਿਆਂ ਆਖਿਆ, ਜਿਹੜਾ ਆਪਣੀ ਜ਼ਿੰਦਗੀ ਖ਼ਤਰੇ ਵਿੱਚ ਪਾ ਕੇ ਵੀ, ਆਪਣੀ ਗਰਦਨ ਤਣ ਕੇ ਡਾਕਟਰ ਦੇ ਮੋਢਿਆਂ ਤੋਂ ਦੀ ਤੱਕ ਰਿਹਾ ਸੀ।

ਵਾਰੀਆ ਆਪਣੇ ਉਤੇਰਨ ਨੂੰ ਗਰੌਲਦੀ ਮੋਰੋਜ਼ਕਾ ਸਾਹਮਣੇ ਖਲੋਤੀ ਸੀ, ਤੇ ਅੱਜ ਪਹਿਲੀ ਵਾਰ ਆਪਣੇ ਪਤੀ ਨੂੰ ਮਿਲਣ 'ਤੇ ਅਜੀਬ ਜੇਹੀ ਬੇਚੈਨੀ ਮਹਿਸੂਸ ਪਈ ਕਰਦੀ ਸੀ।

"ਏਨਾ ਚਿਰ ਦੂਰ ਕਿਉਂ ਟਿਕਿਆ ਰਿਹੈਂ?" ਅੰਤ ਉਹਨੇ ਬਣਾਉਟੀ ਬੇ ਪਰਵਾਹੀ ਨਾਲ਼ ਪੁਛਿਆ।

"ਮੇਰਾ ਬੜਾ ਵਿਗੋਚਾ ਪਿਆ ਰਿਹੈ ਨਾ ਤੈਨੂੰ?" ਮੋਰੋਜ਼ਕੇ ਨੇ ਆਪਣੇ ਤੋਂ ਉਹਦੀ ਸਮਝ ਨਾ ਆਉਣ ਵਾਲ਼ੀ ਦੂਰੀ ਨੂੰ ਅਨੁਭਵ ਕਰਦਿਆਂ ਆਖਿਆ। "ਹੋਊ, ਪਰ ਹੁਣ ਤੈਨੂੰ ਛੇਤੀ ਇਹਦੀ ਕਸਰ ਕੱਢਣ ਦਾ ਮੌਕਾ ਮਿਲੇਗਾ, ਜਦ ਅਸੀਂ ਜੰਗਲ ਵਿੱਚ ਜਾਵਾਂਗੇ।" ਬਿੰਦ ਭਰ ਦੀ ਚੁੱਪ ਪਿਛੋਂ ਉਹ ਅਰਥ ਭਰਪੂਰ ਲਹਿਜੇ ਵਿੱਚ ਬੋਲਿਆ, "ਇਕੱਠਿਆਂ ਦੁਖ ਭੋਗਣ ਲਈ।"

"ਬਸ ਇਹੋ ਸੁਝਦੀਆਂ ਨੇ ਤੈਨੂੰ ਤਾਂ," ਵਾਰੀਆ ਨੇ ਉਹਦੇ ਵਲ ਨਾ ਤਕਦਿਆਂ ਤੇ ਮਿਤਚੀਕ ਦਾ ਧਿਆਨ ਧਰਦਿਆਂ ਰੁਖੀ ਤਰ੍ਹਾਂ ਮੂੰਹ-ਤੋੜ ਜਵਾਬ ਦਿੱਤਾ।

"ਤੇ ਤੈਨੂੰ?" ਮੋਰੋਜ਼ਕੇ ਨੇ ਆਪਣਾ ਚਾਬਕ ਘੁਮਾਂਦਿਆਂ ਜਵਾਬ ਦੀ ਉਡੀਕ ਕੀਤੀ।

"ਮੈਥੋਂ ਕੀ ਗੁੱਝੈ, ਅਸੀਂ ਕੋਈ ਓਪਰੇ ਤਾਂ ਨਹੀਂ।"

"ਤਾਂ ਕੀ ਅਸੀਂ ਚਲੀਏ?" ਉਹਨੇ ਆਪਣੀ ਥਾਏਂ ਅਹਿੱਲ ਖਲੋਤਿਆਂ ਸੰਭਲ ਕੇ ਆਖਿਆ।

ਵਾਰੀਆ ਨੇ ਆਪਣਾ ਉਤੇਰਨ ਸੁਟਿਆ ਤੇ ਆਪਣੀਆਂ ਗੁੱਤਾਂ ਪਿਛਾਂਹ ਕਰਦਿਆਂ, ਉਹ ਮੋਰੋਜ਼ਕੇ ਦੇ ਅੱਗੇ ਅੱਗੇ ਤੁਰਨ ਲੱਗੀ, ਉਹ ਇੱਕ ਬੇਪਰਵਾਹ ਤੋਰ ਦਾ ਵਿਖਾਵਾ ਕਰ ਰਹੀ ਤੇ ਮੂੰਹ ਭੁਆ ਕੇ ਮਿਤਚੀਕ ਨੂੰ ਤੱਕਣ ਦੇ ਮਨੋਵੇਗ ਨਾਲ਼ ਘੁਲ ਰਹੀ ਸੀ। ਉਹ ਜਾਣਦੀ ਸੀ ਕਿ ਉਹ ਦੁਖੀ ਤੇ ਤਰਸਵਾਨ ਨਜ਼ਰਾਂ ਨਾਲ਼ ਉਹਦਾ ਪਿਛਾ ਕਰ ਰਿਹਾ ਹੈ, ਤੇ ਉਹ ਕਦੇ ਵੀ, ਪਿਛੋਂ ਵੀ, ਇਹ ਸਮਝ ਨਹੀਂ ਸਕਣ ਲੱਗਾ ਕਿ ਉਹ ਇੱਕ ਅਲੂਣਾ ਫ਼ਰਜ਼ ਨਿਭਾ ਰਹੀ

ਹੈ।

ਉਹਨੂੰ ਡਰ ਸੀ ਕਿ ਮੋਰੋਜ਼ਕਾ ਪਿਛੋਂ ਦੀ ਉਹਨੂੰ ਜੱਫੀ ਪਾ ਲਵੇਗਾ ਪਰ ਉਹ ਉਹਦੇ ਲਾਗੇ ਨਾ ਆਇਆ। ਉਹ ਇਵੇਂ ਹੀ, ਇੱਕ ਦੂਜੇ ਤੋਂ ਫ਼ਾਸਲੇ 'ਤੇ, ਬੜਾ ਚਿਰ ਤੁਰਦੇ ਰਹੇ, ਉਹਨਾਂ ਵਿੱਚੋਂ ਕਿਸੇ ਵੀ ਚੁੱਪ ਨੂੰ ਨਾ ਤੋੜਿਆ। ਆਖ਼ਰ ਉਹਦੇ ਲਈ ਇਹ ਗੱਲ ਅਸਿਹ ਹੋ ਗਈ; ਉਹ ਉਹਦੇ ਵਲ ਹੈਰਾਨੀ ਤੇ ਆਸ ਵਿੱਚ ਮੁੜਦਿਆਂ ਰੁਕ ਗਈ। ਉਹ ਹੋਰ ਨੇੜੇ ਆਇਆ, ਪਰ ਅਜੇ ਵੀ ਉਹਨੂੰ ਹੌਸਲਾ ਨਾ ਪਿਆ ਕਿ ਵਾਰੀਆ ਨੂੰ ਜਫ਼ੀ ਪਾ ਲਵੇ।

"ਤੈਥੋਂ ਕਿਸੇ ਭਲੇ ਦੀ ਉਮੀਦ ਨਹੀਂ ਗੇਗਲੀਏ!" ਉਹਨੇ ਅਚਣਚੇਤ ਖਰ੍ਹਵੀ ਤਰ੍ਹਾਂ ਤੇ ਰੁਕ ਰੁਕ ਕੇ ਕਿਹਾ। "ਕੀ ਤੂੰ ਪਹਿਲਾਂ ਈ ਕਿਸੇ ਤੇ ਡੁਲ੍ਹ ਪਈ ਏ ?"

"ਤੈਨੂੰ ਇਹਦੇ ਨਾਲ਼ ਕੀ ?" ਉਹਨੇ ਆਪਣਾ ਸਿਰ ਚੁੱਕਿਆ ਤੇ ਉਹਦੀਆਂ ਅੱਖਾਂ ਵਿੱਚ ਦਲੇਰੀ ਨਾਲ਼ ਝਾਕੀ।

ਮੋਰੋਜ਼ਕੇ ਨੂੰ ਹਮੇਸ਼ਾ ਇਹ ਪਤਾ ਸੀ ਕਿ ਉਹਦੀ ਗ਼ੈਰਹਾਜ਼ਰੀ ਵਿੱਚ ਉਹ ਹੋਰਨਾਂ ਨਾਲ਼ ਰਹਿੰਦੀ ਹੈ, ਜਿਵੇਂ ਵਿਆਹ ਤੋਂ ਪਹਿਲਾਂ ਉਹਦਾ ਹਾਲ ਸੀ। ਸੱਚੀ ਗੱਲ ਤਾਂ ਇਹ ਹੈ ਕਿ ਉਹਨੂੰ ਆਪਣੇ ਵਿਆਹੁਤਾ ਜੀਵਨ ਦੇ ਪਹਿਲੇ ਦਿਨੋਂ ਹੀ ਇਹਦਾ ਪਤਾ ਸੀ, ਜਦ ਉਹ ਸਵੇਰ ਸਾਰ ਜਾਗਿਆ ਅਤੇ ਅਗਾਂਹ ਵਧਦਿਆਂ ਫ਼ਰਸ਼ ਉੱਤੇ ਪਏ ਸਰੀਰਾਂ ਦੇ ਢੇਰ 'ਤੇ ਨਜ਼ਰ ਸੁੱਟੀ ਤਾਂ ਓਥੇ ਉਹਦੀ ਮੁਟਿਆਰ ਤੇ ਕਾਨੂੰਨ ਅਨੁਸਾਰ ਵਿਆਹੀ ਵਹੁਟੀ ਚੌਥੀ ਖਾਣ ਦੇ ਕੋਲਾਪੁਟ ਗਿਰਾਸੀਮ ਦੀਆਂ ਬਾਹਾਂ ਵਿੱਚ ਸੁੱਤੀ ਪਈ ਸੀ। ਪਰ ਉਦੋਂ ਜਿਵੇਂ ਕਿ ਪਿਛੋਂ ਜਾ ਕੇ ਵੀ, ਉਹਦਾ ਵਤੀਰਾ ਨਿਰੀ ਬੇਪਰਵਾਹੀ ਵਾਲਾ ਸੀ। ਗੱਲ ਤਾਂ ਇਹ ਹੈ ਕਿ ਉਹਨੂੰ ਪਰਿਵਾਰਕ ਜੀਵਨ ਦਾ ਕਦੇ ਵੀ ਕੁੱਝ ਪਤਾ ਨਹੀਂ ਸੀ ਤੇ ਉਹਨੇ ਆਪਣੇ ਆਪ ਨੂੰ ਕਦੇ ਵੀ ਵਿਆਹਿਆ ਹੋਇਆ ਮਹਿਸੂਸ ਨਹੀਂ ਸੀ ਕੀਤਾ। ਪਰ ਇਹ ਖ਼ਿਆਲਣ ਨਾਲ਼ ਹੀ ਉਹਨੂੰ ਬੜਾ ਦੁਖ ਹੁੰਦਾ ਸੀ ਕਿ ਉਹਦੀ ਵਹੁਟੀ ਮਿਤਚੀਕ ਵਰਗੇ ਬੰਦੇ ਨੂੰ ਆਪਣਾ ਯਾਰ ਬਣਾ ਸਕਦੀ ਹੈ।

"ਕੌਣ ਏ ਉਹ, ਮੈਂ ਜਾਣਨਾ ਚਾਹਨਾਂ ?" ਮੋਰੋਜ਼ਕੇ ਨੇ ਇੱਕ ਬੇਪਰਵਾਹ ਵਿਅੰਗਮਈ ਮੁਸਕ੍ਰਾਹਟ ਨਾਲ਼ ਇੱਕ ਟੱਕ ਤਕਦਿਆਂ ਲੋੜੋਂ ਬਹੁਤੇ ਸਾਊਪੁਣੇ ਨਾਲ਼ ਪੁਛਿਆ। ਉਹ ਇਹ ਨਹੀਂ ਸੀ ਜ਼ਾਹਰ ਕਰਨਾ ਚਾਹੁੰਦਾ ਕਿ ਉਹਨੂੰ ਦੁਖ ਪੁਜਾ ਹੈ। "ਕੀ ਉਹ ਉਹੋ ਮਾਂ ਦਾ ਖਸਮ ਤੇ ਨਹੀਂ ?"

"ਤੈਨੂੰ ਕੀ ਜੇ ਹੋਵੇ ਤਾਂ ?"

"ਖ਼ੈਰ, ਠੀਕ ਏ–ਸੁਹਣਾ ਤੇ ਸੁਅੱਛ ਏ," ਮੋਰੋਜ਼ਕੇ ਨੇ ਮੰਨਦਿਆਂ ਕਿਹਾ, "ਬੜਾ ਮਿੱਠਾ ਲਗੇਗਾ ਉਹ ਤੈਨੂੰ। ਬੱਸ ਰਤਾ ਸੀਂਢ ਪੂੰਝਣ ਲਈ ਉਹਦੇ ਲਈ ਕੁੱਝ ਰੁਮਾਲ ਬਣਾ ਛਡੀਂ।"

"ਜੇ ਲੋੜ ਪਈ ਤਾਂ ਰੁਮਾਲ ਵੀ ਬਣਾ ਦਿਆਂਗੀ ਤੇ ਉਹਦਾ ਨੱਕ ਵੀ ਪੂੰਝ ਦਿਆਂਗੀ–ਸੁਣਿਐਂ ? ਮੈਂ ਉਹਦਾ ਨੱਕ ਆਪੀਂ ਪੂੰਝਾਂਗੀ!" ਉਹ ਆਪਣਾ ਮੂੰਹ ਉਹਦੇ ਮੂੰਹ ਕੋਲ ਲੈ ਗਈ ਤੇ ਡਾਢੇ ਵੇਗ ਵਿੱਚ ਬੋਲੀ, "ਮੈਨੂੰ ਇਹ ਵਿਖਾਣ ਦਾ ਜਤਨ ਨਾ ਕਰ ਕਿ ਤੂੰ ਕਿੰਨਾ ਦਲੇਰ ਤੇ ਤਕੜਾ ਏਂ! ਤੇਰੇ ਤਕੜਿਆਂ ਹੋਣ ਦਾ ਕੀ ਲਾਹ ਜੇ ਤੂੰ ਇਹਨਾਂ ਤਿੰਨਾਂ ਵਰ੍ਹਿਆਂ ਵਿੱਚ ਇੱਕ

ਬੱਚਾ ਵੀ ਨਹੀਂ ਬਣਾ ਸਕਿਆ ? ਬਸ ਤੂੰ ਤਾਂ ਨਿਰੀਆਂ ਫੜਾਂ ਈ ਮਾਰਨ ਜੋਗੈਂ। ਕਿਜੇਹਾ ਸੂਰਮਾਂ ਏਂ !"

"ਮੈਂ ਬੱਚਾ ਕਿਵੇਂ ਬਣਾ ਸਕਨਾਂ ਜਦ ਪੂਰੀ ਦੀ ਪੂਰੀ ਪਲਟਨ ਤੇਰੇ ਲਈ ਬਾਲ ਬਣਾਨ ਦੀ ਵਾਹ ਲਾਉਂਦੀ ਰਹੀ ਏ ? ਬੱਸ ਹੁਣ ਬਕਵਾਸ ਨਾ ਕਰ," ਉਹਨੇ ਉਹਨੂੰ ਰੋਕਦਿਆਂ ਕਿਹਾ, "ਨਹੀਂ ਤਾਂ..."

"ਨਹੀਂ ਤਾਂ—ਕੀ ?" ਉਹ ਵੰਗਾਰਦਿਆਂ ਬੋਲੀ, "ਸ਼ਾਇਦ ਤੂੰ ਮੈਨੂੰ ਮਾਰਨਾ ਚਾਹੁਨੈਂ ? ਚੰਗਾ, ਵੇਖ ਮਾਰ ਕੇ ! ਮੈਂ ਚਾਹੁੰਨੀ ਆਂ ਤੇਰਾ ਹੱਥ ਉਠੇ !"

ਮੋਰੋਜ਼ਕੋ ਨੇ ਹੈਰਾਨੀ ਵਿੱਚ ਇੰਜ ਆਪਣਾ ਚਾਬਕ ਚੁੱਕਿਆ ਤੇ ਫਿਰ ਨੀਵਾਂ ਕੀਤਾ ਜਿਵੇਂ ਉਹਨੂੰ ਵਾਰੀਆ ਦੇ ਇਸ ਜਵਾਬ ਦੀ ਆਸ ਤਕ ਨਹੀਂ ਸੀ।

"ਨਹੀਂ, ਮੈਂ ਤੈਨੂੰ ਮਾਰਾਂਗਾ ਨਹੀਂ," ਉਹਨੇ ਝਕਦਿਆਂ ਤੇ ਪਛਤਾਉਂਦਿਆਂ ਇੰਜ ਆਖਿਆ ਜਿਵੇਂ ਉਹ ਅਜੇ ਵੀ ਸੋਚੀਂ ਪਿਆ ਹੋਇਆ ਹੋਵੇ ਕਿ ਉਹਨੂੰ ਕੁਟਾਪਾ ਚਾੜ੍ਹਨਾ ਠੀਕ ਰਹੇਗਾ ਜਾਂ ਨਹੀਂ। "ਤੈਨੂੰ ਇਹਦੀ ਲੋੜ ਏ, ਪਰ ਮੈਂ ਇੱਕ ਤੀਵੀਂ 'ਤੇ ਹੱਥ ਨਹੀਂ ਚੁਕਣ ਲੱਗਾ !" ਉਹਦਾ ਲਹਿਜਾ ਕੁੱਝ ਅਜਿਹਾ ਸੀ ਜਿਹੜਾ ਉਹਨੇ ਅੱਗੇ ਕਦੇ ਨਹੀਂ ਸੀ ਸੁਣਿਆਂ। "ਖ਼ੈਰ, ਤੂੰ ਆਪਣੀ ਮਰਜ਼ੀ ਦੀ ਜ਼ਿੰਦਗੀ ਜੀਊ ਸਕਨੀ ਏਂ। ਸ਼ਾਇਦ, ਕਿਸੇ ਦਿਨ ਇੱਕ ਸੁਹਣੀ ਬੇਗਮ ਬਣ ਜਾਵੇਂ।" ਉਹ ਮੁੜਿਆ ਤੇ ਜੰਗਲੀ ਫੁੱਲਾਂ ਨੂੰ ਛਾਂਟੇ ਨਾਲ਼ ਚੁਟਕਾਰਦਿਆਂ ਬਾਰਕ ਵਲ ਉਲਾਂਘਾਂ ਭਰਨ ਲੱਗਾ।

"ਹੇ, ਰੁਕੀਂ ਰਤਾ !" ਵਾਰੀਆ ਉਹਦੇ ਲਈ ਇੱਕ-ਦਮ ਤਰਸ ਨਾਲ਼ ਭਰ ਕੇ ਉੱਚੀ ਅਵਾਜ਼ ਵਿੱਚ ਬੋਲੀ "ਵਾਨੀਆਂ !"

"ਮੈਨੂੰ ਸਾਊਆਂ ਦੀ ਜੂਠ ਦੀ ਲੋੜ ਨਹੀਂ", ਉਹਨੇ ਚਾਬਕ ਘੁਮਾਉਂਦਿਆਂ ਕਿਹਾ, "ਉਹ ਮੇਰੀ ਚਗਲ਼ ਜੀ-ਸਦਕੇ ਪਏ ਲੈਣ !"

ਉਹ ਦੁਚਿੱਤੀ ਵਿੱਚ ਸੀ ਕਿ ਉਹਦੇ ਪਿਛੇ ਭਜੇ ਕਿ ਨਾ, ਤੇ ਉਹਨੇ ਨਾ ਭੱਜਣ ਦਾ ਹੀ ਫ਼ੈਸਲਾ ਕੀਤਾ। ਉਹਨੇ ਉਹਦੇ ਮੋੜ ਤੇ ਲੋਪ ਹੋਣ ਦੀ ਉਡੀਕ ਕੀਤੀ, ਤੇ ਫੇਰ ਆਪਣੇ ਖ਼ੁਸ਼ਕ ਬੁਲ੍ਹਾਂ ਨੂੰ ਗਿੱਲਾ ਕਰ ਉਹਦੇ ਪਿਛੇ ਪਿਛੇ ਤੁਰ ਪਈ।

ਮੋਰੋਜ਼ਕੋ ਨੂੰ ਜੰਗਲ ਵਿੱਚੋਂ ਏਨੀ ਛੇਤੀ ਮੁੜਦਿਆਂ ਤਕ (ਅਰਦਲੀ ਤੁਰ-ਦਿਆਂ ਆਪਣੀਆਂ ਬਾਹਾਂ ਪਿਆ ਝੁਲਾਰਦਾ ਸੀ, ਉਹਦੇ ਕਦਮ ਭਾਰੇ ਸਨ), ਮਿਤਚੀਕ ਨੂੰ ਅਹਿਸਾਸ ਹੋਇਆ ਕਿ ਮੋਰੋਜ਼ਕੋ ਦਾ ਵਾਰੀਆ ਨਾਲ਼ "ਮਨ ਨਹੀਂ ਮਿਲਿਆ" ਤੇ ਇਹਦਾ ਕਾਰਨ ਉਹ, ਮਿਤਚੀਕ, ਹੈ। ਉਹਦੇ ਅੰਦਰ ਇੱਕ ਬੇਚੈਨ ਖ਼ੁਸ਼ੀ ਤੇ ਪਾਪ ਦੀ ਸਪੱਸ਼ਟ ਭਾਵਨਾ ਜਾਗ ਪਈ, ਤੇ ਉਹ ਮੋਰੋਜ਼ਕੋ ਦੀਆਂ ਖ਼ੂਨੀ ਨਜ਼ਰਾਂ ਦਾ ਸਾਹਮਣਾ ਕਰਨੋਂ ਤ੍ਰਹਿੰਦਾ ਸੀ।

ਮੋਰੋਜ਼ਕੋ ਦਾ ਝੰਡਲ ਵਛੇਰਾ ਮਿਤਚੀਕ ਦੇ ਸੌਣ-ਫੱਟੇ ਲਾਗਿਓਂ ਘਾਹ ਨੂੰ ਜ਼ੋਰ ਦੀ ਮੂੰਹ ਮਾਰਦਿਆਂ ਲੰਘ ਗਿਆ। ਇੰਜ ਜਾਪਦਾ ਸੀ ਜਿਵੇਂ ਅਰਦਲੀ ਆਪਣੇ ਘੋੜੇ ਵਲ ਜਾ ਰਿਹਾ ਹੋਵੇ ਪਰ ਅਸਲ ਵਿੱਚ ਕੋਈ ਕਾਲਾ ਤੇ ਕੜਵੱਲ ਪਾਉਂਦਾ ਵੇਗ ਉਹਨੂੰ ਮਿਤਚੀਕ ਵੱਲ ਧੂਹ ਲਿਆਇਆ ਸੀ। ਪਰ ਘਿਰਣਾ ਨਾਲ਼ ਭਰਿਆ ਤੇ ਮਾਣ-ਮੱਤਾ ਮੋਰੋਜ਼ਕਾ ਆਪ ਵੀ

ਇਹਦਾ ਇਕਬਾਲ ਕਰਨ ਲਈ ਤਿਆਰ ਨਹੀਂ ਸੀ। ਜਿਵੇਂ ਜਿਵੇਂ ਮੋਰੋਜ਼ਕਾ ਨੇੜੇ ਆਉਂਦਾ ਗਿਆ, ਮਿਤਚੀਕ ਦਾ ਪਾਪ ਦਾ ਅਹਿਸਾਸ ਹੋਰ ਡੂੰਘਾ ਹੁੰਦਾ ਗਿਆ; ਉਹਦੀ ਖ਼ੁਸ਼ੀ ਖੰਭ ਲਾ ਕੇ ਉਡ ਗਈ, ਤੇ ਉਹ ਮੋਰੋਜ਼ਕੇ ਵੱਲ ਡਰੂ ਤੇ ਸੁੰਗੜੀਆਂ ਅਖਾਂ ਨਾਲ਼ ਤੱਕਣ ਲੱਗਾ, ਤੇ ਇਹਨਾਂ ਨੂੰ ਉਹ ਪਰ੍ਹਾਂ ਨਾ ਹਟਾ ਸਕਿਆ, ਅਰਦਲੀ ਨੇ ਘੋੜੇ ਦੀਆਂ ਰਾਸਾਂ ਫੜੀਆਂ। ਵਛੇਰੇ ਨੇ ਉਹਨੂੰ ਆਪਣੇ ਸਿਰ ਨਾਲ਼ ਧਕਿਆ। ਜਾਪਦਾ ਸੀ ਉਹ ਉਹਨੂੰ ਜਾਣ ਬੁੱਝ ਕੇ ਮਿਤਚੀਕ ਵਲ ਪਿਆ ਮੋੜਦਾ ਹੈ, ਤੇ ਮਿਤਚੀਕ ਨੂੰ ਅਚਨਚੇਤ ਜਣੇ ਦੀ ਕਾਲ, ਹਿੰਸਕ, ਘਿਰਣਾ ਦੀ ਤੱਕਣੀ ਨੇ ਵੱਸ ਵਿੱਚ ਕਰ ਲਿਆ। ਓਸ ਨਿੱਕੀ ਜਿਹੀ ਘੜੀ ਉਨੇ ਏਨੀ ਖ਼ੁਆਰੀ ਮਹਿਸੂਸ ਕੀਤੀ, ਤੇ ਉਹ ਏਨਾ ਤ੍ਰਹਿ ਗਿਆ, ਕਿ ਗਡ-ਮਡ ਹੋਏ ਲਫ਼ਜ਼ ਤਾਬੜਤੋੜ ਉਹਦੇ ਬੁਲ੍ਹਾਂ ’ਤੇ ਆਏ, ਪਰ ਉਹ ਇੱਕ ਬੋਲ ਵੀ ਨਾ ਬੋਲ ਸਕਿਆ।

“ਏਥੇ ਪਿਛਵਾੜੇ ’ਚ ਟੱਕਰਾਂ ਪਿਆ ਮਾਰਨੈ!” ਮੋਰੋਜ਼ਕੇ ਨੇ ਆਪਣੇ ਖ਼ਿਆਲਾਂ ਨੂੰ ਅਵਾਜ਼ ਦੇਂਦਿਆਂ ਤੇ ਮਿਤਚੀਕ ਦੇ ਗੂੰਗੇ ਰੋਸਿਆਂ ਦੀ ਪਰਵਾਹ ਨਾ ਕਰਦਿਆਂ ਆਖਿਆ।

ਉਹਨੂੰ ਇਹ ਖ਼ਿਆਲ ਆਉਂਦਿਆਂ ਹੀ ਰੋਹ ਪਿਆ ਚੜ੍ਹਦਾ ਸੀ ਮਿਤਚੀਕ ਉਹਦੇ ਗ਼ੁੱਸੇ ਨੂੰ ਉਹਦੇ ਸਾੜੇ ਦਾ ਕਾਰਨ ਮੰਨ ਸਕਦਾ ਹੈ; ਉਹ ਆਪ ਇਹਦੇ ਅਸਲੀ ਕਾਰਨ ਦੀ ਤਹਿ ਤੱਕ ਨਹੀਂ ਸੀ ਅੱਪੜ ਸਕਦਾ, ਤੇ ਉਹ ਬੜਾ ਚਿਰ ਫਿਟਕਾਰਦਾ ਤੇ ਗੰਦ ਬਕਦਾ ਰਿਹਾ।

“ਕਾਹਦੇ ਲਈ ਫਿਟਕਾਂ ਪਿਆ ਪਾਉਂਨੈਂ?” ਮਿਤਚੀਕ ਨੇ ਮੋਰੋਜ਼ਕੇ ਦੇ ਚੁੱਪ ਕਰਨ ’ਤੇ ਭੜਕ ਕੇ ਤੇ ਸੁੱਖ ਦਾ ਸਾਹ ਲੈਂਦਿਆਂ, ਜੀਹਦੇ ਕਾਰਨ ਦੀ ਉਹਨੂੰ ਸਮਝ ਨਹੀਂ ਸੀ, ਪੁਛਿਆ। “ਮੇਰੀਆਂ ਲੱਤਾਂ ਫੀਤਾ ਫੀਤਾ ਹੋਈਆਂ ਪਈਆਂ ਨੇ-ਤੇ ਇਹ ਗੱਲ ਪਿਛਵਾੜੇ ਵਿੱਚ ਨਹੀਂ ਵਾਪਰੀ!” ਉਹ ਜ਼ਖ਼ਮੀ ਅਭਿਮਾਨ ਦੇ ਪੂਰੇ ਵੇਗ ਨਾਲ਼ ਕੰਬਦਿਆਂ ਬੋਲਿਆ। ਏਸ ਘੜੀ ਸੱਚੀਂ-ਮੁੱਚੀਂ ਉਹਦਾ ਇਹ ਯਕੀਨ ਸੀ ਕਿ ਉਹਦੀਆਂ ਲੱਤਾਂ ਫੀਤਾ ਫੀਤਾ ਹੋਈਆਂ ਪਈਆਂ ਹਨ, ਤੇ ਸਮੁੱਚੇ ਤੌਰ ’ਤੇ ਉਹਨੂੰ ਮਹਿਸੂਸ ਹੋਇਆ ਜਿਵੇਂ ਇਹ ਉਹ ਨਹੀਂ ਸਗੋਂ ਮੋਰੋਜ਼ਕਾ ਹੈ ਜੀਹਨੇ ਸਗਰੀਨ ਦੀ ਕਮੀਜ਼ ਪਹਿਨੀ ਹੋਈ ਹੈ। “ਅਸਾਂ ਮੂਹਰਲੀਆਂ ਸਫ਼ਾਂ ਦੇ ਅਜਿਹੇ ਸੂਰਮਿਆਂ ਦੀਆਂ ਬਹੁਤ ਗੱਲਾਂ ਸੁਣੀਆਂ ਹੋਈਐਂ!” ਉਹਨੇ ਟਹਿਕ ਕੇ ਆਖਿਆ। “ਤੇ ਤੈਨੂੰ ਦੱਸ ਦਿਆਂ-ਜੇ ਮੈਂ ਤੇਰਾ ਦੇਣਦਾਰ ਨਾ ਹੁੰਦਾ.. ਭਾਵੇਂ ਮੈਨੂੰ ਇਹਦਾ ਪਛਤਾਵਾ ਏ-”

“ਹੁੰ! ਮੰਨਨੈਂ ਨਾ, ਆਇਐਂ ਨਾ ਟਿਕਾਣੇ ’ਤੇ,” ਮੋਰੋਜ਼ਕੇ ਨੇ ਨਾ ਸੁਣਨ ਦੀ ਧਾਰ ਕੇ ਤੇ ਮਿਤਚੀਕ ਦੇ ਸ਼ਬਦਾਂ ਨੂੰ ਸਮਝਣੋਂ ਇਨਕਾਰ ਕਰਕੇ, ਜੋਸ਼ ਵਿੱਚ ਕਰੀਬ ਕਰੀਬ ਭੁੜਕ ਕੇ ਚੀਕਣੀ ਅਵਾਜ਼ ਵਿੱਚ ਕਿਹਾ। “ਭੁੱਲ ਗਿਐਂ ਬੱਚੂ, ਕਿਵੇਂ ਤੈਨੂੰ ਅੱਗ ’ਚੋਂ ਧੂਹ ਕੇ ਕੱਢਿਆ ਸੀ? ਤੇਰੇ ਜਹਿਆਂ ਨੂੰ ਬਚਾਅ ਕੇ ਤਾਂ ਸਾਨੂੰ ਅਨੇਕਾਂ ਮੁਸ਼ਕਲਾਂ ਦਾ ਸਹਮਣਾ ਕਰਨਾ ਪੈਂਦੈ!” ਉਹ ਜ਼ੋਰ ਦੀ ਚੀਕਿਆ ਜਿਵੇਂ ਅੱਜ ਦਿਨ ਭਰ ਉਹ ਹੋਰ ਕੁੱਝ ਨਹੀਂ, ਬੱਸ ਲੋਕਾਂ ਨੂੰ “ਅੱਗ ਵਿੱਚੋਂ ਬਾਹਰ” ਕੱਢਦਾ ਰਿਹਾ ਹੋਵੇ। “ਹਾਂ, ਅਨੇਕਾਂ ਮੁਸ਼ਕਲਾਂ ਦਾ! ਤੇਰੇ ਕਾਰਨ ਮੇਰੀ ਧੌਣ ਵਿਰ ਤ੍ਰਾਟਾਂ ਪੈਂਦੀਐਂ!” ਤੇ ਰੋਹ ਵਿੱਚ ਆਉਂਦਿਆਂ ਉਹਨੇ ਆਪਣੀ ਧੌਣ ਦੇ ਪਿਛਲੇ ਪਾਸੇ

ਧੱਫਾ ਕੱਢ ਮਾਰਿਆ।

ਸਤਾਸ਼ਿਨਸਕੀ ਤੇ ਖਰਚੇਨਕੋ ਬੈਰਕ ਵਿੱਚੋਂ ਛੇਤੀ ਨਾਲ਼ ਬਾਹਰ ਨਿਕਲੇ, ਫ਼ਰਾਲੋਵ ਨੇ ਹੈਰਾਨੀ ਤੇ ਰੋਸ ਵਿੱਚ ਆਪਣਾ ਸਿਰ ਘੁਮਾਇਆ।

"ਕਿਉਂ ਰੌਲਾ ਪਿਆ ਪਾਉਨੈ ?" ਸਤਾਸ਼ਿਨਸਕੀ ਨੇ ਇੱਕ ਅੱਖ ਅੱਤ ਤੇਜ਼ੀ ਨਾਲ਼ ਝਮਕਦਿਆਂ ਪੁਛਿਆ!

"ਮੇਰੀ ਸੁਮੱਤ ਕਿੱਥੇ ਆ ?" ਮੋਰੋਜ਼ਕੇ ਨੇ ਇਸ ਗੱਲ 'ਤੇ ਮਿਤਚੀਕ ਦੇ ਸਵਾਲ ਦਾ ਜਵਾਬ ਦੇਂਦਿਆਂ ਚਿਲਕ ਕੇ ਕਿਹਾ। "ਆਹ ਏ ਮੇਰੀ ਸੁਮੱਤ—ਆਹ ਏ, ਆਹ!" ਗੰਦੀ ਸੈਣਤ ਕਰਦਿਆਂ ਲਾਲ ਪੀਲਾ ਹੋ ਕੇ ਉਹ ਚੀਕਿਆ।

ਤਾਇਗਾ ਵਿੱਚੋਂ ਨਰਸ ਤੇ ਪੀਕਾ ਇਕੱਠੇ ਹੀ ਉੱਚੀ ਉੱਚੀ ਬੋਲਦੇ ਉਹਨਾਂ ਵੱਲ ਨੱਠੇ ਨੱਠੇ ਆਏ। ਮੋਰੋਜ਼ਕਾ ਕੁੱਦ ਕੇ ਘੋੜੇ 'ਤੇ ਚੜ੍ਹਿਆ ਤੇ ਜ਼ੋਰ ਦੀ ਚਾਬਕ ਮਾਰਿਆ–ਅਜਿਹਾ ਉਹ ਉਦੋਂ ਹੀ ਕਰਦਾ ਸੀ ਜਦੋਂ ਉਹਨੂੰ ਅੰਤਾਂ ਦਾ ਗੁੱਸਾ ਚੜ੍ਹਿਆ ਹੋਇਆ ਹੋਵੇ। ਮਿਸ਼ਕਾ ਆਪਣੀਆਂ ਪਿਛਲੀਆਂ ਲੱਤਾਂ ਭਾਰ ਖਲੋ ਗਿਆ ਤੇ ਟੱਪ ਕੇ ਇੱਕ ਪਾਸੇ ਹੋ ਗਿਆ ਜਿਵੇਂ ਕੋਈ ਜਲਨ ਹੋਈ ਹੋਵੇ।

"ਰੁਕੀਂ ਰਤਾ, ਮੋਰੋਜ਼ਕਿਆ! ਇੱਕ ਚਿੱਠੀ ਲਿਜਾਣੀ ਐਂ ਤੈਂ!" ਸਤਾਸ਼ਿਨਸਕੀ ਨੇ ਘਬਰਾਉਂਦਿਆਂ ਉਚੀ ਅਵਾਜ਼ ਵਿੱਚ ਕਿਹਾ। ਪਰ ਮੋਰੋਜ਼ਕਾ ਜਾ ਚੁੱਕਿਆ ਸੀ। ਜੰਗਲ ਦੀਆਂ ਉਖੜੀਆਂ ਡੂੰਘਾਣਾਂ ਵਿੱਚੋਂ ਸਰਪਟ ਦੌੜੇ ਜਾਂਦੇ ਝਲਿਆਏ ਘੋੜੇ ਦੀਆਂ ਟਾਪਾਂ ਦੀ ਅਵਾਜ਼ ਪਈ ਆਉਂਦੀ ਸੀ, ਜਿਹੜੀ ਛੇਤੀ ਹੀ ਦੂਰ ਫ਼ਾਸਲੇ ਵਿੱਚ ਗੁਆਚ ਗਈ।

# 8. ਪਹਿਲੀ ਚਾਲ

ਸੜਕ ਉਹਦੇ ਲਾਗਿਉਂ ਇੰਜ ਨੱਠੀ ਜਾ ਰਹੀ ਸੀ ਜਿਵੇਂ ਇਹ ਕੋਈ ਕੱਸਿਆ ਹੋਇਆ ਅਮੁਕ ਫੀਤਾ ਹੋਵੇ; ਪਲੰਮਦੀਆਂ ਸ਼ਾਖ਼ਾਂ ਮੋਰੋਜ਼ਕੇ ਦੇ ਮੂੰਹ 'ਤੇ ਆ ਆ ਵਜਦੀਆਂ ਸਨ; ਪਰ ਤਦ ਵੀ ਗ਼ੁੱਸੇ, ਕਲੇਸ਼ ਤੇ ਖੋਰ ਨਾਲ਼ ਖੌਲਦਾ ਉਹ ਆਪਣੇ ਝਲਿਆਏ ਘੋੜੇ ਨੂੰ ਉਡਾਈ ਪਿਆ ਜਾਂਦਾ ਸੀ। ਮਿਤਚੀਕ ਨਾਲ਼ ਹੋਈ ਉਹਦੀ ਅਸ਼ਾਂਤ ਗਲ-ਬਾਤ ਦੀਆਂ ਇੱਕ ਤੋਂ ਇੱਕ ਵੱਧ ਤਿੱਖੀਆਂ ਤਿਰਝਾਂ ਉਹਦੇ ਤਪਦੇ ਮਨ ਵਿੱਚ ਮੁੜ ਮੁੜ ਵਸਦੀਆਂ, ਪਰ ਮੋਰੋਜ਼ਕਾ ਅਜੇ ਵੀ ਇੰਜ ਮਹਿਸੂਸ ਪਿਆ ਕਰਦਾ ਸੀ ਜਿਵੇਂ ਉਹਨੇ ਉਹਦੇ ਵਰਗੇ ਲੋਕਾਂ ਲਈ ਵਧੇਰੇ ਤਕੜੀ ਤਰ੍ਹਾਂ ਆਪਣੀ ਘਿਰਣਾ ਪ੍ਰਗਟ ਨਾ ਕੀਤੀ ਹੋਵੇ!

ਮਿਸਾਲ ਦੇ ਤੌਰ 'ਤੇ ਉਹ ਮਿਤਚੀਕ ਨੂੰ ਇਹ ਚੇਤਾ ਕਰਵਾ ਸਕਦਾ ਸੀ ਕਿ ਜਵਾਂ ਦੀ ਉਸ ਪੈਲੀ ਵਿੱਚ ਮਿਤਚੀਕ ਕਿਵੇਂ ਡਾਢੇ ਉਤਾਵਲੇ ਹੱਥਾਂ ਨਾਲ਼ ਉਹਨੂੰ ਚੰਬੜ ਗਿਆ ਸੀ; ਉਹਦੀਆਂ ਅੱਖਾਂ ਕਿਵੇਂ ਉਹਦੀ ਆਪਣੀ ਕਮੀਨੀ ਜਹੀ ਤੇ ਨਚੀਜ਼ ਜ਼ਿੰਦਗੀ ਲਈ ਨਿਕੰਮੇ ਡਰ ਨਾਲ ਭਰੀਆਂ ਹੋਈਆਂ ਸਨ। ਉਹ ਉਸ ਘੁੰਗਰਾਲੇ ਵਾਲਾਂ ਵਾਲ਼ੀ ਕੁੜੀ ਵਾਸਤੇ, ਉਹਦੇ ਪਿਆਰ ਲਈ ਬੁਰੀ ਤਰ੍ਹਾਂ ਉਹਦੀ ਹਾਸੀ ਉਡਾ ਸਕਦਾ ਸੀ, ਜੀਹਦੀ ਤਸਵੀਰ ਸ਼ਾਇਦ ਅਜੇ ਵੀ ਉਹਨੇ ਆਪਣੇ ਕੋਟ ਦੀ ਜੇਬ ਵਿੱਚ ਪਾ, ਦਿਲ ਨਾਲ਼ ਲਾ ਕੇ ਰੱਖੀ ਹੋਵੇ, ਤੇ ਉਹ ਉਸ ਨਿਰਮਲ ਤੇ ਸੁਹਣੀ ਕੁੜੀ ਨੂੰ ਮੰਦੀਆਂ ਗਾਲ੍ਹਾਂ ਕੱਢ ਸਕਦਾ ਸੀ।

ਇਹ ਅਹੁੜਦਿਆਂ ਹੀ ਉਹਨੂੰ ਚੇਤਾ ਆਇਆ ਕਿ ਮਿਤਚੀਕ ਤਾਂ ਉਹਦੀ ਵਹੁਟੀ ਨਾਲ਼ ਰਲਿਆ ਹੋਇਆ ਹੈ ਤੇ ਉਹਨੂੰ ਉਸ ਪਵਿੱਤਰ ਕੁੜੀ ਦੀ ਨਰਾਜ਼ਗੀ ਦਾ ਉਕਾ ਹੀ ਕੋਈ ਡਰ ਨਹੀਂ; ਤੇ ਇੱਕ ਮਾਣ-ਟੁੱਟੇ ਵਿਰੋਧੀ ਉੱਤੇ ਖੁਣਸੀ ਜਿੱਤ ਦੀ ਥਾਂ ਮੋਰੋਜ਼ਕੇ ਨੇ ਮੁੜ ਮਹਿਸੂਸ ਕੀਤਾ ਕਿ ਉਹਦੀ ਹੇਠੀ ਹੋਈ ਹੈ ਜੀਹਦੀ ਤਲਾਫ਼ੀ ਨਹੀਂ ਹੋ ਸਕਦੀ।

ਮਿਸ਼ਕਾ, ਆਪਣੇ ਮਾਲਕ ਦੇ ਅਨਿਆਂ ਨੂੰ ਮੰਦਾ ਜਾਣਦਿਆਂ, ਸਿਰਫ਼ ਓਦੋਂ ਹੀ ਤੇਜ਼ ਕਦਮ ਪੁਟਦਾ ਸੀ, ਜਦ ਕੜਿਆਲ ਉਹਦੇ ਦੁਖਦੇ ਬੁਲ੍ਹਾਂ ਨੂੰ ਚੀਰਦਾ; ਇਹਦੇ ਢਿੱਲਿਆਂ ਪੈਂਦਿਆਂ ਹੀ ਉਹਦੀ ਚਾਲ ਮੱਠੀ ਪੈ ਜਾਂਦੀ, ਤੇ ਆਪਣੇ ਮਾਲਕ ਵੱਲੋਂ ਕੋਈ ਉਤਾਵਲ ਨਾ ਵੇਖਦਿਆਂ ਉਹ ਐਨ ਉਸ ਬੰਦੇ ਵਾਂਗ ਅਡੰਬਰੀ ਕਾਹਲ ਵਿੱਚ ਤੁਰਨ ਲੱਗਦਾ, ਜੀਹਨੂੰ ਸੱਟ ਤਾਂ ਬੜੀ ਡਾਢੀ ਲੱਗੀ ਹੋਵੇ ਪਰ ਜਿਹੜਾ ਅਜੇ ਵੀ ਆਪਣੀ ਸ਼ਾਨ ਕਾਇਮ ਰੱਖਣ ਦੇ ਜਤਨ ਕਰ ਰਿਹਾ ਹੋਵੇ। ਉਹਨੇ ਤਾਂ ਗਾਲੜੀਆਂ ਵੱਲ ਵੀ ਉਕਾ ਕੋਈ ਧਿਆਨ ਨਾ ਦਿੱਤਾ ਜਿਹੜੇ ਅਜ ਸ਼ਾਮੀਂ ਸਦਾ ਵਾਂਗ ਬੇਲੋੜਾ ਤੇ ਵਾਧੂ ਰੌਲਾ ਪਏ ਪਾਉਂਦੇ ਸਨ, ਤੇ ਜਿਹੜੇ ਉਹਨੂੰ ਆਮ ਨਾਲ਼ੋਂ ਬਹੁਤੇ ਖੱਪੀ ਤੇ ਮੂਰਖ ਜਾਪਦੇ ਸਨ।

ਤਾਇਗਾ ਵਿੱਚ ਵੜਦਿਆਂ ਸਾਰ ਹੀ ਬਰਚ-ਰੁੱਖਾਂ ਦਾ ਇੱਕ ਬੇਲਾ ਸੀ। ਸੂਰਜ ਇਹਨਾਂ ਰੁੱਖਾਂ ਵਿੱਚੋਂ ਰੱਤੀ ਭਾਹ ਮਾਰਦਿਆਂ ਮੋਰੋਜ਼ਕੇ ਦੇ ਪੂਰੇ ਮੂੰਹ 'ਤੇ ਪੈ ਰਿਹਾ ਸੀ। ਇਥੇ ਹਰ

ਚੀਜ਼ ਨਿੱਘੀ ਤੇ ਸੁਖਾਵੀਂ, ਸ਼ਫ਼ਾਫ਼ ਤੇ ਖ਼ੁਸ਼ ਸੀ, ਆਦਮੀਆਂ ਦੀ ਮਗ਼ਜ਼-ਚੱਟ ਖੱਪ ਦਾ ਨਿਸ਼ਾਨ ਤੱਕ ਨਹੀਂ ਸੀ। ਮੋਰੋਜ਼ਕੇ ਦਾ ਚਿਤ ਸ਼ਾਂਤ ਹੋ ਗਿਆ। ਜਿਹੜੀਆਂ ਹੇਠੀਆਂ ਉਹਨੇ ਮਿਤਚੀਕ ਦੀਆਂ ਕੀਤੀਆਂ ਜਾਂ ਕਰਨੀਆਂ ਚਾਹੀਆਂ, ਉਹਨਾਂ ਦਾ ਸ਼ੋਖ਼ ਰੰਗ ਹੁਣ ਤੱਕ ਉਡ ਚੁੱਕਿਆ ਸੀ; ਉਹ ਹੁਣ ਬੇਰੰਗ ਤੇ ਅਸੁਖਾਵੀਆਂ ਜਾਪਦੀਆਂ ਸਨ; ਉਹ ਲੋੜੋਂ ਵੱਧ ਜ਼ੋਰ ਵਾਲੀਆਂ ਤੇ ਵਿਅਰਥ ਸਨ। ਉਹਨੂੰ ਮਿਤਚੀਕ ਨਾਲ਼ ਆਪਣੀ ਝੜਪ ਦਾ ਅੱਗੇ ਹੀ ਅਫ਼ਸੋਸ ਸੀ, ਇਸ ਗੱਲ ਦਾ ਪਛਤਾਵਾ ਸੀ ਕਿ ਉਹ ਅਖ਼ੀਰ ਤੱਕ "ਆਪਣੀ ਲਾਈਨ ਤੇ ਡਟਿਆ" ਨਹੀਂ ਰਿਹਾ। ਹੁਣ ਉਹਨੇ ਮਹਿਸੂਸ ਕੀਤਾ ਕਿ ਉਹਨੂੰ ਆਪਣੀ ਇੱਛਾ ਨਾਲ਼ੋਂ ਵਾਰੀਆ ਦਾ ਬਹੁਤਾ ਖ਼ਿਆਲ ਸੀ, ਤੇ ਇਹਦੇ ਨਾਲ਼ ਹੀ ਉਹ ਇਹ ਵੀ ਜਾਣਦਾ ਸੀ ਕਿ ਉਹ ਮੁੜ ਕਦੇ ਵੀ ਉਹਦੇ ਕੋਲ ਨਹੀਂ ਜਾਵੇਗਾ। ਪਰ ਕਿਉਂ ਜੁ ਵਾਰੀਆ ਹੋਰ ਕਿਸੇ ਵੀ ਨਾਲ਼ੋਂ ਉਹਦੇ ਨੇੜੇ ਵਧੇਰੇ ਰਹੀ ਸੀ ਤੇ ਖਾਣ ਦੇ ਦਿਨਾਂ ਦੀ ਉਹਦੀ ਪੁਰਾਣੀ ਜ਼ਿੰਦਗੀ ਨਾਲ਼ ਉਹ ਇੱਕ ਕੜੀ ਸੀ ਜਦ ਉਹ ਬਾਕੀ ਸਭਨਾਂ ਵਾਂਗ ਰਹਿੰਦਾ ਹੁੰਦਾ ਸੀ, ਜਦ ਉਹਨੂੰ ਸਭ ਕੁੱਝ ਸਾਦ ਮੁਰਾਦਾ ਜਿਹਾ, ਖਰਾ ਤੇ ਬੇਲਾਗ ਜਾਪਦਾ ਸੀ-ਇਹਦੇ ਕਾਰਨ, ਹੁਣ ਜਦ ਉਹ ਉਸ ਕੋਲੋਂ ਨਿਖੜ ਚੁਕਿਆ ਸੀ, ਉਹਨੇ ਮਹਿਸੂਸ ਕੀਤਾ ਜਿਵੇਂ ਜ਼ਿੰਦਗੀ ਦਾ ਉਹ ਲੰਮਾ ਤੇ ਅਟੁੱਟ ਪਸਾਰ ਮੁਕ ਗਿਆ ਹੋਵੇ ਤੇ ਉਹਦੀ ਨਵੀਂ ਜ਼ਿੰਦਗੀ ਦਾ ਮੁਢ ਹਾਲੇ ਨਾ ਬੱਝਾ ਹੋਵੇ।

ਸੂਰਜ ਨੇ ਮੋਰੋਜ਼ਕੇ ਦੀ ਟੋਪੀ ਦੀ ਚੁੰਝ ਹੇਠ ਉਹਦੀਆਂ ਅੱਖਾਂ ਵਿੱਚ ਤਕਿਆ। ਪਰਬਤ-ਲੜੀ ਉੱਤੇ ਟਿਕੀ ਉਹਦੀ ਅੱਖ, ਜਿਹੜੀ ਝਮਕ ਨਹੀਂ ਸੀ ਰਹੀ, ਦੀ ਤਕਣੀ ਅਜੇ ਵੀ ਠੰਢੀ ਸੀ; ਪਰ ਖੇਤ ਵਰਾਨ ਤੇ ਨਿਰਜਿੰਦ ਸਨ।

ਉਹਨੇ ਜਵਾਂ ਦੀਆਂ ਅਧੀਆਂ ਵੱਢੀਆਂ ਪੈਲੀਆਂ ਵਿੱਚ ਹਾਲੇ ਤੀਕ ਖਿਲਰੀਆਂ ਹੋਈਆਂ ਭਰੀਆਂ, ਕਿਸੇ ਤੀਵੀਂ ਦਾ ਉਤੇਰਨ ਜਿਹੜਾ ਉਹ ਗਹਾੜੇ ਤੇ ਧਰ ਭੁੱਲ ਗਈ ਸੀ, ਅਤੇ ਖਾਲ਼ ਵਿੱਚ ਕਾਹਲ ਨਾਲ ਸੁਟਿਆ ਇੱਕ ਜੰਦਰਾ ਤੱਕਿਆ। ਜਵਾਂ ਦੇ ਇੱਕ ਗਹਾੜੇ ਉੱਤੇ ਜਿਹੜਾ ਪਾਸਿਆਂ 'ਤੇ ਡਿੱਗਿਆ ਹੋਇਆ ਸੀ, ਇੱਕ ਕਾਂ ਕਿਸੇ ਯਤੀਮ ਵਾਂਗ ਕੱਲਮ-ਕੱਲਾ ਚੁੱਪ ਸਾਧੀ ਬੈਠਾ ਸੀ। ਪਰ ਇਹਨਾਂ ਵਿੱਚੋਂ ਕਿਸੇ ਚੀਜ਼ ਨੇ ਵੀ ਮੋਰੋਜ਼ਕੇ ਦੇ ਮਨ ਨੂੰ ਨਾ ਟੁੰਬਿਆ। ਉਹਨੇ ਪੁਰਾਣੀਆਂ ਯਾਦਾਂ 'ਤੇ ਪਈ ਧੂੜ ਨੂੰ ਛੇੜ ਦਿੱਤਾ ਸੀ, ਤੇ ਉਹਨੂੰ ਪਤਾ ਲੱਗ ਗਿਆ ਸੀ ਕਿ ਇਹ ਯਾਦਾਂ ਉੱਕਾ ਹੀ ਖ਼ੁਸ਼ ਤੇ ਸੁਖਾਵਈਆਂ ਨਹੀਂ ਸਗੋਂ ਇੱਕ ਉਦਾਸ ਤੇ ਨਹਿਸ਼ ਜਿਹਾ ਭਾਰ ਹਨ। ਉਹਨੇ ਆਪਣੇ ਆਪ ਨੂੰ ਭੁਲਿਆ, ਵਿਸਾਰਿਆ ਤੇ ਕੱਲਾ-ਕਾਰਾ ਜਿਹਾ ਮਹਿਸੂਸ ਕੀਤਾ। ਉਹਨੂੰ ਜਾਪਿਆ, ਉਹ ਇੱਕ ਵਰਾਨ ਪਏ ਬੜੇ ਵੱਡੇ ਖੇਤ ਵਿੱਚ ਘੁੰਮ ਰਿਹਾ ਹੈ ਤੇ ਉਹਦੀ ਭਿਆਨਕ ਸੁੰਞ ਨੇ ਉਹਦੇ ਇਕਲਾਪੇ ਨੂੰ ਬਸ ਵਧਾਇਆ ਹੀ ਹੈ।

ਘੋੜੇ ਦੇ ਖੁਰ ਅਚਣਚੇਤ ਇੱਕ ਚਟਾਨ ਵਿੱਚ ਜ਼ੋਰ ਨਾਲ਼ ਵੱਜੇ ਤਾਂ ਉਹਦੀ ਸੁਰਤ ਮੁੜੀ। ਉਹਨੇ ਆਪਣਾ ਸਿਰ ਝਟਕਿਆ, ਉਹਦੇ ਸਾਹਮਣੇ ਇੱਕ ਘੁੜ-ਸਵਾਰ ਸੰਤਰੀ ਸੀ, ਉਹਦੇ ਲੱਕ 'ਤੇ ਪੇਟੀ ਫਬ ਰਹੀ ਸੀ, ਤੇ ਉਹ ਮੋਟੀਆਂ ਮੋਟੀਆਂ ਅੱਖਾਂ ਵਾਲ਼ੇ ਚੁਸਤ ਤੇ ਫੁਰਤੀਲੇ ਘੋੜੇ 'ਤੇ ਸਵਾਰ ਸੀ। ਇਹ ਮੇਲ ਏਨਾ ਆਸੋਂ-ਉਲਟ ਤੇ ਚਾਣਚੱਕ ਸੀ ਕਿ ਘੋੜਾ ਸੁੱਖੜ ਖਲੋ ਗਿਆ।

"ਸ਼ਤਾਨਾਂ!" ਸੰਤਰੀ ਨੇ ਉਹਦੀ ਟੋਪੀ ਫੜਦਿਆਂ, ਜਦ ਇਹ ਉਹਦੇ ਸਿਰ ਤੋਂ ਉਡੀ, ਕੋਸਿਆ। "ਓ ਤੂੰ ਏਂ ਮੋਰੋਜ਼ਕਿਆ? ਜਾਹ ਮੁੜ ਜਾ ਘਰ, ਜਿੰਨੀ ਛੇਤੀ ਹੋ ਸਕਦੈ। ਬੁਰਾ ਹਾਲ ਈ ਓਥੇ! ਰੱਬ ਦੀ ਸੌਂਹ ਕੁੱਝ ਥਹੁ ਪਤਾ ਨਹੀਂ ਲਗਦਾ!"

"ਕੀ ਹੋ ਗਿਐ?"

"ਕੁੱਝ ਭਗੌੜੇ ਉਥੋਂ ਲੰਘੇ ਜਿਨ੍ਹਾਂ ਨੇ ਲੋਕਾਂ ਨੂੰ ਕਹਾਣੀਆਂ ਸੁਣਾਨ ਦੀ ਤਾਂ ਬਸ ਹੱਦ ਈ ਲਾਹ ਦਿੱਤੀ। ਆਖਿਆ ਨੇ ਕਿ ਜਪਾਨੀ ਇਥੇ ਬਸ ਅਪੜੇ ਕਿ ਅਪੜੇ। ਕਿਸਾਨ ਪੈਲੀਆਂ 'ਚੋਂ ਘਰੀਂ ਨੱਠੇ ਗਏ, ਜ਼ਨਾਨੀਆਂ ਫੁਟ ਫੁਟ ਰੋਣ ਲੱਗੀਆਂ। ਉਹ ਆਪਣੇ ਸੱਭੋ ਗੱਡੇ ਪੱਤਣ 'ਤੇ ਲੈ ਗਏ ਨੇ, ਏਨੇ ਕਿ ਬਜ਼ਾਰ ਭਰ ਜਾਵੇ! ਕਿਹਾ ਨਜ਼ਾਰੈ! ਕਿਹਾ ਨਜ਼ਾਰੈ! ਉਹਨਾਂ ਨੇ ਤਾਂ ਬੇੜੀ ਵਾਲ਼ੇ ਨੂੰ ਬਸ ਮਾਰ ਈ ਦਿੱਤੈ! ਮੈਨੂੰ ਯਕੀਨ ਆ, ਉਸ ਅਜੇ ਵੀ ਉਹਨਾਂ ਸਭਨਾਂ ਨੂੰ ਪਾਰ ਨਹੀਂ ਲਾਇਆ ਹੋਣਾ; ਨਹੀਂ, ਮੈਨੂੰ ਯਕੀਨ ਆ। ਗਰਿਸ਼ਕੇ ਨੇ ਕੋਈ ਦਸਾਂ ਮੀਲਾਂ ਦਾ ਚੱਕਰ ਲਾਇਆ ਹੋਣੈ ਪਰ ਜਪਾਨੀਆਂ ਦਾ ਕਿਤੇ ਨਾਂ ਨਿਸ਼ਾਨ ਤੱਕ ਨਹੀਂ। ਸਭ ਬਕਵਾਸ ਏ! ਹਰਾਮੀਆਂ ਨੇ ਕੋਰਾ ਝੂਠ ਬੋਲਿਐ! ਗੋਲੀ ਨਾਲ਼ ਉਡਾ ਦੇਣਾ ਚਾਹੀਦੈ ਉਹਨਾਂ ਨੂੰ, ਪਰ ਇੰਜ ਕਾਰਤੂਸ ਈ ਜ਼ਾਇਆ ਜਾਣਗੇ-ਹਾਂ, ਕਾਰਤੂਸ ਈ ਜ਼ਾਇਆ ਜਾਣਗੇ।" ਸੰਤਰੀ ਜੋਸ਼ ਵਿੱਚ ਥੁੱਕ ਰਿਹਾ ਸੀ, ਆਪਣਾ ਚਾਬਕ ਘੁਮਾ ਰਿਹਾ ਸੀ, ਆਪਣੀ ਟੋਪੀ ਲਾਹ ਤੇ ਮੁੜ ਪਾ ਰਿਹਾ ਸੀ, ਖਾਣ ਖਸਮਾਂ ਨੂੰ ਦੇ ਅੰਦਾਜ਼ ਵਿੱਚ ਆਪਣੀਆਂ ਲਿਟਾਂ ਹਿਲਾ ਰਿਹਾ ਸੀ, ਜਿਵੇਂ ਉਹ ਹੋਰ ਸਭ ਕਾਸੇ ਤੋਂ ਬਿਨਾਂ ਇਹ ਕਹਿਣਾ ਚਾਹੁੰਦਾ ਹੋਵੇ, "ਰਤਾ ਤੱਕ ਤੇ ਸਹੀ ਮੇਰੇ ਵਲ ਜੁਆਨਾਂ! ਕੁੜੀਆਂ ਮਰਦੀਆਂ ਨੇ ਮੇਰੇ 'ਤੇ!"

ਮੋਰੋਜ਼ਕੇ ਨੂੰ ਯਾਦ ਆਇਆ ਕਿ ਦੋ ਮਹੀਨੇ ਪਹਿਲਾਂ ਇਸ ਜਣੇ ਨੇ ਉਹਦਾ ਟੀਨ ਦਾ ਮੱਘ ਚੁਰਾ ਲਿਆ ਸੀ ਤੇ ਪਿਛੋਂ ਸਹੁੰ ਖਾਧੀ ਸੀ, ਇਹ ਤਾਂ "ਜਰਮਨ ਮੋਰਚੇ ਦੇ ਦਿਨਾਂ ਤੋਂ" ਉਹਦੇ ਕੋਲ ਹੈ। ਭਾਵੇਂ ਹੁਣ ਉਹਨੂੰ ਮੱਘ ਦੇ ਨੁਕਸਾਨ ਦਾ ਅਰਮਾਨ ਨਹੀਂ ਸੀ, ਪਰ ਇਹਦਾ ਖ਼ਿਆਲ ਆਉਂਦਿਆਂ ਹੀ ਉਹਨੂੰ ਕੰਪਨੀ ਵਿੱਚ ਬਿਤਾਈ ਆਪਣੀ ਜ਼ਿੰਦਗੀ ਦੇ ਚੇਤੇ ਸੱਜਰੇ ਹੋ ਗਏ। (ਸੰਤਰੀ ਦੇ ਲਫ਼ਜ਼ਾਂ ਤੋਂ ਪਹਿਲਾਂ ਹੀ, ਜਿਨ੍ਹਾਂ ਵਲ ਉਹਨੇ ਕੋਈ ਧਿਆਨ ਨਹੀਂ ਸੀ ਦਿੱਤਾ, ਕਿਉਂ ਜੁ ਉਹ ਤਾਂ ਆਪਣੇ ਹੀ ਖ਼ਿਆਲਾਂ ਵਿੱਚ ਡੁੱਬਾ ਹੋਇਆ ਸੀ) ਜ਼ਰੂਰੀ ਡਾਕ, ਕਨੂਨੀਕੋਵ ਦੀ ਵਾਪਸੀ, ਓਸਾਕਿਨ ਦਾ ਪਿੱਛੇ ਹਟਣਾ, ਅਵਾਈਆਂ ਜਿਨ੍ਹਾਂ 'ਤੇ ਕੰਪਨੀ ਝਟ ਟਪਾਂਦੀ ਰਹੀ ਸੀ-ਇਹ ਸਭ ਕੁੱਝ ਉਹਦੇ ਮਨ 'ਤੇ ਇੱਕ ਡਰ ਦੀ ਲਹਿਰ ਵਾਂਗ ਝੁਲ ਗਿਆ, ਜੀਹਨੇ ਬੀਤੇ ਦਿਨ ਦਾ ਕਾਲਾ ਗੰਦ ਮੰਦ ਹੂੰਝ ਸੁਟਿਆ।

"ਭਗੌੜੇ? ਕੀ ਗੱਲਾਂ ਪਿਆ ਕਰਨੈ?" ਉਹਨੇ ਸੰਤਰੀ ਦੀ ਗੱਲ ਟੁਕਦਿਆਂ ਪੁੱਛਿਆ।

ਸੰਤਰੀ ਨੇ ਹੈਰਾਨੀ ਨਾਲ਼ ਇੱਕ ਭਰਵੱਟਾ ਚੁਕਿਆ ਤੇ ਅਹਿੱਲ ਖਲੋਤਾ ਰਿਹਾ, ਉਹਦੀ ਟੋਪੀ ਜਿਹੜੀ ਉਹਨੇ ਅਜੇ ਚੁੱਕੀ ਹੀ ਸੀ ਤੇ ਮੁੜ ਪਾਣ ਹੀ ਲੱਗਾ ਸੀ, ਸਿਰ ਤੋਂ ਉੱਪਰ ਹਵਾ ਵਿੱਚ ਹੀ ਲਟਕਦੀ ਰਹਿ ਗਈ।

"ਜੇ ਤੈਨੂੰ ਫ਼ਿਕਰ ਏ ਤਾਂ ਬਸ ਸੁਹਣਾ ਲਗਣ ਦਾ ਮੌਕਾ ਲਭਣ ਦੀ, ਖੋਤਿਆ!"

ਮੋਰੋਜ਼ਕੇ ਨੇ ਘਿਰਣਾ ਨਾਲ਼ ਆਖਿਆ। ਉਹਨੇ ਗ਼ੁੱਸੇ ਵਿੱਚ ਘੋੜੇ ਦੀਆਂ ਵਾਗਾਂ ਖਿੱਚੀਆਂ, ਤੇ ਮਿੰਟਾਂ ਵਿੱਚ ਹੀ ਪੱਤਣ 'ਤੇ ਅੱਪੜ ਗਿਆ।

ਮੁਹਾਣਾ ਇੱਕ ਝੰਡਲ ਜਿਹਾ ਬੰਦਾ ਸੀ; ਪਜਾਮੇ ਦੀ ਇੱਕ ਲਤ ਉਹਨੇ ਉਤੇ ਚਾੜ੍ਹੀ ਹੋਈ ਸੀ ਜਿਸ ਕਰ ਕੇ ਉਹਦੇ ਗੋਡੇ ਉਤਲਾ ਫੋੜਾ ਸਾਫ਼ ਪਿਆ ਦਿਸਦਾ ਸੀ, ਉਹ ਲੋੜੋਂ ਵੱਧ ਭਰੀ ਹੋਈ ਬੇੜੀ ਨੂੰ ਇਸ ਕੰਢੇ ਤੋਂ ਉਸ ਕੰਢੇ ਤੱਕ ਚਲਾ ਚਲਾ ਕੇ ਸਚੀਂ ਮੁਚੀਂ ਹੰਭ ਹੁਟ ਗਿਆ ਸੀ, ਪਰ ਅਜੇ ਵੀ ਬਹੁਤ ਸਾਰੇ ਲੋਕ ਪਾਰ ਲਾਉਣੇ ਰਹਿੰਦੇ ਸਨ। ਬਸ ਬੇੜੀ ਕੰਢੇ ਲੱਗਣ ਦੀ ਢਿੱਲ ਹੀ ਸੀ ਕਿ ਬੰਦਿਆਂ, ਬੋਰਿਆਂ, ਗੱਡਿਆਂ, ਚੀਕ-ਚਿਹਾੜਾ ਪਾਉਂਦੇ ਬਚਿਆਂ ਤੇ ਪੰਘੂੜਿਆਂ ਦਾ ਹੜ ਉਸ ਉੱਤੇ ਆ ਡਿੱਗਿਆ। ਹਰ ਕੋਈ ਸਭ ਤੋਂ ਪਹਿਲਾਂ ਬੇੜੀ 'ਤੇ ਚੜ੍ਹਨ ਦਾ ਜਤਨ ਕਰ ਰਿਹਾ ਸੀ। ਉਹ ਸਭੇ ਇੱਕ ਦੂਜੇ ਨੂੰ ਧੱਕਦੇ, ਚੀਕਾਂ ਤੇ ਚਾਂਘਰਾਂ ਮਾਰਦੇ, ਡਿੱਗਦੇ ਢਹਿੰਦੇ ਸਨ, ਜਦ ਕਿ ਮੁਹਾਣਾ ਆਪਣੀ ਬੈਠੀ ਹੋਈ ਅਵਾਜ਼ ਵਿੱਚ ਅਮਨ ਅਮਾਨ ਕਾਇਮ ਕਰਨ ਲਈ, ਨਿਸਫ਼ਲ ਵਾਹ ਲਾ ਰਿਹਾ ਸੀ। ਇੱਕ ਫੀਨ੍ਹੀ ਕਿਸਾਨ ਤੀਵੀਂ, ਜਿਸਨੂੰ ਭਗੌੜਿਆਂ ਨਾਲ਼ ਕੁੱਝ ਗਲਾਂ ਕਰਨ ਲਈ ਸਮਾਂ ਮਿਲ ਗਿਆ ਸੀ, ਫ਼ੈਸਲਾ ਨਹੀਂ ਸੀ ਕਰ ਸਕੀ ਕਿ ਉਹ ਘਰ ਟੁਰ ਜਾਵੇ ਜਾਂ ਪਾਰ ਜਾ ਰਹੇ ਲੋਕਾਂ ਨੂੰ ਆਪਣੀ ਕਹਾਣੀ ਸੁਣਾ ਲਵੇ, ਤੇ ਇੰਜ ਤੀਜੀ ਵਾਰ ਉਹਨੇ ਬੇੜੀ ਖੁੰਝਾ ਦਿੱਤੀ। ਉਹਨੇ ਆਪਣੇ ਤੋਂ ਵੀ ਵੱਡਾ ਇੱਕ ਬੋਰਾ ਭੁੰਜੇ ਧਰਿਆ, ਜਿਹੜਾ ਉਹਨੇ ਸੂਰਾਂ ਵਾਸਤੇ ਚਕੰਦਰ ਦੇ ਪਤਿਆਂ ਨਾਲ਼ ਤੁੰਨ ਤੁੰਨ ਕੇ ਭਰਿਆ ਹੋਇਆ ਸੀ। ਉਹ ਕਦੇ "ਰੱਬਾ! ਰੱਬਾ!" ਕਹਿ ਅਰਦਾਸ ਕਰਦੀ, ਕਦੇ ਮੁੜ ਆਪਣੀ ਵਿਥਿਆ ਛੁਹ ਦੇਂਦੀ-ਤਾਂ ਜੁ ਚੌਥੀ ਵਾਰ ਵੀ ਬੇੜੀ ਖੁੰਝ ਜਾਵੇ।

ਇਸ ਹਫ਼ੜਾ ਦਫ਼ੜੀ ਵਿੱਚ ਜਕੜਿਆਂ ਖਲੋਤਿਆਂ ਮੋਰੋਜ਼ਕੇ ਨੂੰ ਆਦਤ ਦੀ ਮਜਬੂਰੀਓਂ ਖ਼ਿਆਲ ਆਇਆ ਕਿ ਉਹ ("ਐਵੇਂ ਸ਼ੁਗਲ ਲਈ") ਉਹਨਾਂ ਨੂੰ ਡਰਾ ਦੇਵੇ, ਪਰ ਕਿਸੇ ਨਾ ਕਿਸੇ ਕਾਰਨ ਉਹਨੇ ਅਜਿਹਾ ਨਾ ਕਰਨ ਦਾ ਹੀ ਫ਼ੈਸਲਾ ਕੀਤਾ। ਉਹ ਉਛਲ ਕੇ ਘੋੜੇ ਤੋਂ ਲਥਾ ਤੇ ਲੋਕਾਂ ਦਾ ਦਿਲ ਬੰਨ੍ਹਾਉਣ ਲੱਗਾ।

"ਆਪਣਾ ਇਹ ਝੂਠਾ ਬਕੜਵਾਹ ਬੰਦ ਕਰ; ਕੋਈ ਜਪਾਨੀ ਜਪੂਨੀ ਨਹੀਂ ਆਏ!" ਉਹਨੇ ਕਿਸਾਨ ਇਸਤਰੀ ਦੀ, ਜੀਹਨੂੰ ਹੁਣ ਜੋਸ਼ ਦਾ ਤਾਅ ਚੜ੍ਹਿਆ ਹੋਇਆ ਸੀ, ਗੱਲ ਟੁਕਦਿਆਂ ਆਖਿਆ। "ਵਿਹੁਲੀਆਂ ਗੈਸਾਂ ਦੀ ਗਲ ਪਈ ਕਰਨੀ ਏਂ! ਗੈਸਾਂ ਜ਼ਰੂਰ ਨੇ! ਕੁੱਝ ਕੋਰੀਅਨ, ਸੌ ਵਿਸਵੇ, ਘਾਹ ਫੂਸ ਪਏ ਬਾਲਦੇ ਨੇ, ਤੇ ਇਹ ਗੈ...ਸ...ਾਂ ਦੀ ਗੱਲ ਪਈ ਕਰਦੀ ਏ!"

ਕਿਸਾਨ, ਉਸ ਇਸਤਰੀ ਦੀਆਂ ਗੱਲਾਂ ਛੱਡ ਮੋਰੋਜ਼ਕੇ ਦੁਆਲੇ ਜੁੜ ਗਏ।

ਉਹਨੇ ਚਾਣਚੱਕ ਮਹਿਸੂਸ ਕੀਤਾ ਕਿ ਉਹ ਇੱਕ ਅਹਿਮ ਤੇ ਜ਼ੁੰਮੇਵਾਰ ਆਦਮੀ ਬਣ ਗਿਆ ਹੈ, ਤੇ ਇਸ ਅਸਧਾਰਨ ਫ਼ਰਜ਼-ਨਿਭਾਉਣੀ ਤੋਂ ਨਿਹਾਲ ਹੋ ਕੇ ਤੇ ਇਸ ਗਲੋਂ ਖ਼ੁਸ਼ ਹੋ ਕੇ ਕਿ ਉਹਨੇ ਆਪਣੀ "ਉਹਨਾਂ ਨੂੰ ਡਰਾਉਣ" ਦੀ ਦੁਪ੍ਰੇਰਨਾ ਨੂੰ ਦਬਾ ਲਿਆ ਹੈ, ਉਹਨੇ ਭਗੌੜਿਆਂ ਦੀਆਂ ਕਹਾਣੀਆਂ ਦਾ ਹਾਸਾ ਉਡਾਇਆ ਤੇ ਇਹਨਾਂ ਨੂੰ ਰਦ ਕੀਤਾ, ਅਖ਼ੀਰ ਉਹਨੇ ਓਥੇ ਮੌਜੂਦ ਸਭਨਾਂ ਲੋਕਾਂ ਨੂੰ ਸ਼ਾਂਤ ਕਰ ਦਿੱਤਾ। ਜਦੋਂ ਬੇੜੀ ਮੁੜ ਆਈ ਤਾਂ

ਉਹ ਪਹਿਲਾਂ ਵਾਲ਼ੀ ਖਿੱਚਾ ਖਿੱਚੀ ਨਹੀਂ ਸੀ, ਤੇ ਮੋਰੋਜ਼ਕੇ ਨੇ ਆਪ ਗੱਡੇ ਲੱਦੇ ਜਾਣ ਦੀ ਨਿਗਰਾਨੀ ਕੀਤੀ। ਕਿਸਾਨਾਂ ਨੂੰ ਪਛਤਾਵਾ ਸੀ ਕਿ ਉਹ ਏਨੀ ਜਲਦੀ ਆਪਣੇ ਖੇਤ ਛਡ ਆਏ ਹਨ, ਉਹ ਆਪਣੇ ਆਪ ਨਾਲ਼ ਨਰਾਜ਼ ਸਨ, ਆਪਣੇ ਘੋੜਿਆਂ ਨੂੰ ਗਾਲ੍ਹਾਂ ਪਏ ਕੱਢਦੇ ਸਨ। ਇਥੋਂ ਤੱਕ ਕਿ ਫੀਨੇ ਨੱਕ ਵਾਲ਼ੀ ਤੀਵੀਂ ਵੀ ਆਪਣੀ ਗੰਢ ਸਮੇਤ ਕਿਸੇ ਦੀ ਗੱਡ ਉੱਤੇ ਦੁਹਾਂ ਘੋੜਿਆਂ ਦੇ ਸਿਰਾਂ 'ਤੇ ਇੱਕ ਕਿਸਾਨ ਦੀ ਚੌੜੀ ਪਿਛਲਾੜੀ ਵਿਚਕਾਰ ਘੁਸੜ ਕੇ ਬਹਿ ਗਈ।

ਜੰਗਲੇ ਤੇ ਝੁਕਦਿਆਂ ਮੋਰੋਜ਼ਕਾ ਝੱਗ ਦੇ ਚਿੱਟੇ ਘੇਰਿਆਂ ਨੂੰ ਤਕਦਾ ਰਿਹਾ ਜਿਹੜੇ ਬੇੜੀਆਂ ਦੁਆਲੇ ਚੱਕਰ ਖਾ ਰਹੇ ਸਨ; ਉਹਨਾਂ ਵਿੱਚੋਂ ਕੋਈ ਵੀ ਤਾਂ ਇੱਕ ਦੂਜੇ ਨਾਲ਼ ਜਾ ਰਲਣ ਦੇ ਜਤਨ ਨਹੀਂ ਸੀ ਕਰ ਰਿਹਾ; ਇਸ ਨੇਮਬੱਧ ਮਰਯਾਦਾ ਤੋਂ ਉਹਨੂੰ ਚੇਤਾ ਆਇਆ ਕਿ ਉਹਨੇ ਆਪ ਕਦੇ ਕਿਸਾਨਾਂ ਨੂੰ ਜਥੇਬੰਦ ਕੀਤਾ ਸੀ, ਤੇ ਇਹ ਖ਼ਿਆਲ ਬੜਾ ਹੀ ਸੁਖਾਵਾਂ ਸੀ।

ਪਸ਼ੂਆਂ ਦੇ ਵਾੜੇ ਕੋਲ ਉਹ ਗਸ਼ਤ ਦੀ ਵਾਰੀ ਵਾਲ਼ੇ ਸੰਤਰੀਆਂ ਨੂੰ ਮਿਲਿਆ–ਪੰਜ ਜਣੇ ਸਨ ਉਹ, ਦੁਬੋਵ ਦੀ ਪਲਟਨ ਦੇ। ਉਹਨਾਂ ਨੇ ਹਾਸੇ ਮਜ਼ਾਕ ਨਾਲ਼ ਗੰਦ-ਮੰਦ ਬੋਲਦਿਆਂ ਉਹਦਾ ਸੁਆਗਤ ਕੀਤਾ, ਕਿਉਂ ਜੁ ਮੋਰੋਜ਼ਕੇ ਨੂੰ ਮਿਲ ਕੇ ਉਹਨਾਂ ਨੂੰ ਸਦਾ ਹੀ ਖ਼ੁਸ਼ੀ ਹੁੰਦੀ ਤੇ ਇੱਕ ਦੂਜੇ ਨੂੰ ਆਖਣ ਲਈ ਉਹਨਾਂ ਕੋਲ ਸੀ ਵੀ ਤਾਂ ਹੋਰ ਕੁੱਝ ਨਹੀਂ; ਉਹ ਸਭੋ ਹੀ ਬੜੇ ਅਰੋਗ ਤੇ ਤਕੜੇ ਗਭਰੂ ਸਨ, ਤੇ ਪੈ ਰਹੀ ਸ਼ਾਮ ਵੀ ਤਾਂ ਬੜੀ ਠੰਢੀ ਤੇ ਬਲ ਬਖ਼ਸ਼ਣ ਵਾਲ਼ੀ ਸੀ।

ਮੋਰੋਜ਼ਕਾ ਨੇ ਉਹਨਾਂ ਵਲ ਰਸ਼ਕ ਨਾਲ਼ ਤਕਦਿਆਂ ਪਿਛੋਂ ਚੀਕ ਕੇ ਆਖਿਆ, "ਪਓ ਢੱਠੇ ਖੂਹ ਵਿੱਚ!" ਉਹ ਉਹਨਾਂ ਦਾ, ਉਹਨਾਂ ਦੇ ਹਾਸੇ ਤੇ ਗਾਲ੍ਹਾਂ ਦਾ ਭਿਆਲ ਬਣਨਾ ਲੋਚਦਾ ਸੀ, ਠੰਢੀ ਤੇ ਬਲ-ਬਖ਼ਸ਼ਦੀ ਸੰਝ ਵਿੱਚ ਉਹਨਾਂ ਨਾਲ਼ ਸਵਾਰੀ ਕਰਨ ਲਈ ਸਧਰਾਇਆ ਹੋਇਆ ਸੀ।

ਛਾਪੇਮਾਰਾਂ ਨਾਲ਼ ਇਸ ਮੇਲ ਨੇ ਮੋਰੋਜ਼ਕੇ ਨੂੰ ਚੇਤਾ ਕਰਵਾਇਆ ਕਿ ਹਸਪਤਾਲੋਂ ਟੁਰਨ ਲੱਗਿਆਂ, ਉਹ ਸਤਾਸ਼ਿਨਸਕੀ ਦਾ ਰੁੱਕਾ ਨਹੀਂ ਸੀ ਲਿਆਇਆ, ਜਿਸ ਕਰਕੇ ਕੋਈ ਨਾ ਕੋਈ ਪੁਆੜਾ ਪੈ ਸਕਦਾ ਹੈ। ਉਹਨੂੰ ਉਸ ਮੀਟਿੰਗ ਦਾ ਚੇਤਾ ਵੀ ਆਇਆ ਜਦੋਂ ਉਹਨੂੰ ਕੰਪਨੀ ਵਿੱਚੋਂ ਬੁਰੀ ਤਰ੍ਹਾਂ ਕੱਢ ਦਿੱਤਾ ਗਿਆ ਸੀ, ਤੇ ਉਹਦਾ ਦਿਲ ਡੁੱਬਣ ਲੱਗਾ। ਸਿਰਫ਼ ਹੁਣ ਹੀ ਮੋਰੋਜ਼ਕੇ ਨੂੰ ਇਹ ਅਹਿਸਾਸ ਹੋਇਆ ਸੀ ਕਿ ਇਹ ਘਟਨਾ ਉਹਦੇ ਜੀਵਨ ਵਿੱਚ ਪਿਛਲੇ ਮਹੀਨੇ ਵਾਪਰੀਆਂ ਸਭਨਾ ਘਟਨਾਵਾਂ ਤੋਂ ਸੌ-ਵਿਸਵੇ ਵਧੇਰੇ ਅਹਿਮ ਸੀ-ਹਸਪਤਾਲ ਵਿੱਚ ਵਾਪਰੇ ਤੋਂ ਵੀ ਕਿਤੇ ਬਹੁਤੀ ਅਹਿਮ।

ਮੋਰੋਜ਼ਕੇ ਨੇ ਘੋੜੇ ਦੇ ਮਥੇ ਦੇ ਵਾਲਾਂ ਨੂੰ ਫੜਦਿਆਂ ਆਖਿਆ "ਯਾਰ ਮਿਸ਼ਕਿਆ! ਮੈਂ ਤਾਂ ਤੰਗ ਆ ਗਿਆ ਸਭ ਕਾਸੇ ਤੋਂ। ਭਰਾਵਾ-ਤੰਗ ਆ ਗਿਆਂ ਇਸ ਸਾਰੇ ਕਜ਼ੀਆ-ਖ਼ਾਨੇ ਤੋਂ!"

ਮਿਸ਼ਕੇ ਨੇ ਸਿਰ ਹਿਲਾਇਆ ਤੇ ਨਾਸਾਂ ਫੁਲਾਈਆਂ।

ਹੈਡਕੁਆਰਟਰ ਅਪੜਦਿਆਂ ਮੋਰੋਜ਼ਕਾ ਕਿਸੇ ਪੱਕੇ ਫ਼ੈਸਲੇ 'ਤੇ ਪੁਜ ਚੁੱਕਾ ਸੀ: "ਸਭ ਕਾਸੇ 'ਤੇ ਥੁੱਕੇ" ਤੇ ਪਲਟਨ ਵਿੱਚ ਉਹਨਾਂ ਲੋਕਾਂ ਕੋਲ ਮੁੜ ਜਾਣ ਦੀ, ਤੇ ਅਰਦਲੀ ਦੇ ਫ਼ਰਜ਼ਾਂ ਤੋਂ ਖ਼ਲਾਸੀ ਪਾਣ ਦੀ ਮੰਗ ਕਰੇ।

ਹੈਡਕੁਆਰਟਰ ਦੀ ਡਿਉੜ੍ਹੀ ਵਿੱਚ ਬਾਕਲਾਨਵ ਭਗੌੜਿਆਂ ਦੀ ਪੁੱਛ ਗਿੱਛ ਕਰ ਰਿਹਾ ਸੀ–ਉਹਨਾਂ ਨੂੰ ਬੇ–ਹਥਿਆਰ ਕਰ ਦਿੱਤਾ ਗਿਆ ਸੀ ਤੇ ਉਹ ਪਹਿਰੇ ਹੇਠ ਸਨ। ਇੱਕ ਪੌੜੀ 'ਤੇ ਬੈਠਾ ਬਾਕਲਾਨਵ ਉਹਨਾਂ ਦੇ ਨਾਂ ਲਿਖ ਰਿਹਾ ਸੀ।

ਇੱਕ ਜਣੇ ਨੇ ਆਪਣੀ ਗਰਦਨ, ਜਿੰਨੀ ਉਹ ਤਣ ਸਕਦਾ ਸੀ ਤਣ ਕੇ ਘ੍ਰਿਣਤ ਅਵਾਜ਼ ਵਿੱਚ ਦੱਸਿਆ, "ਇਵਾਨ ਫ਼ਿਲੀਮਾਨੋਵ।"

"ਕੀ ?" ਬਾਕਲਾਨਵ ਨੇ ਲੇਵਿਨਸਨ ਵਾਂਗ ਉਸ ਬੰਦੇ ਵਲ ਆਪਣਾ ਪੂਰਾ ਸਰੀਰ ਘੁਮਾਂਦਿਆਂ ਡਰਾਉਣੀ ਅਵਾਜ਼ ਵਿੱਚ ਮੁੜ ਪੁਛਿਆ (ਬਾਕਲਾਨਵ ਨੂੰ ਯਕੀਨ ਸੀ ਕਿ ਲੇਵਿਨਸਨ ਆਪਣੇ ਸਵਾਲਾਂ ਦੀ ਵਿਸ਼ੇਸ਼ ਮਹਾਨਤਾ 'ਤੇ ਜ਼ੋਰ ਦੇਣ ਲਈ ਅਜੇਹਾ ਕਰਦਾ ਸੀ, ਜਦ ਕਿ ਅਸਲ ਵਿੱਚ ਲੇਵਿਨਸਨ ਅਜਿਹਾ ਇਸ ਲਈ ਕਰਦਾ ਸੀ ਕਿਉਂ ਜੁ ਚਿਰ ਹੋਇਆ ਉਹਦੀ ਗਰਦਨ ਜ਼ਖ਼ਮੀ ਹੋ ਗਈ ਸੀ ਤੇ ਉਹ ਆਪਣਾ ਸਿਰ ਘੁਮਾ ਨਹੀਂ ਸੀ ਸਕਦਾ।)

"ਫ਼ਿਲੀਮਾਨੋਵ ? ਤੇਰੇ ਪਿਉ ਦਾ ਪਹਿਲਾ ਨਾਂ ?"

"ਲੇਵਿਨਸਨ ਕਿੱਥੇ ਐ ?" ਮੋਰੋਜ਼ਕੇ ਨੇ ਪੁੱਛਿਆ। ਕਿਸੇ ਨੇ ਬੂਹੇ ਵਲ ਸੈਨਤ ਕੀਤੀ। ਆਪਣੇ ਵਾਲ ਸੰਵਾਰਦਿਆਂ ਉਹ ਅੰਦਰ ਚਲਿਆ ਗਿਆ।

ਲੇਵਿਨਸਨ ਕਮਰੇ ਦੇ ਖੂੰਜੇ ਵਿੱਚ ਇੱਕ ਮੇਜ਼ 'ਤੇ ਆਪਣੇ ਕੰਮ ਵਿੱਚ ਖੁਭਿਆ ਹੋਇਆ ਸੀ, ਉਹਨੇ ਮੋਰੋਜ਼ਕੇ ਨੂੰ ਨਾ ਵੇਖਿਆ। ਮੋਰੋਜ਼ਕਾ ਬੇਦਿਲਾ ਜਿਹਾ ਆਪਣਾ ਚਾਬਕ ਘੁਮਾ ਰਿਹਾ ਸੀ। ਕੰਪਨੀ ਦੇ ਹਰ ਇੱਕ ਬੰਦੇ ਵਾਂਗ ਉਹਦੀਆਂ ਨਜ਼ਰਾਂ ਵਿੱਚ ਵੀ ਕਮਾਂਡਰ ਇੱਕ ਅਸਧਾਰਨ ਆਦਮੀ ਸੀ। ਪਰ ਕਿਉਂ ਜੁ ਜ਼ਿੰਦਗੀ ਭਰ ਦੇ ਤਜਰਬੇ ਨੇ ਉਹਨੂੰ ਸਿਖਾਇਆ ਸੀ ਕਿ ਅਜਿਹੇ ਆਦਮੀਆਂ ਦਾ ਕਿਤੇ ਵਜੂਦ ਹੈ ਈ ਨਹੀਂ, ਉਹਨੇ ਆਪਣੇ ਆਪ ਨੂੰ ਇਹ ਮਨਾਉਣ ਦਾ ਯਤਨ ਕੀਤਾ ਕਿ ਲੇਵਿਨਸਨ ਤਾਂ, ਇਹਦੇ ਉਲਟ, ਇੱਕ ਬਦਮਾਸ਼ ਤੇ ਖਚਰਾ ਆਦਮੀ ਹੈ। ਪਰ ਉਹਨੂੰ ਇਹ ਵੀ ਯਕੀਨ ਸੀ ਕਮਾਂਡਰ ਵਿੱਚ ਹਰ ਗੱਲ ਨੂੰ ਪੂਰੀ ਤਰ੍ਹਾਂ ਭਾਂਪਣ ਦੀ ਸ਼ਕਤੀ ਹੈ, ਤੇ ਉਹਨੂੰ ਧੋਖਾ ਦੇ ਸਕਣਾ ਤਾਂ ਮੂਲੋਂ ਹੀ ਅਸੰਭਵ ਹੈ; ਜਦ ਕਦੇ ਵੀ ਕਿਸੇ ਗਲ ਬਾਰੇ ਲੇਵਿਨਸਨ ਨਾਲ਼ ਵਾਹ ਪਿਆ ਤਾਂ ਮੋਰੋਜ਼ਕੇ ਨੇ ਹਮੇਸ਼ਾ ਈ ਅਣੋਖੀ ਤਰ੍ਹਾਂ ਆਪਣੇ ਆਪ ਨੂੰ ਪੱਧਰ ਤੋਂ ਕਿਤੇ ਹੇਠਾਂ ਮਹਿਸੂਸ ਕੀਤਾ ਸੀ।

ਆਖ਼ਰਕਾਰ ਉਹ ਬੋਲਿਆ, "ਹਾਲੇ ਤੱਕ ਚੂਹੇ ਵਾਂਗ ਕਾਗ਼ਜ਼ਾਂ ਨੂੰ ਕੁਤਰਦਾ ਪਿਐਂ ? ਮੈਂ ਤੇਰਾ ਖ਼ਤ ਠੀਕ ਠਾਕ ਪੁਚਾ ਆਇਆਂ।"

"ਕੋਈ ਜਵਾਬ ਭੇਜਿਆ ਸੂ ?"

"ਨ–ਹੀਂ.."

"ਹੂੰ," ਲੇਵਿਨਸਨ ਨੇ ਨਕਸ਼ਾ ਇੱਕ ਪਾਸੇ ਕੀਤਾ ਤੇ ਉਠ ਬੈਠਾ।

ਮੋਰੋਜ਼ਕੇ ਨੇ ਗੱਲ ਛੇੜੀ, "ਵੇਖ, ਲੇਵਿਨਸਨ, ਮੈਂ ਅਜ ਤੈਥੋਂ ਕੁੱਝ ਮੰਗਣ ਲੱਗਾਂ,

ਜੇ ਤੂੰ ਮੇਰੀ ਗਲ ਮੰਨ ਲਈ ਤਾਂ, ਸਹੁੰ ਰਬ ਦੀ, ਉਮਰ ਭਰ ਤੇਰਾ ਯਾਰ ਬਣਿਆਂ ਰਹਾਂਗਾ!"

"ਉਮਰ ਭਰ ਯਾਰ ਬਣਿਆਂ ਰਹੇਂਗਾ?" ਲੇਵਿਨਸਨ ਨੇ ਮੁਸਕਰਾਂਦਿਆਂ ਇਹ ਲਫ਼ਜ਼ ਦੁਹਰਾਏ। "ਹੱਛਾ, ਦੱਸ, ਕੀ ਚਾਹਨੈਂ?"

"ਮੈਨੂੰ ਮੇਰੀ ਪਲਟਨ ਵਿੱਚ ਵਾਪਸ ਭੇਜ ਦੇ।"

"ਤੇਰੀ ਪਲਟਨ ਵਿੱਚ? ਕਿਉਂ?"

"ਬਈ ਇਹ ਤਾਂ ਇੱਕ ਲੰਮੀ ਕਹਾਣੀ ਏਂ। ਮੈਂ ਇਸ ਜ਼ਿੰਦਗੀ ਤੋਂ ਤੰਗ ਆ ਗਿਆਂ। ਜਿਵੇਂ ਮੈਂ ਉਕਾ ਹੀ ਛਾਪਾਮਾਰ ਨਾ ਹੋਵਾਂ ਸਗੋਂ..." ਮੋਰੋਜ਼ਕੋ ਨੇ ਆਪਣਾ ਹੱਥ ਹਿਲਾਇਆ ਤੇ ਮੂੰਹ ਵੱਟ ਲਿਆ, ਉਹ ਗਾਲ੍ਹ ਕਢਣੋਂ ਡਰਦਾ ਸੀ ਮਤੇ ਸਾਰਾ ਕੰਮ ਹੀ ਚੌੜ ਹੋ ਜਾਵੇ।

"ਤੇ ਅਰਦਲੀ ਕੌਣ ਬਣੂੰ?"

ਮੋਰੋਜ਼ਕੋ ਨੇ ਚਾਅ ਨਾਲ਼ ਆਖਿਆ, "ਹਾਂ ਯੇਫਿਮਕਾ ਇਹ ਕੰਮ ਕਰ ਸਕਦੈ। ਬੜਾ ਸੁਹਣਾ ਘੁੜ-ਸਵਾਰ ਏ ਉਹ, ਤੈਨੂੰ ਦੱਸਾਂ-ਪੁਰਾਣੀ ਫ਼ੌਜ ਵਿੱਚ ਉਹਨੂੰ ਘੁੜ-ਸਵਾਰੀ ਲਈ ਇਨਾਮ ਮਿਲੇ ਸਨ!"

"ਆਖਨੈ, ਉਮਰ ਭਰ ਯਾਰ ਬਣਿਆਂ ਰਹੇਂਗਾ?" ਲੇਵਿਨਸਨ ਨੇ ਇਹ ਲਫ਼ਜ਼ ਮੁੜ ਅਜਿਹੇ ਢੰਗ ਨਾਲ਼ ਦੁਹਰਾਏ ਜਿਸ ਤੋਂ ਕੋਈ ਇਹ ਸਮਝ ਸਕਦਾ ਸੀ ਕਿ ਇਹੋ ਗਲ ਸਭ ਤੋਂ ਬਹੁਤੇ ਧਿਆਨ ਵਾਲ਼ੀ ਹੈ।

"ਟਿਚਕਰਾਂ ਨਾ ਕਰ ਪਿਆ ਮੈਨੂੰ, ਸ਼ਤਾਨ ਦਿਆ ਚਰਖਿਆ!" ਮੋਰੋਜ਼ਕੋ ਨੇ ਤੇਜ਼ ਹੋ ਕੇ ਆਖਿਆ। "ਮੈਂ ਤਾਂ ਵਿਹਾਰ ਦੀ ਗੱਲ ਪਿਆ ਕਰਨਾਂ ਤੇ ਤੂੰ ਅਗੋਂ ਹੀ...ਹੀ...ਕਰਨੈਂ..."

"ਐਵੇਂ ਜੋਸ਼ 'ਚ ਨਾ ਪਿਆ ਆ-ਮਾੜੀ ਗੱਲ ਏ। ਹਾਂ, ਦੁਬੋਵ ਨੂੰ ਕਹਿ, ਯੇਫਿਮਕਾ ਨੂੰ ਭੇਜ ਦੇਵੇ... ਤੂੰ ਜਾ ਸਕਨੈ!"

ਮੋਰੋਜ਼ਕੋ ਨੂੰ ਤਾਂ ਚਾਅ ਚੜ੍ਹ ਗਿਆ। ਉਹਦੀ ਖ਼ੁਸ਼ੀ ਡੁਲ੍ਹ ਡੁਲ੍ਹ ਪਈ ਪੈਂਦੀ ਸੀ, ਕਹਿਣ ਲੱਗਾ, "ਸੱਚਾ ਯਾਰ ਏਂ ਤੂੰ... ਮੇਰੇ ਕੰਮ ਆਇਓਂ! ਕਮਾਂਡਰ ਹੋਵੇ ਤਾਂ ਇਹੋ ਜਿਹਾ! ਲੇਵਿਨਸਨਾਂ! ਨਹੀਂ ਰੀਸਾਂ ਤੇਰੀਆਂ! ਕਮਾਲ ਬੰਦਾ ਏਂ...!" ਉਹਨੇ ਉਹਦੇ ਸਿਰ ਤੋਂ ਟੋਪੀ ਲਾਹੀ ਤੇ ਫ਼ਰਸ਼ 'ਤੇ ਸੁੱਟ ਦਿੱਤੀ।

ਲੇਵਿਨਸਨ ਨੇ ਟੋਪੀ ਚੁੱਕੀ ਤੇ ਕਿਹਾ, "ਮੂਰਖ ਨਾਂ ਹੋਵੇ ਤੇ!"

ਮੋਰੋਜ਼ਕੋ ਦੇ ਪਲਟਨ ਵਿੱਚ ਪੁਜਣ ਤੋਂ ਪਹਿਲਾਂ ਹੀ ਹਨੇਰਾ ਹੋ ਚੁਕਿਆ ਸੀ। ਝੁੱਗੀ ਵਿੱਚ ਵੜਿਆ ਤਾਂ ਉਥੇ ਕੋਈ ਦਰਜਨ ਕੁ ਬੰਦੇ ਸਨ। ਦੁਬੋਵ ਇੱਕ ਬੰਚ 'ਤੇ ਲੱਤਾਂ ਲਮਕਾਈ ਬੈਠਾ ਸੀ ਤੇ ਲੰਪ ਦੇ ਚਾਨਣ ਵਿੱਚ ਰਿਵਾਲਵਰ ਵੱਖ ਕਰ ਰਿਹਾ ਸੀ।

"ਉਹ, ਤੂੰ ਏਂ ਸ਼ਤਾਨ ਦਿਆ ਪੁੱਤਰਾ!" ਉਹਨੇ ਮੁਛਾਂ ਹੇਠੋਂ ਬੁੜ-ਬੁੜਾਂਦਿਆਂ ਕਿਹਾ। ਉਹਨੇ ਮੋਰੋਜ਼ਕੋ ਦੇ ਹੱਥਾਂ ਵਿੱਚ ਗੰਢੜੀ ਵੇਖੀ ਤੇ ਹੈਰਾਨ ਹੋ ਕੇ ਪੁਛਿਆ, "ਕੀ ਪਿਆ ਕਰਨੈਂ ਏਥੇ ਆਪਣੇ ਨਿਕ-ਸੁਕ ਨਾਲ਼? ਕੀ ਤੇਰਾ ਦਰਜਾ ਘਟਾ ਦਿੱਤਾ ਗਿਐ? ਕੀ ਵਾਪਰਿਐ ਤੇਰੇ ਨਾਲ਼?"

"ਬੰਨੇ ਲੱਗ ਗਿਆਂ! ਰਿਟਾਇਰ ਹੋ ਗਿਆਂ! ਮੇਰੇ ਪਿਛਿਆਲ ਸਫ਼ਲਤਾ ਦਾ ਸਿਹਰਾ

ਐ, ਤੇ ਮੈਂ ਪੰਛੀ ਵਾਂਗ ਅਜ਼ਾਦ ਆਂ, ਕੋਈ ਪਿਨਸ਼ਨ ਪੁਨਸ਼ਨ ਨਹੀਂ! ਤਿਆਰ ਹੋ ਜਾ ਯੇਫਿਮਕੇ-ਕਮਾਂਡਰ ਦਾ ਹੁਕਮ ਐ!"

ਯੇਫਿਮਕੇ ਨੇ ਵਿਅੰਗ ਨਾਲ਼ ਆਖਿਆ, "ਮੇਰਾ ਖ਼ਿਆਲ ਆ, ਇਹਦੇ ਲਈ ਮੈਨੂੰ ਤੇਰਾ ਧੰਨਵਾਦੀ ਹੋਣਾ ਚਾਹੀਦੈ। ਕਿਉਂ ਠੀਕ ਏ ਨਾ ?" ਯੇਫਿਮਕਾ ਇੱਕ ਖਿਝੂ ਤੇ ਰੁੱਖਾ ਜਿਹਾ ਬੰਦਾ ਸੀ, ਉਹਦਾ ਮੂੰਹ ਕਿੱਲਾਂ ਨਾਲ਼ ਭਰਿਆ ਹੋਇਆ ਸੀ।

"ਚਾਲੇ ਪਾ ਹੁਣ ਜਣਿਆਂ, ਤੇ ਬਹੁਤੀਆਂ ਪੁਛਾਂ ਨਾ ਪੁਛ। ਬੱਸ ਵਧਾਈਆਂ! ਤੈਨੂੰ ਤਾਂ ਸਾਨੂੰ ਪਿਆਣੀ ਚਾਹੀਦੀ ਐ।"

ਆਪਣੇ ਬੇਲੀਆਂ ਵਿੱਚ ਮੁੜ ਆਉਣ ਦੀ ਖ਼ੁਸ਼ੀ ਵਿੱਚ ਮੋਰੋਜ਼ਕਾ ਟਿਚਕਰਾਂ ਕਰਦਾ, ਚਿੜ੍ਹਾਂਦਾ, ਘਰ ਦੀ ਮਾਲਕਿਆਣੀ ਨੂੰ ਜਿਚ ਪਿਆ ਕਰਦਾ ਸੀ; ਝੁੱਗੀ ਵਿੱਚ ਇਧਰ ਉਧਰ ਨੱਚਣ ਲੱਗਾ, ਨਚਦਿਆਂ ਨਚਦਿਆਂ ਪਲਟਨ ਦੇ ਕਮਾਂਡਰ ਨਾਲ਼ ਜਾ ਟਕਰਾਇਆ ਤੇ ਉਹਦਾ ਤੇਲ ਦਾ ਭਾਂਡਾ ਉਲਟਾ ਦਿੱਤਾ।

"ਊਤ ਨਾ ਹੋਵੇ ਕਿਸੇ ਥਾਂ ਦਾ!" ਦੁਬੋਵ ਗੱਜਿਆ, ਤੇ ਉਹਦੀ ਪਿਠ ਤੇ ਏਨੇ ਜ਼ੋਰ ਨਾਲ ਮੁੱਕਾ ਮਾਰਿਆ ਕਿ ਮੋਰੋਜ਼ਕੇ ਦਾ ਸਿਰ ਕਰੀਬ-ਕਰੀਬ ਉਹਦੇ ਧੜ ਨਾਲ਼ੋਂ ਅੱਡ ਹੀ ਹੋ ਗਿਆ।

ਭਾਵੇਂ ਸੱਟ ਡਾਢੀ ਲੱਗੀ ਪਰ ਮੋਰੋਜ਼ਕਾ ਨਰਾਜ਼ ਨਾ ਹੋਇਆ। ਉਹਨੇ ਤਾਂ ਸਗੋਂ ਦੁਬੋਵ ਦੀ ਖਰ੍ਹਵੀ ਜ਼ਬਾਨ ਦਾ ਤੇ ਕਿਸੇ ਦੇ ਵੀ ਸਮਝ ਨਾ ਆਉਣ ਵਾਲ਼ੇ ਲਫ਼ਜ਼ ਤੇ ਵਾਕ ਵਰਤਣ ਦੀ ਉਹਦੀ ਆਦਤ ਦਾ ਅਨੰਦ ਮਾਣਿਆ। ਜੋ ਕੁੱਝ ਵੀ ਵਾਪਰਿਆ ਮੋਰੋਜ਼ਕੇ ਲਈ ਉਹ ਸੁਭਾਵਕ ਤੇ ਠੀਕ ਸੀ।

ਦੁਬੋਵ ਨੇ ਆਖਿਆ, "ਖ਼ੈਰ, ਵੇਲੇ ਸਿਰ ਆ ਗਿਉਂ, ਚੰਗਾ ਹੋਇਆ ਸਾਡੇ ਵਿੱਚ ਮੁੜ ਆ ਰਲਿਓਂ, ਉਥੇ ਤਾਂ ਤੂੰ ਤਰੱਕ ਜਾਣਾ ਸੀ, ਕਿਸੇ ਪੁਰਾਣੇ ਨਿਕੰਮੇ ਪੇਚ ਵਾਂਗ ਜੰਗਾਲਿਆ ਜਾਣਾ ਸੀ। ਤੂੰ ਸਾਡਾ ਸਭਨਾਂ ਦਾ ਸਿਰ ਨੀਵਾਂ ਕੀਤਾ ਸੀ।"

ਸਭ ਇਸ ਗੱਲ 'ਤੇ ਸਹਿਮਤ ਸਨ ਕਿ ਚੰਗਾ ਹੋਇਆ ਮੋਰੋਜ਼ਕਾ ਮੁੜ ਕੰਪਨੀ ਵਿੱਚ ਆ ਗਿਆ, ਪਰ ਦਲੀਲ ਉਹਨਾਂ ਦੀ ਵੱਖਰੀ ਸੀ, ਬਹੁਤੇ ਤਾਂ ਮੋਰੋਜ਼ਕੇ ਨੂੰ ਉਹਦੇ ਉਹਨਾਂ ਲਛਣਾਂ ਕਰ ਕੇ ਹੀ ਪਸੰਦ ਕਰਦੇ ਜਿਨ੍ਹਾਂ ਨੂੰ ਦੁਬੋਵ ਮੰਦਾ ਜਾਣਦਾ ਸੀ।

ਮੋਰੋਜ਼ਕੇ ਨੇ ਆਪਣੀ ਹਸਪਤਾਲ-ਫੇਰੀ ਦੀ ਯਾਦ ਨੂੰ ਦਿਮਾਗ਼ ਵਿਚੋਂ ਹੀ ਕੱਢ ਸੁੱਟਣ ਦਾ ਜਤਨ ਕੀਤਾ। ਉਹ ਇਸ ਪੁਛ ਤੋਂ ਬੜਾ ਹੀ ਡਰਦਾ ਸੀ, "ਤੇਰੀ ਵਹੁਟੀ ਦਾ ਕੀ ਹਾਲ ਏ ਬਈ ?"

ਪਿਛੋਂ ਜਾ ਕੇ, ਉਹ ਘੋੜਿਆਂ ਨੂੰ ਪਾਣੀ ਪਿਆਉਣ ਲਈ ਬਾਕੀ ਲੋਕਾਂ ਨਾਲ਼ ਨਦੀ 'ਤੇ ਗਿਆ। ਉੱਲੂ ਰੁੱਖਾਂ ਵਿੱਚ ਪਏ ਬੋਲਦੇ ਸਨ, ਉਹਨਾਂ ਦੀਆਂ ਅਵਾਜ਼ਾਂ ਦੱਬੀਆਂ-ਦੱਬੀਆਂ ਸਨ ਤੇ ਨਹਿਸ ਉੱਕਾ ਹੀ ਨਹੀਂ ਸਨ; ਪਾਣੀ ਉੱਤੇ ਚੁਪ ਚਾਪ ਤੇ ਚੌਕਸੀ ਨਾਲ਼ ਝੁਕੇ ਘੋੜਿਆਂ ਦੇ ਸਿਰ ਦਰਿਆ 'ਤੇ ਛਾਈ ਧੁੰਦ ਵਿੱਚ ਦਿਸਦੇ ਤੱਕ ਨਹੀਂ ਸਨ; ਇੰਜ ਲਗਦਾ ਸੀ ਜਿਵੇਂ ਕੰਢੇ-ਕੰਢੇ ਉਗੀਆਂ ਕਾਲੀਆਂ ਝਾੜੀਆਂ ਠੰਢੀ-ਮਿਠੀ ਤ੍ਰੇਲ ਵਿੱਚ ਸੁੰਗੜਦੀਆਂ

ਪਈਆਂ ਹੋਣ।

"ਇਹ ਹੋਈ ਨਾ ਜ਼ਿੰਦਗੀ!" ਮੋਰੋਜ਼ਕੇ ਨੇ ਦਿਲ ਵਿੱਚ ਆਖਿਆ ਤੇ ਬੜੇ ਪਿਆਰ ਨਾਲ਼ ਘੋੜੇ ਵੱਲ ਵੇਖਦਿਆਂ ਸੀਟੀ ਵਜਾਈ।

ਝੁੱਗੀ ਵਿੱਚ ਮੁੜਨ ਤੇ ਉਹਨਾਂ ਆਪਣੀਆਂ ਕਾਠੀਆਂ ਦੀ ਮੁਰੰਮਤ ਕੀਤੀ ਤੇ ਆਪਣੀਆਂ ਰਫ਼ਲਾਂ ਸਾਫ਼ ਕੀਤੀਆਂ। ਦੁਬੋਵ ਨੇ ਖਾਣ ਤੋਂ ਆਈਆਂ ਚਿੱਠੀਆਂ ਉੱਚੀ ਉੱਚੀ ਪੜ੍ਹ ਕੇ ਸੁਣਾਈਆਂ। ਜਦ ਰਾਤ ਲਈ ਘਰ ਮੁੜਿਆ ਤਾਂ ਉਹਨੇ ਮੋਰੋਜ਼ਕੇ ਨੂੰ 'ਉਹਦੀ ਘਰ-ਵਾਪਸੀ ਦੀ ਖ਼ੁਸ਼ੀ ਵਿੱਚ' ਰਾਤ ਦਾ ਸੰਤਰੀ ਲਾ ਦਿੱਤਾ।

ਉਹ ਸਾਰੀ ਸ਼ਾਮ ਮੋਰੋਜ਼ਕਾ ਇਹ ਮਹਿਸੂਸ ਕਰਦਾ ਰਿਹਾ ਕਿ ਉਹ ਇੱਕ ਚੰਗਾ ਸਿਪਾਹੀ ਤੇ ਇੱਕ ਖਰਾ, ਕੰਮ ਔਣ ਵਾਲ਼ਾ ਬੰਦਾ ਹੈ।

ਰਾਤੀਂ ਸੁਤਿਆਂ ਦੁਬੋਵ ਦੀ ਵੱਖੀ ਵਿੱਚ ਕਿਸੇ ਨੇ ਹੁੱਝ ਮਾਰੀ ਤੇ ਉਹਦੀ ਜਾਗ ਖੁਲ੍ਹ ਗਈ।

"ਕੀ ਗੱਲ ਏ? ਕੀ ਗੱਲ ਏ?" ਉਹਨੇ ਤ੍ਰਹਿ ਕੇ ਪੁਛਿਆ ਤੇ ਉਠ ਕੇ ਬਹਿ ਗਿਆ। ਉਹਨੇ ਮਧਮ ਮਧਮ ਬਲਦੇ ਲੰਪ ਨੂੰ ਤੱਕਣ ਲਈ ਆਪਣੀਆਂ ਨਿੰਦਰਾਲੀਆਂ ਅੱਖਾਂ ਮਸੇਂ ਖੋਲ੍ਹੀਆਂ ਹੀ ਸਨ ਕਿ ਦੂਰ-ਦੁਰਾਡੇ ਗੋਲੀ ਚੱਲਣ ਦੀ ਤੇ ਫੇਰ ਦੂਜੀ ਗੋਲੀ ਚੱਲਣ ਦੀ ਅਵਾਜ਼ ਸੁਣੀ, ਜਾਂ ਕੁੱਝ ਕੁੱਝ ਮਹਿਸੂਸ ਕੀਤੀ।

ਮੋਰੋਜ਼ਕਾ ਉਹਦੇ ਇੱਕ ਪਾਸੇ ਖਲੋਤਾ ਉੱਚੀ ਉੱਚੀ ਕਹਿ ਰਿਹਾ ਸੀ, "ਛੇਤੀ ਉੱਠ, ਦਰਿਆਉਂ ਪਾਰ ਗੋਲੀ ਪਈ ਚਲਦੀ ਏ!"

ਇਕ ਇਕ ਕਰ ਕੇ ਬਾਕਾਇਦਾ ਵਕਫ਼ਿਆਂ ਪਿਛੋਂ, ਗੋਲੀ ਚੱਲਣ ਦੀਆਂ ਬਹੁਤ ਸਾਰੀਆਂ ਅਵਾਜ਼ਾਂ ਗੂੰਜੀਆਂ।

ਦੁਬੋਵ ਨੇ ਹੁਕਮ ਦਿੱਤਾ, "ਬੰਦਿਆਂ ਨੂੰ ਜਗਾ! ਝੁੱਗੀ ਝੁੱਗੀ ਵਿੱਚ ਹਵਾ ਵਾਂਗੂੰ ਪੁਜ ਜਾ! ਛੇਤੀ ਕਰ!"

ਉਹ ਸਕਿੰਟਾਂ ਵਿੱਚ ਹੀ ਕਪੜੇ ਪਾਣ ਤੇ ਹਥਿਆਰ ਸੰਭਾਲ ਬਾਹਰ ਹਾਤੇ ਵਿੱਚ ਅਪੜ ਗਿਆ। ਠੰਢਾ ਤੇ ਬੇਪੌਣ ਅਕਾਸ਼ ਪਹਿਲਾਂ ਹੀ ਚਾਨਣਾ ਹੋ ਰਿਹਾ ਸੀ। ਅਕਾਸ਼-ਗੰਗਾ ਦੇ ਧੁੰਦਿਆਲੇ ਅਛੋਹ ਰਾਹਾਂ ਦੇ ਨਾਲ਼ ਨਾਲ਼ ਤਾਰੇ ਭੈ-ਭੀਤ ਹੋਏ ਦੌੜੇ ਪਏ ਜਾਂਦੇ ਸਨ। ਗਹਾੜੇ ਦੇ ਕਾਲੇ ਕਾਲੇ ਮੂੰਹ ਵਿੱਚੋਂ ਛਾਪੇਮਾਰਾਂ ਦੀਆਂ ਖੁਥੜ ਜਿਹੀਆਂ ਸੁਰਤਾਂ ਇੱਕ ਇੱਕ ਕਰਕੇ ਬਾਹਰ ਨਿਕਲੀਆਂ। ਗਾਲ੍ਹਾਂ ਕਢਦਿਆਂ, ਉਹਨਾਂ ਆਪਣੀਆਂ ਕਾਰਤੂਸਾਂ ਦੀਆਂ ਪੇਟੀਆਂ ਜੋੜੀਆਂ ਤੇ ਘੋੜੇ ਬਾਹਰ ਖਲਿਹਾਰੇ। ਕੁਕੜੀਆਂ ਜ਼ੋਰ ਨਾਲ਼ ਕੁੜ ਕੁੜਾਂਦੀਆਂ ਖੁੱਡੇ ਵਿੱਚੋਂ ਬਾਹਰ ਉਡੀਆਂ। ਘੋੜੇ ਸੀਖ਼-ਪਾ ਹੋਏ ਤੇ ਹਿਣਕੇ।

"ਨਿਕਲੋ! ਘੋੜਿਆਂ 'ਤੇ ਚੜ੍ਹ ਪੌ!" ਦੁਬੋਵ ਨੇ ਹੁਕਮ ਦਿੱਤਾ। "ਦਮਿਤਰੀ ਸਿਮਓਨ! ਜਾਹ ਬੈਠਕਾਂ ਵਿੱਚ ਤੇ ਸਭਨਾਂ ਨੂੰ ਜਗਾ ਆ! ਦੌੜਿਆ ਦੌੜਿਆ ਜਾਹ!"

ਹੈਡਕੁਆਰਟਰ ਦੇ ਸਾਹਮਣੇ ਚੌਂਕ ਵਿੱਚ ਇੱਕ ਹਵਾਈ ਚੜ੍ਹੀ ਤੇ ਅਸਮਾਨ ਵਿੱਚ ਧੂਆਂ ਛਡਦਿਆਂ ਸ਼ੂਕੀ। ਇੱਕ ਉਂਗਲਾਂਦੀ ਕਿਸਾਨ ਇਸਤਰੀ ਨੇ ਬਾਰੀ ਵਿੱਚੋਂ ਆਪਣਾ ਸਿਰ

ਬਾਹਰ ਕੱਢਿਆ ਤੇ ਛੇਤੀ ਨਾਲ਼ ਮੁੜ ਅੰਦਰ ਖਿਚ ਲਿਆ।

"ਬੰਦ ਕਰੋ ਇਹਨੂੰ।" ਇੱਕ ਕੰਬਦੀ ਕੰਬਦੀ ਤੇ ਉਦਾਸ ਜਿਹੀ ਅਵਾਜ਼ ਆਈ।

ਯੇਫਿਮਕਾ ਹੈਡਕੁਆਰਟਰ ਤੋਂ ਤੇਜ਼ੀ ਨਾਲ਼ ਦਰਵਾਜ਼ੇ 'ਤੇ ਪੁਜਦਿਆਂ ਉਚੀ ਅਵਾਜ਼ ਵਿੱਚ ਬੋਲਿਆ, "ਬਾਹਰ ਨਿਕਲੋ! ਪੂਰੇ ਜੰਗੀ ਪਹਿਰਾਵੇ ਵਿੱਚ ਮਦਾਨ ਵਿੱਚ ਆ ਜੁੜੋ!" ਉਹਦਾ ਘੋੜਾ ਜੀਹਦੇ ਦੰਦ ਨੰਗੇ ਸਨ, ਦਰਵਾਜ਼ੇ ਦੇ ਉਤਲੇ ਗੱਟੇ ਦੇ ਉਪਰ ਤੱਕ ਸੁਖੜ ਖਲੋਤਾ ਸੀ। ਉਹਨੇ ਉੱਚੀ ਉੱਚੀ ਕੁੱਝ ਆਖਿਆ ਜੀਹਨੂੰ ਕੋਈ ਵੀ ਤਾਂ ਸਮਝ ਨਹੀਂ ਸੀ ਸਕਦਾ, ਤੇ ਲੋਪ ਹੋ ਗਿਆ।

ਜਦ ਉਹ ਬੰਦੇ ਮੁੜੇ ਜਿਨ੍ਹਾਂ ਨੂੰ ਪਲਟਨ ਦੇ ਬਾਕੀ ਆਦਮੀਆਂ ਨੂੰ ਜਗਾਉਣ ਲਈ ਘੱਲਿਆ ਗਿਆ ਸੀ, ਤਾਂ ਪਤਾ ਲੱਗਾ ਕਿ ਪਲਟਨ ਦੇ ਅਧਿਓਂ ਬਹੁਤੇ ਜਵਾਨਾਂ ਨੇ ਰਾਤ ਆਪਣੇ ਕੁਆਰਟਰਾਂ ਵਿੱਚ ਨਹੀਂ ਸੀ ਕੱਟੀ। ਉਹ ਸੰਝ-ਮਿਲਣੀ ਲਈ ਗਏ ਹੋਏ ਸਨ, ਤੇ ਸੌ ਵਿਸਵੇ ਕੁੜੀਆਂ ਨਾਲ਼ ਸੌਣ ਲਈ। ਦੁਬੋਵ ਨੂੰ ਘਬਰਾਹਟ ਵਿੱਚ ਸੁਝਦਾ ਤੱਕ ਨਹੀਂ ਸੀ ਕਿ ਉਹ ਹਾਜ਼ਰ ਬੰਦਿਆਂ ਨੂੰ ਲੈ ਕੇ ਚਾਲੇ ਪਾ ਦੇਵੇ ਜਾਂ ਹੈਡਕੁਆਰਟਰ ਵਿੱਚ ਆਪੀਂ ਜਾ ਕੇ ਪਤਾ ਕਰੇ ਕਿ ਕੀ ਹਿਲ-ਜੁਲ ਹੈ। ਰੱਬ ਤੇ ਪਵਿੱਤਰ ਸੀਨੋਦ ਨੂੰ ਕੋਸਦਿਆਂ ਉਹਨੇ ਸਭਨੀਂ ਪਾਸੀਂ ਘੁੜ ਸਵਾਰ ਘਲੇ ਤਾਂ ਜੁ ਉਹ ਬੰਦਿਆਂ ਨੂੰ ਇੱਕ ਇੱਕ ਕਰਕੇ ਇਕੱਠਿਆਂ ਕਰਨ। ਘੁੜ ਸਵਾਰ ਅਰਦਲੀ ਦੋ ਵਾਰ ਇਹ ਹੁਕਮ ਲੈ ਕੇ ਸਿਰਪਟ ਦੌੜੇ ਕਿ ਉਹ ਤੁਰਤ ਪਲਟਨ ਵਿੱਚ ਅਪੜਨ, ਪਰ ਗੁੰਮ ਬੰਦੇ ਕਿਤੇ ਲਭਦੇ ਹੀ ਨਹੀਂ ਸਨ। ਪਿੰਜਰੇ ਵਿੱਚ ਡੱਕੇ ਜੰਗਲੀ ਜਾਨਵਰ ਵਾਂਗ, ਹਾਤੇ ਵਿੱਚ ਨੱਠ-ਭੱਜ ਕਰਦਿਆਂ ਦੁਬੋਵ ਨਿਰਾਸਤਾ ਵਿੱਚ ਆਪਣੇ ਸਿਰ ਵਿੱਚ ਬੱਸ ਗੋਲੀ ਮਾਰਨ ਹੀ ਵਾਲ਼ਾ ਸੀ, ਤੇ ਸ਼ਾਇਦ ਉਹ ਮਾਰ ਵੀ ਲੈਂਦਾ ਜੇ ਉਹਨੂੰ ਆਪਣੀ ਭਾਰੀ ਜ਼ੁੰਮੇਵਾਰੀ ਦਾ ਅਹਿਸਾਸ ਨਾ ਹੁੰਦਾ। ਉਸ ਰਾਤੀਂ ਉਹਦੇ ਬਹੁਤ ਸਾਰੇ ਆਦਮੀਆਂ ਨੂੰ ਉਹਦੇ ਬੇ-ਤਰਸ ਮੁੱਕੇ ਖਾਣੇ ਪਏ।

ਆਖ਼ਰਕਾਰ, ਕੁੱਤਿਆਂ ਦੀ ਝਲਿਆਈ ਭੌਂਕ ਦੇ ਅੱਗੇ ਅੱਗੇ ਪਲਟਨ, ਭੈ-ਭੀਤ ਸੜਕਾਂ ਨੂੰ ਘੋੜਿਆਂ ਦੇ ਖੁਰਾਂ ਦੀ ਝੱਲੀ ਅਵਾਜ਼ ਤੇ ਅਸਪਾਤ ਦੀ ਟੁਣਕਾਰ ਨਾਲ਼ ਭਰਦਿਆਂ ਹੈਡ-ਕੁਆਰਟਰ ਵਲ ਤੇਜ਼ੀ ਨਾਲ਼ ਲੰਘ ਗਈ।

ਦੁਬੋਵ ਸਾਰੀ ਦੀ ਸਾਰੀ ਪਲਟਨ ਨੂੰ ਚੌਂਕ ਵਿੱਚ ਵੇਖ ਕੇ ਹੱਕਾ-ਬੱਕਾ ਰਹਿ ਗਿਆ। ਵੱਡੀ ਸੜਕ ਦੇ ਨਾਲ਼ ਨਾਲ਼ ਮਾਲ-ਗੱਡੀ ਪਈ ਜਾਂਦੀ ਸੀ; ਬਹੁਤ ਸਾਰੇ ਆਦਮੀ ਘੋੜਿਆਂ ਤੋਂ ਲਹਿ ਉਹਨਾਂ ਲਾਗੇ ਬੈਠੇ ਤੰਬਾਕੂ ਪੀ ਰਹੇ ਸਨ। ਉਹਦੀਆਂ ਨਜ਼ਰਾਂ ਨੇ ਲੇਵਿਨਸਨ ਦਾ ਪਤਲਾ ਪਤੰਗ ਜਿਹਾ ਅਕਾਰ ਤੱਕ ਲਿਆ ਜਿਹੜਾ ਟਾਰਚਾਂ ਨਾਲ਼ ਚਾਨਣਿਆਏ ਗੇਲੀਆਂ ਦੇ ਢੇਰ ਪਾਸ ਖਲੋਤਾ ਸੀ ਬੜੇ ਠਰ੍ਹੰਮੇ ਨਾਲ਼ ਮਿਤੇਲਿਤਸਾ ਨਾਲ਼ ਗੱਲਾਂ ਕਰ ਰਿਹਾ ਸੀ।

"ਏਨਾ ਚਿਰ ਕਿਉਂ ਲਾ ਦਿਤੈ?" ਬਾਕਲਾਨਵ ਨੇ ਉਸ ਉੱਤੇ ਝਪਟਦਿਆਂ ਆਖਿਆ। "ਤੇ ਫਿਰ ਵੀ ਤੂੰ ਫੜਾਂ ਮਾਰਨੈਂ, 'ਅਸੀਂ ਖਾਣ-ਪੁਟ'!" ਉਹ ਗੁੱਸੇ ਨਾਲ਼ ਆਪੇ ਤੋਂ ਬਾਹਰ ਹੋਇਆ ਹੋਇਆ ਸੀ; ਨਹੀਂ ਤਾਂ ਉਹਦਾ ਦੁਬੋਵ ਨੂੰ ਇਹ ਗੱਲ ਕਹਿਣ ਦਾ ਕਦੇ ਵੀ ਹੌਂਸਲਾ ਨਾ ਪੈਂਦਾ।

ਪਲਟਨ-ਕਮਾਂਡਰ ਨੇ ਬੱਸ ਆਪਣਾ ਸਿਰ ਹਿਲਾਇਆ। ਉਹਨੂੰ ਸਭ ਤੋਂ ਬਹੁਤਾ ਸਦਮਾ ਸੀ ਤਾਂ ਇਸ ਗੱਲ ਦਾ ਕਿ ਹੁਣ ਇਸ ਛੋਕਰੇ ਬਾਕਲਾਨਵ ਨੂੰ ਵੀ, ਉਹਨੂੰ ਜੋ ਜੀਅ ਆਏ ਕਹਿਣ ਦਾ ਹੱਕ ਹੈ, ਤੇ ਇਹ ਕਿ ਉਹਦੇ ਕਸੂਰ ਲਈ ਸਜ਼ਾ ਵਜੋਂ ਕੋਈ ਵੀ ਫਿਟਕਾਰ ਕਾਫ਼ੀ ਨਹੀਂ। ਇਸ ਤੋਂ ਬਿਨਾਂ ਬਾਕਲਾਨਵ ਨੇ ਉਹਨੂੰ ਬੜੀ ਨਾਜ਼ਕ ਥਾਏਂ ਛੁਹਿਆ ਸੀ: ਦਿਲ ਦੀਆਂ ਧੁਰ-ਡੂੰਘਾਣਾਂ ਵਿੱਚ। ਦੁਬੋਵ ਨੂੰ ਯਕੀਨ ਸੀ ਕਿ ਖਾਣ-ਪੁੱਟ ਦਾ ਨਾਂ ਸਭ ਤੋਂ ਉੱਚਾ ਤੇ ਸਭ ਤੋਂ ਬਹੁਤੀ ਇਜ਼ਤ ਵਾਲਾ ਹੈ, ਏਦੂੰ ਉੱਚਾ ਨਾਂ ਬੰਦੇ ਨੂੰ ਇਸ ਧਰਤੀ ’ਤੇ ਨਹੀਂ ਮਿਲ ਸਕਦਾ ਹੁਣ ਉਹਨੂੰ ਯਕੀਨ ਹੋ ਗਿਆ ਸੀ ਕਿ ਉਹਦੀ ਪਲਟਨ ਨੇ ਸਿਰਫ਼ ਆਪਣੇ ਆਪ ਨੂੰ ਹੀ ਨਹੀਂ ਸਗੋਂ ਸੁਚਾਨ ਦੀਆਂ ਖਾਣਾਂ ਨੂੰ ਤੇ ਸਭਨਾਂ ‘ਕੋਲਾ ਖਾਣ ਵਾਲਿਆਂ’ ਨੂੰ ਵੀ, ਘੱਟੋ ਘੱਟ ਸਤਵੀਂ ਪੀੜ੍ਹੀ ਤੱਕ, ਬੇਪੱਤ ਕਰ ਦਿੱਤਾ ਹੈ।

ਦੁਬੋਵ ਨੂੰ ਜੀ ਭਰ ਕੇ ਫਿਟਕਾਂ ਪਾ, ਬਾਕਲਾਨਵ ਗਸ਼ਤ ਵਾਲ਼ੇ ਸੰਤਰੀਆਂ ਨੂੰ ਹਟਾ ਲਿਆਉਣ ਲਈ ਘੋੜੇ ’ਤੇ ਚੜ੍ਹ ਚਲਾ ਗਿਆ! ਦੁਬੋਵ ਨੂੰ ਆਪਣੇ ਪੰਜਾਂ ਬੰਦਿਆਂ ਤੋਂ, ਜਿਹੜੇ ਹੁਣੇ ਹੁਣੇ ਦਰਿਆ ਪਾਰੋਂ ਮੁੜੇ ਸਨ, ਪਤਾ ਲੱਗਾ ਕਿ ਉਥੇ ਕੋਈ ਦੁਸ਼ਮਣ ਨਹੀਂ ਤੇ ਇਹ ਸਾਰੀ ਠੂਹ-ਠਾਹ ਉਹਨਾਂ ਨੇ ਲੇਵਿਨਸਨ ਦੇ ਹੁਕਮ ’ਤੇ ਕੀਤੀ ਸੀ। ਦੁਬੋਵ ਨੇ ਸਮਝ ਲਿਆ ਕਿ ਲੇਵਿਨਸਨ ਕੰਪਨੀ ਦੀ ਤਿਆਰੀ ਦੀ ਅਜ਼ਮਾਇਸ਼ ਕਰਨਾ ਚਾਹੁੰਦਾ ਸੀ; ਤੇ ਇਹ ਖ਼ਿਆਲ ਆਉਂਦਿਆਂ-ਸਾਰ ਉਹਨੂੰ ਹੋਰ ਵੀ ਰੋਹ ਚੜ੍ਹਿਆ ਕਿ ਉਹਨੇ ਆਪਣੇ ਕਮਾਂਡਰ ਨੂੰ ਸ਼ਰਮਸਾਰ ਕੀਤਾ ਹੈ, ਤੇ ਹੋਰਨਾਂ ਲਈ ਮਿਸਾਲ ਕਾਇਮ ਕਰਨ ਵਿੱਚ ਅਸਫ਼ਲ ਰਿਹਾ ਹੈ।

ਜਦ ਪਲਟਨ ਨੇ ਸਫ਼-ਬੰਦੀ ਕਰ ਲਈ ਤੇ ਹਾਜ਼ਰੀ ਲੱਗ ਚੁੱਕੀ ਤਾਂ ਪਤਾ ਲੱਗਾ ਕਿ ਕਈ ਆਦਮੀ ਹਾਲੇ ਵੀ ਗੁੰਮ ਹਨ। ਗੁੰਮ ਬੰਦਿਆਂ ਦੀ ਬਹੁ-ਗਿਣਤੀ ਕੁਬਰਾਕ ਦੀ ਪਲਟਨ ਦੀ ਸੀ। ਕੁਬਰਾਕ ਆਪ ਵੀ ਦਿਨੇਂ ਆਪਣੇ ਸਾਕ ਸੰਬੰਧੀਆਂ ਨੂੰ ਅਲਵਿਦਾ ਕਹਿਣ ਲਈ ਚਲਾ ਗਿਆ ਸੀ ਤੇ ਅਜੇ ਤੱਕ ਠੰਢਾ ਨਹੀਂ ਸੀ ਹੋਇਆ। ਉਹ ਆਪਣੀ ਪਲਟਨ ਸਾਹਵੇਂ ਮੁੜ ਮੁੜ ਤਕਰੀਰਾਂ ਕਰਦਾ ਤੇ ਬੰਦਿਆਂ ਨੂੰ ਪੁਛਦਾ ਕਿ “ਕੀ ਉਹ ਉਸ ਵਰਗੇ ਲਵੰਨੇ ਤੇ ਸੂਰ ਦਾ ਸਤਕਾਰ ਕਰ ਸਕਦੇ ਹਨ,” ਇਹ ਸਾਰਾ ਸਮਾਂ ਉਹ ਅਥਰੂ ਕੇਰਦਾ ਰਿਹਾ; ਤੇ ਸਾਰੀ ਕੰਪਨੀ ਨੇ ਵੇਖਿਆ ਕਿ ਉਹਨੇ ਪੀਤੀ ਹੋਈ ਸੀ। ਸਿਰਫ਼ ਲੇਵਿਨਸਨ ਨੇ ਹੀ ਇੰਜ ਜ਼ਾਹਰ ਕੀਤਾ ਜਿਵੇਂ ਉਹਨੇ ਕੁੱਝ ਨਹੀਂ ਤੱਕਿਆ; ਨਹੀਂ ਤਾਂ ਉਹ ਕੁਬਰਾਕ ਨੂੰ ਇਸ ਅਹੁਦੇ ਤੋਂ ਮੌਕੂਫ਼ ਕਰਨ ’ਤੇ ਮਜਬੂਰ ਹੋ ਜਾਂਦਾ, ਤੇ ਉਹਦੀ ਥਾਂ ਲੈਣ ਵਾਲ਼ਾ ਕੋਈ ਹੈ ਨਹੀਂ ਸੀ।

ਲੇਵਿਨਸਨ ਸਫ਼ਾਂ ਕੋਲ਼ੋਂ ਲੰਘਿਆ ਤੇ ਕੇਂਦਰ ਵਿੱਚ ਮੁੜਦਿਆਂ ਉਹਨੇ ਆਪਣਾ ਹੱਥ ਚੁੱਕਿਆ ਤੇ ਇੱਕ ਠੰਢਾ ਤੇ ਕਰੜਾ ਇਸ਼ਾਰਾ ਕੀਤਾ। ਰਾਤ ਦੀਆਂ ਭੇਤ ਭਰੀਆਂ ਅਵਾਜ਼ਾਂ ਪਈਆਂ ਸੁਣੀਂਦੀਆਂ ਸਨ।

“ਸਾਥੀਓ!” ਲੇਵਿਨਸਨ ਨੇ ਕਹਿਣਾ ਸ਼ੁਰੂ ਕੀਤਾ, ਤੇ ਉਹਦੀ ਨੀਵੀਂ ਪਰ ਸਾਫ਼ ਅਵਾਜ਼ ਤੋਂ ਸਭੇ ਇਵੇਂ ਹੀ ਜਾਣੂੰ ਸਨ ਜਿਵੇਂ ਆਪਣੇ ਦਿਲ ਦੀ ਧੜਕਣ ਤੋਂ।

“ਅਸੀਂ ਏਥੋਂ ਚਾਲੇ ਪਾ ਰਹੇ ਹਾਂ। ਕਿਥੇ ? ਇਹਦਾ ਹੁਣੇ ਜਵਾਬ ਦੇਣ ਦੀ ਕੋਈ ਲੋੜ ਨਹੀਂ। ਜਪਾਨੀ ਫ਼ੌਜਾਂ, ਭਾਵੇਂ ਇਸ ਬਾਰੇ ਅੱਤ-ਕਥਨੀ ਦੀ ਕੋਈ ਲੋੜ ਨਹੀਂ, ਏਨੀਆਂ ਕਾਫ਼ੀ

ਹਨ ਕਿ ਸਾਡੇ ਲਈ ਚੰਗਾ ਹੈ ਕਿ ਕੁੱਝ ਚਿਰ ਦੜ ਵੱਟ ਕੇ ਪਏ ਰਹੀਏ। ਇਹਦਾ ਇਹ ਉਕਾ ਈ ਮਤਲਬ ਨਹੀਂ ਕਿ ਅਸੀਂ ਖ਼ਤਰੇ ਤੋਂ ਪੂਰੀ ਤਰ੍ਹਾਂ ਬਾਹਰ ਹੋਵਾਂਗੇ। ਨਹੀਂ, ਅਸੀਂ ਸਦਾ ਈ ਖ਼ਤਰੇ ਵਿੱਚ ਹਾਂ, ਤੇ ਹਰ ਛਾਪੇਮਾਰ ਇਹ ਜਾਣਦੈ। ਕੀ ਅਸੀਂ ਇੱਕ ਛਾਪੇਮਾਰ ਦਾ ਧਰਮ ਪਾਲਿਐ ? ਨਹੀਂ, ਅਸੀਂ ਅੱਜ ਸੱਚੇ ਸਿੱਧ ਨਹੀਂ ਹੋਏ। ਸਾਡੇ ਵਿੱਚ ਬਸ ਓਨਾਂ ਕੁ ਹੀ ਡਸਿਪਲਿਨ ਹੈ ਜਿੰਨੀ ਸਕੂਲੇ ਪੜ੍ਹਦੀਆਂ ਕੁੜੀਆਂ ਦੀ ਟੋਲੀ ਵਿੱਚ। ਜੇ ਜਪਾਨੀਆਂ ਨੇ ਸੱਚੀਂ ਮੁਚੀਂ ਹੱਲਾ ਬੋਲਿਆ ਹੁੰਦਾ ਤਦ ਕੀ ਬਣਦਾ ? ਉਹ ਚੁਟਕੀ ਵਿੱਚ ਸਾਨੂੰ ਤਹਿ-ਤੇਗ਼ ਕਰ ਦਿੰਦੇ। ਸ਼ਰਮ ਆਉਣੀ ਚਾਹੀਦੀ ਐ!"

ਲੇਵਿਨਸਨ ਅਚਣਚੇਤ ਅਗਾਂਹ ਝੁਕਿਆ, ਤੇ ਉਹਦਾ ਆਖ਼ਰੀ ਲਫ਼ਜ਼ ਉਹਦੇ ਮੂੰਹ ਵਿੱਚੋਂ ਚਸ਼ਮੇ ਦੀ ਸਿੱਧੀ ਧਾਰ ਵਾਂਗ ਨਿਕਲਿਆ, ਜਿਸ ਕਰਕੇ ਸਭਨਾਂ ਇੰਜ ਮਹਿਸੂਸ ਕੀਤਾ ਜਿਵੇਂ ਅਚਾਨਕ ਨਿਰਦਈ ਫ਼ੌਲਾਦੀ ਉਂਗਲਾਂ ਨੇ ਉਹਨਾਂ ਦੀ ਸੰਘੀ ਘੁਟ ਦਿੱਤੀ ਹੋਵੇ।

ਕੁਬਰਾਕ ਵੀ, ਭਾਵੇਂ ਉਹਨੂੰ ਇੱਕ ਲਫ਼ਜ਼ ਤੱਕ ਦੀ ਸਮਝ ਨਹੀਂ ਸੀ ਪਈ, ਡੂੰਘੇ ਯਕੀਨ ਨਾਲ਼ ਬੋਲਿਆ, "ਠੀਕ ਏ!... ਇੱਕ ਇੱਕ ਲਫ਼ਜ਼ ਠੀਕ ਏ!..." ਉਹਨੇ ਆਪਣਾ ਚੌਰਸ ਸਿਰ ਹਿਲਾਇਆ ਤੇ ਜ਼ੋਰ ਦੀ ਹਿੜਕੀ ਲਈ।

ਹਰ ਘੜੀ ਦੁਬੋਵ ਨੂੰ ਲੇਵਿਨਸਨ ਤੋਂ ਇਹ ਸੁਣਨ ਦੀ ਆਸ ਸੀ, "ਮਿਸਾਲ ਵਜੋਂ, ਐਹ ਵੇ ਦੁਬੋਵ-ਇਹ ਅੱਜ ਰਾਤੀਂ ਦਾਅਵਤ ਪਿਛੋਂ ਆ ਪੁਜਿਆ, ਤੇ ਮੈਨੂੰ ਸਭ ਤੋਂ ਬਹੁਤੀ ਆਸ ਏਸੇ 'ਤੇ ਸੀ। ਸ਼ਰਮ ਆਉਣੀ ਚਾਹੀਦੀ ਏ!" ਪਰ ਲੇਵਿਨਸਨ ਨੇ ਕਿਸੇ ਦਾ ਵੀ ਨਾਂ ਨਾ ਲਿਆ। ਅਸਲ ਵਿੱਚ, ਉਹ ਬੋਲਿਆ ਹੀ ਬੜਾ ਘਟ, ਪਰ ਇੱਕ ਨੁਕਤੇ 'ਤੇ ਜ਼ੋਰ ਦੇਂਦਿਆਂ, ਜਿਵੇਂ ਉਹ ਇੱਕ ਵੱਡੀ ਸਾਰੀ ਮੇਖ ਪਿਆ ਠੋਕਦਾ ਹੋਵੇ, ਜੀਹਨੇ ਸਦਾ ਸਦਾ ਲਈ ਕੰਮ ਆਉਣਾ ਹੈ। ਇਹ ਯਕੀਨ ਹੋਣ ਪਿਛੋਂ ਹੀ ਕਿ ਉਹ ਆਪਣੀ ਗੱਲ ਠੀਕ ਤਰਾਂ ਜਣਿਆਂ ਦੇ ਮਨਾਂ ਵਿੱਚ ਬਿਠਾ ਚੁੱਕਿਆ ਹੈ, ਉਹਨੇ ਦੁਬੋਵ ਵੱਲ ਤਕਿਆ ਤੇ ਆਖਿਆ, "ਦੁਬੋਵ ਦੀ ਪਲਟਨ ਮਾਲ-ਗੱਡੀ ਨਾਲ਼ ਜਾਵੇਗੀ...ਐਵੇਂ ਰਤਾ ਠੰਡਿਆਂ ਕਰਨ ਲਈ-ਇਹ ਸੋਚਣ ਸਮਝਣ ਵਿੱਚ ਬੜੇ ਈ ਤਿੱਖੇ ਨੇ।" ਉਹ ਰਕਾਬਾਂ ਵਿੱਚ ਜ਼ੋਰ ਪਾ ਉੱਚਾ ਉਠਿਆ ਤੇ, ਆਪਣਾ ਚਾਬਕ ਘੁਮਾਂਦਿਆਂ, ਉੱਚੀ ਅਵਾਜ਼ ਵਿੱਚ ਬੋਲਿਆ, "ਸਾਵਧਾਨ! ਸੱਜਿਓਂ ਤਿੰਨਾਂ ਦੀਆਂ ਪਾਲਾਂ ਵਿੱਚ...ਮਾਰਚ!"

ਖੱਭੀਆਂ ਟੁਣਕੀਆਂ, ਕਾਠੀਆਂ ਵਿੱਚੋਂ ਚੀਂ ਚੀਂ ਦੀ ਅਵਾਜ਼ ਆਈ, ਤੇ ਬੰਦ ਤਲਾ ਵਿੱਚ ਇੱਕ ਵੱਡੀ ਸਾਰੀ ਮੱਛੀ ਵਾਂਗ, ਜਵਾਨਾਂ ਦੀਆਂ ਸੰਘਣੀਆਂ ਸਫ਼ਾਂ ਰਾਤ ਦੇ ਹਨੇਰੇ ਵਿੱਚ ਹਿਲਦੀਆਂ ਸਿਖੋਤੇ-ਅਲੀਨ ਦੀਆਂ ਪ੍ਰਾਚੀਨ ਪਹਾੜੀਆਂ ਵਲ ਚੜ੍ਹ ਰਹੀਆਂ ਸਨ, ਜਿਨ੍ਹਾਂ ਦੇ ਪਾਰੋਂ, ਇੱਕੋ ਵੇਲੇ ਏਨੀ ਪ੍ਰਾਚੀਨ ਤੇ ਏਨੀ ਮੁਟਿਆਰ ਸਵੇਰ ਪਹਿਲਾਂ ਹੀ ਚੜ੍ਹ ਰਹੀ ਸੀ।

# 9. ਮਿਤਚੀਕ ਕੰਪਨੀ ਵਿੱਚ

ਸਤਾਸ਼ਿਨਸਕੀ ਨੂੰ ਸਹਾਇਕ ਕੁਆਰਟਰ ਮਾਸਟਰ ਤੋਂ ਜਿਹੜਾ ਰਸਦ ਪਾਣੀ ਦੀ ਪੜਤਾਲ ਲਈ ਹਸਪਤਾਲ ਆਇਆ ਸੀ, ਕੰਪਨੀ ਦੀ ਰਵਾਨਗੀ ਦਾ ਪਤਾ ਲੱਗਾ।

"ਬੜਾ ਈ ਕਾਂਟਾਂ ਏ ਲੇਵਿਨਸਨ!" ਸਹਾਇਕ ਕੁਆਰਟਰ ਮਾਸਟਰ ਨੇ ਆਪਣੀ ਕੁੱਬੀ ਪਿੱਠ ਜਿਹੜੀ ਚਿੱਟੇ ਝਗਲੇ ਨਾਲ਼ ਕੱਜੀ ਹੋਈ ਸੀ, ਸੂਰਜ ਵੱਲ ਮੋੜਦਿਆਂ ਕਿਹਾ। "ਉਹ ਨਾ ਹੁੰਦਾ ਤਾਂ ਸਾਡਾ ਕਿਤੇ ਨਾਂ-ਥੇਹ ਨਹੀਂ ਸੀ ਲਭਣਾ। ਵੇਖੋ ਨਾ, ਹਸਪਤਾਲ ਦੇ ਰਾਹ ਦਾ ਕਿਸੇ ਨੂੰ ਵੀ ਪਤਾ ਨਹੀਂ। ਹੁਣ ਜੇ ਜਪਾਨੀ ਸਾਡਾ ਪਿਛਾ ਕਰਨ ਵੀ ਤਾਂ ਸਾਰੀ ਦੀ ਸਾਰੀ ਕੰਪਨੀ ਨੱਠ ਕੇ ਏਥੇ ਆ ਸਕਦੀ ਐ ਤੇ ਉਹਨਾਂ ਤੋਂ ਬਚ ਸਕਦੀ ਐ। ਤੇ ਏਥੇ ਸਾਡੇ ਕੋਲ ਅੱਗੇ ਈ ਖਾਣ ਪੀਣ ਦੀਆਂ ਤੇ ਹੋਰ ਸਭ ਚੀਜ਼ਾਂ ਮੌਜੂਦ ਨੇ। ਚਲਾਕ ਹੋਇਆ ਨਾ ਕਿ ਉਹ?" ਉਹਨੇ ਸ਼ਲਾਘਾ ਵਿੱਚ ਆਪਣਾ ਸਿਰ ਹਿਲਾਇਆ, ਤੇ ਸਤਾਸ਼ਿਨਸਕੀ ਤੱਕ ਸਕਦਾ ਸੀ ਕਿ ਉਹ ਲੇਵਿਨਸਨ ਦਾ ਗੁਣ ਨਿਰਾ ਏਸ ਲਈ ਨਹੀਂ ਸੀ ਗਾ ਰਿਹਾ ਕਿ ਲੇਵਿਨਸਨ ਹੁਸ਼ਿਆਰ ਸੀ, ਸਗੋਂ ਏਸ ਲਈ ਕਿ ਬੰਦੇ ਨੂੰ ਕਿਸੇ ਦੂਜੇ ਵਿੱਚ ਉਹ ਗੁਣ ਗਿਣ ਕੇ ਖ਼ੁਸ਼ੀ ਮਿਲਦੀ ਹੈ ਜਿਹੜੇ ਉਹਦੇ ਆਪਣੇ ਵਿੱਚ ਨਹੀਂ ਹੁੰਦੇ।

ਓਸੇ ਦਿਨ ਮਿਤਚੀਕ ਮੁੜ ਪਹਿਲੀ ਵਾਰ ਆਪਣੇ ਪੈਰਾਂ 'ਤੇ ਖਲੋਤਾ। ਆਪਣੀਆਂ ਬਾਹਾਂ ਹੇਠ ਸਹਾਰਾ ਲੈ ਕੇ ਉਹ ਚਰਾਂਦ ਵਿੱਚ ਘੁੰਮਿਆ, ਆਪਣੇ ਪੈਰਾਂ ਹੇਠ ਲਿਚ ਲਿਚ ਕਰਦੀ ਘਾਹੀ ਤਹਿ ਦੇ ਅਹਿਸਾਸ ਨਾਲ਼ ਉਹ ਬੜਾ ਹੀ ਖ਼ੁਸ਼ ਤੇ ਹੈਰਾਨ ਸੀ, ਤੇ ਅਕਾਰਨ ਹੀ ਹੱਸ ਰਿਹਾ ਸੀ। ਪਿਛੋਂ, ਆਪਣੇ ਸੌਣ-ਫੱਟੇ 'ਤੇ ਲੇਟਦਿਆਂ, ਉਹਨੇ ਆਪਣੇ ਦਿਲ ਦੀ ਤੇਜ਼ ਧੜਕਣ ਸੁਣੀ ਜਿਸ ਦਾ ਕਾਰਨ ਜਾਂ ਤਾਂ ਥਕੇਵਾਂ ਸੀ ਜਾਂ ਉਹਦੇ ਪੈਰਾਂ ਹੇਠ ਲਿਚ ਲਿਚ ਕਰਦੀ ਘਾਹੀ ਤਹਿ ਦਾ ਸੁਖਾਵਾਂ ਅਹਿਸਾਸ। ਉਹਦੀਆਂ ਲੱਤਾਂ ਅਜੇ ਵੀ ਕਮਜ਼ੋਰੀ ਕਾਰਨ ਕੰਬ ਰਹੀਆਂ ਸਨ, ਤੇ ਉਹਦੇ ਸਾਰੇ ਦੇ ਸਾਰੇ ਸਰੀਰ ਵਿੱਚ ਖ਼ੁਸ਼ੀ ਦੀਆਂ ਝਰਨਾਟਾਂ ਛਿੜ ਰਹੀਆਂ ਸਨ।

ਮਿਤਚੀਕ ਤੁਰ ਰਿਹਾ ਸੀ ਤਾਂ ਫ਼ਰਾਲੋਵ ਉਹਨੂੰ ਈਰਖਈ ਨਜ਼ਰਾਂ ਨਾਲ਼ ਪਿਆ ਤੱਕਦਾ ਸੀ, ਤੇ ਉਹਦੀ ਹਾਜ਼ਰੀ ਵਿੱਚ ਮਿਤਚੀਕ ਪਾਪ ਦੇ ਇੱਕ ਅਣੋਖੇ ਜਿਹੇ ਅਹਿਸਾਸ ਨੂੰ ਦਬਾ ਨਹੀਂ ਸੀ ਸਕਦਾ। ਫ਼ਰਾਲੋਵ ਅੱਗੇ ਹੀ ਏਨੇ ਲੰਮੇ ਚਿਰ ਤੋਂ ਬੀਮਾਰ ਸੀ ਕਿ ਉਹਦੇ ਲਾਗੇ ਰਹਿਣ ਵਾਲ਼ਿਆਂ ਵਿੱਚ ਉਹਦੇ ਲਈ ਤਰਸ ਦੀ ਭਾਵਨਾ ਨਹੀਂ ਸੀ ਰਹੀ। ਉਹਨਾਂ ਦੇ ਨਿਤ ਦੇ ਫ਼ਿਕਰ ਤੇ ਧਿਆਨ ਵਿੱਚ ਉਹ ਇਹ ਸੁਣਦਾ, "ਕਦੋਂ ਚੜ੍ਹਾਈਆਂ ਕਰਨੀਆਂ ਨੇ ਤੈਂ?" ਪਰ ਉਹ ਮਰਨਾ ਨਹੀਂ ਸੀ ਚਾਹੁੰਦਾ। ਤੇ ਜ਼ਿੰਦਗੀ ਨੂੰ ਚੰਬੜਨ ਦੀ ਉਹਦੀ ਇਹ ਪ੍ਰਤੱਖ ਬੇਸਮਝੀ ਉਹਨਾਂ ਸਭਨਾਂ ਦੇ ਮਨਾਂ 'ਤੇ ਕਬਰ ਦੇ ਪੱਥਰ ਵਾਂਗ ਆ ਟਿਕਦੀ।

ਹਸਪਤਾਲ ਵਿੱਚ ਮਿਤਚੀਕ ਦੀ ਠਾਹਰ ਦੇ ਆਖ਼ਰੀ ਦਿਨ ਤੱਕ ਵਾਰੀਆ ਨਾਲ਼

ਉਹਦਾ ਅਣੋਖਾ ਸਬੰਧ ਕਾਇਮ ਰਿਹਾ; ਇਹ ਉਸ ਖੇਡ ਨਾਲ਼ ਮਿਲਦਾ ਜੁਲਦਾ ਸੀ ਜਿਸ ਵਿੱਚ ਹਰ ਕੋਈ ਜਾਣਦਾ ਸੀ ਕਿ ਤੀਵੀਂ ਕੀ ਚਾਹੁੰਦੀ ਹੈ ਤੇ ਜਣੇ ਨੂੰ ਕਾਹਦਾ ਡਰ ਹੈ, ਪਰ ਉਹਨਾਂ ਵਿੱਚੋਂ ਕੋਈ ਵੀ ਤਾਂ ਦਲੇਰ ਤੇ ਨਿਰਣੇਈ ਕਦਮ ਪੁੱਟਣ ਦਾ ਫ਼ੈਸਲਾ ਨਹੀਂ ਸੀ ਕਰ ਸਕਦਾ।

ਆਪਣੀ ਔਖੀ ਤੇ ਸਾਬਰ ਜ਼ਿੰਦਗੀ ਵਿੱਚ ਜਿਸ ਵਿੱਚ ਏਨੇ ਆਦਮੀ ਆ ਚੁੱਕੇ ਸਨ ਕਿ ਹੁਣ ਉਹਨਾਂ ਦੀਆਂ ਅੱਖਾਂ ਜਾਂ ਵਾਲਾਂ ਦੇ ਰੰਗ ਤੋਂ ਜਾਂ ਉਹਨਾਂ ਦੇ ਨਾਵਾਂ ਤੋਂ ਵੀ ਉਹਨਾਂ ਨੂੰ ਨਿਖੇੜਨਾ ਅਸੰਭਵ ਸੀ, ਵਾਰੀਆ ਉਹਨਾਂ ਵਿੱਚੋਂ ਕਿਸੇ ਨੂੰ ਵੀ "ਮੇਰੇ ਚੰਨ, ਮੇਰੇ ਪਿਆਰੇ!" ਨਹੀਂ ਸੀ ਕਹਿ ਸਕੀ। ਮਿਤਚੀਕ ਪਹਿਲਾ ਆਦਮੀ ਸੀ ਜੀਹਨੂੰ ਉਹ ਇਹ ਲਫ਼ਜ਼ ਕਹਿ ਸਕਦੀ ਸੀ–ਤੇ ਉਹਨੇ ਕਹੇ। ਉਹਨੂੰ ਇੰਜ ਜਾਪਦਾ ਸੀ ਜਿਵੇਂ ਸਿਰਫ਼ ਉਹੋ ਹੀ, ਏਨਾ ਸੁਹਣਾ, ਏਨਾ ਸਨਿਮਰ ਤੇ ਏਨਾ ਮਲੂਕ, ਮੈਤਰੀ ਭਾਵ ਲਈ ਉਹਦੀ ਸੱਧਰ ਪੂਰੀ ਕਰ ਸਕਦਾ ਹੈ, ਤੇ ਉਹ ਨਿਰਾ ਏਸੇ ਕਾਰਨ ਹੀ ਉਹਨੂੰ ਪਿਆਰ ਕਰਦੀ ਹੈ। ਆਪਣੀ ਅਬੋਲ ਹਿਲ–ਜੁਲ ਵਿੱਚ ਉਹ ਰਾਤੀਂ ਉਹਨੂੰ ਮਿਲਣ ਜਾਂਦੀ ਤੇ ਦਿਨੇ ਅਰੱਜ ਲਾਲਸਾ ਨਾਲ਼ ਉਹਦੀ ਦੇਖ ਭਾਲ ਕਰਦੀ, ਆਪਣਾ ਚਿਰਾਕਾ ਜੁੜਿਆ ਪਿਆਰ ਪੇਸ਼ ਕਰਨ ਲਈ ਉਹ ਉਹਨੂੰ ਲੋਕਾਂ ਤੋਂ ਦੂਰ ਲੈ ਜਾਣ ਦੇ ਜਤਨ ਕਰਦੀ, ਪਰ ਕਿਸੇ ਨਾ ਕਿਸੇ ਕਾਰਨ ਉਹ ਖੁਲ੍ਹ ਕੇ ਆਪਣੇ ਦਿਲ ਦੀ ਗਲ ਉਹਨੂੰ ਕਹਿ ਨਾ ਸਕੀ।

ਤੇ ਭਾਵੇਂ ਮਿਤਚੀਕ ਵੀ ਆਪਣੇ ਮਸਾਂ ਮਸਾਂ ਪਰਵਾਨ ਚੜ੍ਹੀ ਜੁਆਨੀ ਦੇ ਜੋਸ਼ ਤੇ ਕਲਪਨਾ ਨਾਲ਼ ਉਹੋ ਕੁੱਝ ਲੋਚਦਾ ਸੀ ਜੋ ਉਹ ਲੋਚਦੀ ਸੀ, ਪਰ ਉਹਨੇ ਉਸ ਨਾਲ਼ ਇਕੱਲਿਆਂ ਰਹਿਣ ਤੋਂ ਬਚਣ ਦਾ ਹਰ ਜਤਨ ਕੀਤਾ; ਉਹ ਜਾਂ ਤਾਂ ਪੀਕਾ ਨੂੰ ਧਰੀਕ ਕੇ ਨਾਲ਼ ਲੈ ਜਾਂਦਾ ਜਾਂ ਢਿੱਲੇ ਹੋਣ ਦਾ ਬਹਾਨਾ ਲਾ ਦੇਂਦਾ। ਉਹ ਡਰਾਕਲ ਸੀ ਕਿਉਂ ਜੁ ਉਹਨੂੰ ਅਜੇ ਤੱਕ ਤੀਵੀਂ ਦਾ ਪਤਾ ਨਹੀਂ ਸੀ; ਉਹਨੂੰ ਜਾਪਦਾ ਸੀ ਕਿ ਉਹ ਹੋਰਨਾਂ ਵਾਂਗ ਪੂਰਾ ਨਹੀਂ ਉਤਰ ਸਕਣ ਲੱਗਾ, ਸਗੋਂ ਕਿਵੇਂ ਨਾ ਕਿਵੇਂ ਨਮੋਸ਼ੀ ਨਾਲ਼ ਸਾਰਾ ਕੰਮ ਵਿਗਾੜ ਦੇਵੇਗਾ। ਉਹ ਜਦ ਕਦੇ ਵੀ ਆਪਣੀ ਸ਼ਰਮ 'ਤੇ ਕਾਬੂ ਪਾਉਣ ਵਿੱਚ ਸਫ਼ਲ ਹੁੰਦਾ, ਤਾਂ ਤਾਇਗਾ ਵਿੱਚੋਂ ਨਿਕਲ ਰਹੇ ਤੇ ਆਪਣਾ ਚਾਬਕ ਘੁਮਾ ਰਹੇ ਮੋਰੋਜ਼ਕਾ ਦੀ ਰੋਹ ਭਰੀ ਸ਼ਕਲ ਦਾ ਚੇਤਾ ਉਹਨੂੰ ਰੋਕ ਦਿੰਦਾ; ਤੇ ਫੇਰ ਦਹਿਲ ਤੇ ਜਣੇ ਦਾ ਦੇਣਾ ਨਾ ਦੇ ਸਕਣ ਦੇ ਅਹਿਸਾਸ ਰਲ ਕੇ ਉਹਦੇ ਉੱਤੇ ਧਾਵਾ ਬੋਲ ਦਿੰਦੇ।

ਇਹ ਖੇਡ ਖੇਡਦਿਆਂ ਉਹ ਪਤਲੇਰਾ ਤੇ ਲੰਮੇਰਾ ਹੁੰਦਾ ਗਿਆ, ਪਰ ਅਖ਼ੀਰਲੀ ਘੜੀ ਤੱਕ ਉਹ ਆਪਣੀ ਕਮਜ਼ੋਰੀ 'ਤੇ ਕਾਬੂ ਨਾ ਪਾ ਸਕਿਆ। ਉਹ ਪੀਕਾ ਨਾਲ਼ ਹਸਪਤਾਲ ਤੋਂ ਰਵਾਨਾ ਹੋਇਆ; ਉਹ ਸਭਨਾਂ ਤੋਂ ਇੰਜ ਬੇ–ਢੰਗੀ ਤਰ੍ਹਾਂ ਵਿਦਾ ਹੋਏ ਜਿਵੇਂ ਉਹ ਉਹਨਾਂ ਲੋਕਾਂ ਤੋਂ ਨਿਖੜ ਰਹੇ ਹੋਣ ਜਿਨ੍ਹਾਂ ਨੂੰ ਉਹ ਜਾਣਦੇ ਹੀ ਨਹੀਂ। ਵਾਰੀਆ ਉਹਨਾਂ ਨੂੰ ਡੰਡੀ 'ਤੇ ਜਾ ਮਿਲੀ।

"ਅਸੀਂ ਅੰਤ ਵਿੱਚ ਘੱਟੋ ਘੱਟ ਚੰਗੀ ਤਰ੍ਹਾਂ ਅਲਵਿਦਾ ਤਾਂ ਕਹਿ ਲਈਏ," ਉਹਨੇ ਆਖਿਆ, ਉਹਦਾ ਮੂੰਹ ਭਖ਼ ਰਿਹਾ ਸੀ ਕਿਉਂ ਜੁ ਉਹ ਨੱਠਦੀ ਆਈ ਸੀ, ਤੇ ਨਾਲ਼ੇ

ਘਾਬਰੀ ਹੋਈ ਸੀ। "ਮੈਂ ਓਥੇ ਕਿਸੇ ਤਰ੍ਹਾਂ ਸ਼ਰਮਾਂਦੀ ਰਹੀ। ਇੰਜ ਅੱਗੇ ਕਦੇ ਨਹੀਂ ਸੀ ਹੋਇਆ, ਪਰ ਐਤਕੀ ਮੈਂ ਸੰਗਦੀ ਰਹੀ।" ਜੁਰਮੀ ਅੰਦਾਜ਼ ਵਿੱਚ ਉਹਨੇ ਤੰਬਾਕੂ ਦੀ ਇੱਕ ਕੱਢੀ ਹੋਈ ਗੁੱਥੀ ਉਹਦੇ ਹੱਥ ਵਿੱਚ ਖਿਸਕਾ ਦਿੱਤੀ, ਜਿਵੇਂ ਕਿ ਖਾਣ ਵਿੱਚ ਸਭੇ ਮੁਟਿਆਰਾਂ ਕੀਤਾ ਕਰਦੀਆਂ ਸਨ।

ਉਹਦੀ ਘਬਰਾਹਟ ਤੇ ਉਹਦੀ ਸੁਗਾਤ ਉਸ 'ਤੇ ਏਨੀ ਵਖਰੀ ਸੀ, ਮਿਤਚੀਕ ਦੇ ਮਨ ਵਿੱਚ ਤਰਸ ਦੀ ਇੱਕ ਚੀਸ ਉਠੀ। ਕਿਉਂ ਜੁ ਪੀਕਾ ਨੇੜੇ ਖੜਾ ਸੀ, ਉਹਨੇ ਉਹਦੀ ਗਲ੍ਹ ਨੂੰ ਆਪਣੇ ਬੁਲ੍ਹਾਂ ਨਾਲ਼ ਮਸੋਂ ਹੀ ਛੁਹਿਆ। ਉਹਨੇ ਆਪਣੀਆਂ ਮਸਤਾਨੀਆਂ ਅੱਖਾਂ ਨਾਲ਼ ਉਹਨੂੰ ਵਿਦਾ ਕੀਤਾ, ਤੇ ਉਹਦੇ ਬੁਲ੍ਹ ਕੰਬੇ।

"ਮੈਨੂੰ ਮਿਲਣ ਆਈਂ!" ਉਹ ਚੀਕ ਕੇ ਬੋਲੀ, ਜਦ ਉਹ ਪਹਿਲਾਂ ਹੀ ਰੁੱਖਾਂ ਵਿੱਚ ਲੋਪ ਹੋ ਚੁੱਕੇ ਸਨ, ਤੇ ਕੋਈ ਜਵਾਬ ਨਾ ਸੁਣਕੇ ਉਹ ਜ਼ਿਮੀਂ 'ਤੇ ਡਿੱਗ ਪਈ ਤੇ ਰੱਜ ਕੇ ਰੋਈ।

ਰਾਹ ਵਿੱਚ, ਆਪਣੀਆਂ ਉਦਾਸ ਯਾਦਾਂ ਛੰਡਦਿਆਂ, ਮਿਤਚੀਕ ਨੇ ਫ਼ੈਸਲਾ ਕੀਤਾ ਕਿ ਉਹ ਇੱਕ ਸੱਚਾ ਛਾਪੇਮਾਰ ਹੈ; ਉਹਨੇ ਤਾਂ ਸੰਵਲਿਆਏ ਜਾਣ ਦੀ ਚਿੰਤਾ ਵਿੱਚ ਆਪਣੀਆਂ ਬਾਹਾਂ ਵੀ ਚਾੜ੍ਹ ਲਈਆਂ। ਉਹਨੂੰ ਜਾਪਦਾ ਸੀ, ਨਰਸ ਨਾਲ਼ ਹੋਈ ਓਸ ਯਾਦਗਾਰੀ ਗਲ ਬਾਤ ਪਿਛੋਂ, ਜਿਹੜੀ ਨਵੀਂ ਜ਼ਿੰਦਗੀ ਦੇ ਦਰ ਉਹਦੇ ਲਈ ਖੁਲ੍ਹੇ ਸਨ, ਉਹਦੇ ਲਈ ਇਹ ਗੱਲ ਬੜੀ ਜ਼ਰੂਰੀ ਸੀ।

ਇਰੋਖੇਦਜ਼ਾ ਦੇ ਮੁਹਾਣੇ ਤੇ ਜਪਾਨੀ ਫ਼ੌਜਾਂ ਤੇ ਕੋਲਚਕ ਦੇ ਸਿਪਾਹੀਆਂ ਨੇ ਡੇਰਾ ਲਾਇਆ ਹੋਇਆ ਸੀ। ਪੀਕਾ ਡਰਿਆ ਤੇ ਘਾਬਰਿਆ ਹੋਇਆ ਸੀ, ਤੇ ਸਾਰੇ ਰਾਹ ਉਹ ਖ਼ਿਆਲੀ ਦਰਦਾਂ ਦੀਆਂ ਸ਼ਕਾਇਤਾਂ ਕਰਦਾ ਰਿਹਾ। ਮਿਤਚੀਕ ਉਹਨੂੰ ਵਾਦੀ ਵਿੱਚ ਦੀ ਪਿੰਡ ਦੁਆਲੇ ਹੋ ਕੇ ਜਾਣ ਲਈ ਮਨਾ ਨਾ ਸਕਿਆ। ਏਸ ਕਰਕੇ ਉਹਨਾਂ ਨੂੰ ਬਕਰ-ਰਾਹਾਂ ਦੇ ਨਾਲ਼ ਨਾਲ਼ ਪਹਾੜਾਂ ਉੱਤੇ ਚੜ੍ਹਨਾ ਪਿਆ। ਦੂਜੀ ਰਾਤ ਪੜੀਦਾਰ ਦੰਦੀਆਂ ਉੱਤੇ ਔਖੇ ਸੌਖੇ ਚੜ੍ਹਦੇ ਦਰਿਆ ਤੇ ਪੁਜੇ, ਰਾਹ ਵਿੱਚ ਤਾਂ ਉਹ ਬੱਸ ਮਰਦੇ ਮਰਦੇ ਹੀ ਬਚੇ। ਮਿਤਚੀਕ ਨੂੰ ਤਾਂ ਅਜੇ ਵੀ ਇਤਬਾਰ ਨਹੀਂ ਸੀ ਆਉਂਦਾ ਕਿ ਉਹ ਆਪਣੇ ਪੈਰਾਂ 'ਤੇ ਖਲੋਤਾ ਹੋਇਆ ਹੈ। ਕਿਤੇ ਸਵੇਰ-ਸਾਰ ਉਹ ਇਕ ਕੋਰੀਅਨ ਫ਼ਾਰਮ 'ਤੇ ਅੱਪੜੇ; ਉਹ 'ਚਮੀਜ਼ਾਂ' ਨੂੰ ਹਾਬੜ ਕੇ ਪਏ ਤੇ ਬਿਨਾਂ ਲੂਣ ਲਾਇਆਂ ਹੀ ਹੜੱਪ ਕਰ ਗਏ। ਪੀਕਾ ਦੀ ਖੁਥੜ ਤੇ ਤਰਸਵਾਨ ਸ਼ਕਲ ਤਕਦਿਆਂ ਮਿਤਚੀਕ ਕਿਸੇ ਸ਼ਾਂਤ ਝੀਲ ਦੇ ਕੰਢੇ ਬੈਠੇ ਇੱਕ ਚੁਪ ਚੁਪੀਤੇ ਤੇ ਉੱਜਲੇ ਜੇਹੇ ਬੁੱਢੇ ਦਾ ਚੇਤਾ ਨਹੀਂ ਸੀ ਕਰ ਸਕਦਾ। ਪੀਕਾ ਦੀ ਚੂਰ ਚੂਰ ਹੋਈ ਸੂਰਤ ਓਸ ਅਮਨ ਦੀ ਛਲ-ਬਾਜ਼ੀ ਤੇ ਕਚਿਆਈ ਉੱਤੇ ਕਿਸੇ ਤਰ੍ਹਾਂ ਜ਼ੋਰ ਦੇਂਦੀ ਸੀ ਜਿਸ ਤੋਂ ਨਾ ਤਾਂ ਅਰਾਮ ਦੀ ਆਸ ਸੀ ਨਾ ਖਲਾਸੀ ਦੀ।

ਇਥੋਂ ਉਹ ਖਿੰਡੇ ਪੁੰਡੇ ਫ਼ਾਰਮਾਂ ਵਿੱਚ ਦੀ ਲੰਘੇ ਜਿੱਥੇ ਕਿਸੇ ਨੇ ਵੀ ਜਪਾਨੀਆਂ ਬਾਰੇ ਨਹੀਂ ਸੀ ਸੁਣਿਆਂ। ਕਿਸਾਨਾਂ ਨੂੰ ਪੁਛਣ 'ਤੇ ਕਿ ਇਧਰੋਂ ਕੰਪਨੀ ਲੰਘੀ ਹੈ ਜਾਂ ਨਹੀਂ, ਉਹਨਾਂ ਦਰਿਆ ਵਲ ਸੈਣਤ ਕੀਤੀ, ਫੇਰ ਖ਼ਬਰਾਂ ਪੁਛੀਆਂ ਤੇ ਉਹਨਾਂ ਨੂੰ ਰਾਈ ਦੀ ਬਣੀ ਮਿਠੀ ਬੀਅਰ ਕੁੜੀਆਂ ਪਿਲਾਈ, ਮਿਤਚੀਕ ਵੱਲ ਅੱਖਾਂ ਮਟਕਾ ਮਟਕਾ ਵੇਖਦੀਆਂ ਰਹੀਆਂ।

ਤੀਵੀਆਂ ਲਈ ਚੰਗੇ ਰੁਝੇਵੇਂ ਦੇ ਦਿਨ ਸਨ; ਸੰਘਣੀਆਂ ਤੇ ਮੋਟੇ ਮੋਟੇ ਸਿੱਟਿਆਂ ਵਾਲ਼ੀਆਂ ਕਣਕਾਂ ਨੇ ਰਾਹ ਲੁਕਾ ਛੱਡੇ ਸਨ। ਸਵੇਰੇ ਸਵੇਰੇ ਮਕੜੀਆਂ ਦੇ ਸੱਖਣੇ ਜਾਲੇ ਤ੍ਰੇਲ ਨਾਲ਼ ਪਏ ਲਿਸ਼ ਲਿਸ਼ ਕਰਦੇ ਸਨ, ਤੇ ਪਤਝੜੀ ਪੌਣ ਮਖਿਆਰੀਆਂ ਦੀ ਸੋਗੀ ਭੀਂ ਭੀਂ ਨਾਲ਼ ਭਰੀ ਹੋਈ ਸੀ।

ਉਹ ਤਿਰਕਾਲਾਂ ਪੈਣ 'ਤੇ ਸ਼ਿਬੀਸ਼ੀ ਪੁੱਜੇ। ਇਹ ਨਿੱਕਾ ਜੇਹਾ ਪਿੰਡ ਜੰਗਲ ਨਾਲ਼ ਭਰੇ ਪਹਾੜ ਦੀ ਇੱਕ ਢੱਕੀ ਵਿੱਚ ਡੁਬਦੇ ਸੂਰਜ ਦੇ ਚਾਨਣ ਵਿੱਚ ਫੈਲਿਆ ਹੋਇਆ ਸੀ। ਇੱਕ ਛੋਟੇ ਜਿਹੇ ਟੁੱਟੇ ਫੁੱਟੇ ਗਿਰਜੇ ਕੋਲ ਜੀਹਦੇ ਉੱਤੇ ਲਿਚਨ ਉੱਗੀ ਹੋਈ ਸੀ, ਕੁੱਝ ਖ਼ੁਸ਼ ਤੇ ਮਸਤ ਅਵਾਜ਼ ਵਾਲ਼ੇ ਗਭਰੂ ਰੂਸੀ ਸਕਿਟਲ ਖੇਡ ਰਹੇ ਸਨ। ਉਹਨਾਂ ਦੀਆਂ ਟੋਪੀਆਂ ਉੱਤੇ ਵੱਡੇ ਵੱਡੇ ਲਾਲ ਫੁੱਲ ਲੱਗੇ ਹੋਏ ਸਨ। ਇੱਕ ਮਧਰੇ ਜਹੇ ਬੰਦੇ ਨੇ, ਜੀਹਦੀ ਲਾਲ ਦਾਹੜੀ ਲੰਮੀ ਤੇ ਨੋਕਦਾਰ ਸੀ ਜਿਸ ਕਰਕੇ ਉਹ ਬੱਚਿਆਂ ਦੀ ਕਿਤਾਬ ਦੀ ਕਿਸੇ ਪਰੀ ਕਹਾਣੀ ਦਾ ਰਾਖਸ਼ ਲਗਦਾ ਸੀ, ਆਪਣੇ ਸਾਰੇ ਬੱਲੇ ਸ਼ਰਮਿੰਦਿਆਂ ਹੋ ਵਗਾਹ ਮਾਰੇ ਸਨ। ਉਹ ਸਭੇ ਉਹਦੇ 'ਤੇ ਹੱਸੇ। ਜਣਾ ਝੇਪ ਕੇ ਯਈਂ ਯਈਂ ਕਰ ਰਿਹਾ ਸੀ, ਪਰ ਸਭਨਾਂ ਨੂੰ ਪ੍ਰਗਟ ਸੀ ਕਿ ਉਹ ਉੱਕਾ ਹੀ ਰਹਿ ਨਹੀਂ ਸੀ ਗਿਆ ਤੇ ਬਾਕੀਆਂ ਵਾਂਗ ਹੀ ਰੰਗ ਮਾਣ ਰਿਹਾ ਸੀ।

"ਉਹ ਲੇਵਿਨਸਨ ਏ," ਪੀਕਾ ਨੇ ਕਿਹਾ।

"ਕਿਥੇ ?"

"ਔਹ, ਲਾਲ ਦਾਹੜੀਆ।"

ਉਲਝਣ ਵਿੱਚ ਪਏ ਮਿਤਚੀਕ ਨੂੰ ਥਾਏਂ ਛਡ ਪੀਕਾ ਹੈਰਾਨ ਕਰਨ ਵਾਲੀ ਤੇਜ਼ੀ ਨਾਲ਼ ਉਸ ਮਧਰੇ ਆਦਮੀ ਕੋਲ ਅਪੜ ਗਿਆ।

"ਹਾਂ, ਠੀਕ, ਓਹੀਓ ਏ!"

"ਤਾਂ ਇਹ ਸਾਡੇ ਮਗਰ ਮਗਰ ਘਸੁਟੜੀਆਂ ਕਰਦਿਆਂ ਆਣ ਈ ਪੁੱਜਾ, ਗੰਜਾ ਸ਼ਤਾਨ ਨਾ ਹੋਵੇ ਤੇ!"

ਆਪਣੀ ਖੇਡ ਭੁੱਲ, ਜਣੇ ਬੁੱਢੇ ਪੀਕਾ ਦੁਆਲੇ ਇਕੱਠੇ ਹੋ ਗਏ। ਮਿਤਚੀਕ ਇਹ ਨਾ ਜਾਣਦਿਆਂ ਕਿ ਉਹ ਉਹਨਾਂ ਵਿੱਚ ਜਾ ਰਲੇ ਜਾਂ ਬੁਲਾਏ ਜਾਣ ਤੱਕ ਉਥੇ ਹੀ ਖੜਾ ਰਹੇ, ਉਹਨਾਂ ਤੋਂ ਕੁੱਝ ਫ਼ਾਸਲੇ 'ਤੇ ਖਲੋਤਾ ਰਿਹਾ।

"ਤੇਰੇ ਨਾਲ਼ ਕੌਣ ਆਇਐ ?" ਅੰਤ ਲੇਵਿਨਸਨ ਨੇ ਪੁਛਿਆ।

"ਹਾਂ ਉਹ ਹਸਪਤਾਲ ਤੋਂ ਮੇਰੇ ਨਾਲ਼ ਆਇਐ, ਚੰਗਾ ਬੰਦੈ!"

"ਓਹੀਓ ਤਾਂ ਏ ਜੀਹਨੂੰ ਫੱਟੜ ਨੂੰ ਮੋਰੋਜ਼ਕਾ ਚੁੱਕ ਲਿਆਇਆ ਸੀ," ਕਿਸੇ ਨੇ ਮਿਤਚੀਕ ਨੂੰ ਪਛਾਣਦਿਆਂ ਆਖਿਆ। ਇਹ ਸੁਣਕੇ ਕਿ ਉਹ ਉਹਦੀਆਂ ਹੀ ਗੱਲਾਂ ਪਏ ਕਰਦੇ ਹਨ, ਉਹ ਉਹਨਾਂ ਦੇ ਲਾਗੇ ਚਲਾ ਗਿਆ।

ਮਧਰਾ ਜਿਹਾ ਬੰਦਾ ਜਿਹੜਾ ਏਨੀ ਭੈੜੀ ਤਰ੍ਹਾਂ ਸਕਿਟਲ ਖੇਡਦਾ ਸੀ, ਉਹਦੀਆਂ ਅੱਖਾਂ ਮੋਟੀਆਂ ਮੋਟੀਆਂ ਤੇ ਚਿਤੰਨ ਸਨ, ਉਹ ਮਿਤਚੀਕ ਨੂੰ ਆਪਣੀ ਪਕੜ ਵਿੱਚ ਲੈਂਦੀਆਂ, ਉਹਦੇ ਸਾਰੇ ਅੰਦਰਲੇ ਨੂੰ ਬਾਹਰ ਲਿਆਉਂਦੀਆਂ ਤੇ ਕੁੱਝ ਚਿਰ ਲਈ ਉਹਨੂੰ ਇਸੇ ਹਾਲਤ

ਵਿੱਚ ਰੱਖਦੀਆਂ ਜਾਪਦੀਆਂ ਸਨ ਜਿਵੇਂ ਉਹ ਉਹਦੇ ਅੰਦਰ ਹੀ ਇੱਕ ਚੀਜ਼ ਨੂੰ ਪੂਰੀ ਤਰ੍ਹਾਂ ਤੋਲ ਰਹੀਆਂ ਹੋਣ।

"ਮੈਂ ਤੁਹਾਡੀ ਕੰਪਨੀ ਵਿੱਚ ਸ਼ਾਮਲ ਹੋਣ ਲਈ ਆਇਆਂ," ਮਿਤਚੀਕ ਨੇ ਝੇਂਪਦਿਆਂ ਕਿਹਾ, ਕਿਉਂ ਜੁ ਉਹ ਆਪਣੀ ਕਮੀਜ਼ ਦੀਆਂ ਬਾਹਾਂ ਲਾਹੁਣੀਆਂ ਭੁੱਲ ਗਿਆ ਸੀ। "ਫੱਟੜ ਹੋਣ ਤੋਂ ਪਹਿਲਾਂ ਮੈਂ ਸ਼ਲਦੀਬਾ ਨਾਲ਼ ਰਹਿੰਦਾ ਸਾਂ," ਉਹਨੇ ਆਪਣੇ ਲਫ਼ਜ਼ਾਂ ਨੂੰ ਮਹਾਨਤਾ ਦੇਣ ਲਈ ਆਖਿਆ।

"ਤੂੰ ਸ਼ਲਦੀਬਾ ਨਾਲ਼ ਕਿੰਨਾ ਚਿਰ ਰਿਹੈਂ ?" "ਬਸ ਕੋਈ ਜੂਨ ਤੋਂ... ਕਰੀਬ-ਕਰੀਬ ਅੱਧ..."

ਲੇਵਿਨਸਨ ਨੇ ਉਸ ਉੱਤੇ ਇੱਕ ਹੋਰ ਤਿੱਖੀ ਤੇ ਖੋਜਵੀਂ ਨਜ਼ਰ ਸੁੱਟੀ।

"ਗੋਲੀ ਚਲਾ ਸਕਨੈਂ ?"

"ਹਾਂ..." ਮਿਤਚੀਕ ਨੇ ਬੇ-ਭਰੋਸਗੀ ਨਾਲ਼ ਕਿਹਾ।

"ਯੇਫਿਮਕਾ, ਜਾਹ ਬੰਦੂਕ ਲਿਆ।"

ਜਿਚਰ ਯੇਫਿਮਕਾ ਰਫ਼ਲ ਲਿਆਉਣ ਲਈ ਨੱਠਿਆ ਗਿਆ, ਮਿਤਚੀਕ ਨੂੰ ਅਹਿਸਾਸ ਸੀ ਕਿ ਦਰਜਨਾਂ ਹੀ ਖੋਜੀ ਅੱਖਾਂ ਉਹਨੂੰ ਵਿੰਨ੍ਹ ਰਹੀਆਂ ਹਨ। ਉਹ ਸੋਚਣ ਲੱਗਾ ਕਿ ਉਹਨਾਂ ਦੀ ਗੂੰਗੀ ਤੀਬਰਤਾ ਨੂੰ ਵੈਰ ਵਿਰੋਧ ਨੇ ਉਭਾਰਿਆ ਸੀ।

"ਖ਼ੈਰ, ਜਦ ਤੂੰ ਆ ਈ ਗਿਐਂ। ਦੱਸ, ਕਾਹਦਾ ਨਿਸ਼ਾਨਾ ਬਣਾਏਂਗਾ ?" ਲੇਵਿਨਸਨ ਦੀਆਂ ਨਜ਼ਰਾਂ ਸਾਹਮਣੀ ਥਾਂ 'ਤੇ ਘੁੰਮ ਗਈਆਂ।

"ਚਰਖੜੀ ਦਾ!" ਕਿਸੇ ਨੇ ਮੌਜ ਵਿੱਚ ਸੁਝਾ ਦਿੱਤਾ।

"ਨਹੀਂ, ਚਰਖੜੀ ਨਹੀਂ। ਯੇਫਿਮਕਾ, ਆਹ ਸਕਿਟਲ ਔਥੇ ਮੰਨ੍ਹੇ ਤੇ ਧਰ ਦੇਹ।"

ਮਿਤਚੀਕ ਨੇ ਰਫ਼ਲ ਫੜੀ ਤੇ ਆਪਣੀਆਂ ਅੱਖਾਂ, ਕਿਸੇ ਅਚਨਚੇਤੀ ਸੋਚ ਕਾਰਨ, ਕਰੀਬ-ਕਰੀਬ ਮੀਟ ਹੀ ਲਈਆਂ-ਇਸ ਲਈ ਨਹੀਂ ਕਿ ਉਹਨੂੰ ਨਿਸ਼ਾਨਾ ਬਣਾਉਣਾ ਪੈਣਾ ਸੀ, ਸਗੋਂ ਇਸ ਲਈ ਕਿਉਂਕਿ ਉਹਦਾ ਯਕੀਨ ਸੀ ਕਿ ਸਭੇ ਇਹੋ ਚਾਹੁੰਦੇ ਹਨ ਕਿ ਉਹਦਾ ਨਿਸ਼ਾਨਾ ਉੱਕ ਜਾਵੇ।

"ਆਪਣਾ ਖੱਬਾ ਹੱਥ ਰਤਾ ਨੇੜੇ ਕਰ ਲੈ; ਇਸ ਤਰ੍ਹਾਂ ਸੌਖਾ ਰਹੇਗਾ," ਕਿਸੇ ਉਹਨੂੰ ਸਲਾਹ ਦਿੱਤੀ।

ਪ੍ਰਤੱਖ ਹਮਦਰਦੀ ਨਾਲ਼ ਕਹੇ ਇਹਨਾਂ ਲਫ਼ਜ਼ਾਂ ਨੇ ਮਿਤਚੀਕ ਦੀ ਬੜੀ ਮਦਦ ਕੀਤੀ। ਦਲੇਰੀ ਫੜ ਉਹਨੇ ਘੋੜਾ ਦਬਾਇਆ, ਤੇ ਜਦੋਂ ਠਾਹ ਦੀ ਵਾਜ਼ ਆਈ-ਉਹ ਓਦੋਂ ਅੱਖ ਝਮਕਣੋਂ ਨਾ ਰਹਿ ਸਕਿਆ-ਉਸ ਮੰਨ੍ਹੇਂ ਤੋਂ ਸਟਿਕਲ ਨੂੰ ਡਿੱਗਦਿਆਂ ਤੱਕ ਹੀ ਲਿਆ।

"ਗੋਲੀ ਤੇ ਚਲਾ ਸਕਦੈਂ।" ਲੇਵਿਨਸਨ ਹੱਸਿਆ। "ਕੀ ਕਦੇ ਘੋੜੇ 'ਤੇ ਵੀ ਚੜ੍ਹਿਐਂ ?"

"ਨਹੀਂ," ਮਿਤਚੀਕ ਨੇ ਆਪਣੀ ਸਫ਼ਲਤਾ ਤੋਂ ਸਾਰੀ ਦੀ ਸਾਰੀ ਮਨੁੱਖ-ਜਾਤੀ ਦੇ ਗੁਨਾਹਾਂ ਦਾ ਭਾਰ ਚੁੱਕਣ ਲਈ ਤਿਆਰ ਹੁੰਦਿਆਂ ਮੰਨਿਆਂ।

"ਮਾੜੀ ਗੱਲ ਏ," ਲੇਵਿਨਸਨ ਨੇ ਕਿਹਾ। ਸਪਸ਼ਟ ਸੀ ਕਿ ਉਹਦਾ ਸਚ-ਮੁਚ ਹੀ ਇਹ ਖ਼ਿਆਲ ਸੀ ਕਿ ਉਹ ਮਾੜੀ ਗਲ ਹੈ। "ਬਾਕਲਾਨਵ, ਇਹਨੂੰ ਜ਼ਿਊਚਿਖਾ ਲਿਆ ਦੇ।" ਉਹਨੇ ਚਲਾਕੀ ਨਾਲ਼ ਆਪਣੀਆਂ ਅੱਖਾਂ ਨਿੱਕੀਆਂ ਕਰ ਲਈਆਂ। "ਇਹਦਾ ਧਿਆਨ ਰੱਖੀਂ; ਇਹ ਬੜੀ ਅਸੀਲ ਘੋੜੀ ਏ। ਤੇਰਾ ਪਲਟਨ-ਕਮਾਂਡਰ ਤੈਨੂੰ ਸਮਝਾ ਦਏਗਾ ਕਿ ਇਹਦੀ ਸੰਭਾਲ ਕਿਵੇਂ ਕਰਨੀ ਏਂ। ਇਹਨੂੰ ਕਿਹੜੀ ਪਲਟਨ ਵਿੱਚ ਰੱਖੀਏ ?"

"ਮੇਰੇ ਖ਼ਿਆਲ ਵਿੱਚ ਕੁਬਰਾਕ ਦੀ ਠੀਕ ਰਹੇਗੀ, – ਉਹਨੂੰ ਬੰਦਿਆਂ ਦੀ ਘਾਟ ਵੀ ਏ," ਬਾਕਲਾਨਵ ਨੇ ਕਿਹਾ। "ਉਹਨੂੰ ਤੇ ਪੀਕਾ ਦੋਹਾਂ ਨੂੰ।"

"ਚੰਗਾ ਇਵੇਂ ਸਹੀ।" ਲੇਵਿਨਸਨ ਨੇ ਸਹਿਮਤ ਹੁੰਦਿਆਂ ਆਖਿਆ।

ਜ਼ਿਊਚਿਖਾ ਨੂੰ ਇੱਕ ਨਜ਼ਰੇ ਤਕਦਿਆਂ-ਸਾਰ ਹੀ ਮਿਤਚੀਕ ਨੂੰ ਆਪਣੀ ਨਵੀਂ ਨਵੀਂ ਜਿੱਤ ਭੁੱਲ ਹੀ ਗਈ ਤੇ ਉਹ ਮਾਣ-ਮੱਤੀਆਂ ਬਾਲ ਸੁਭਾਈ ਆਸਾਂ ਵੀ ਵਿਸਰ ਗਈਆਂ ਜਿਹੜੀਆਂ ਇਸ ਸਦਕਾ ਉਹਦੇ ਮਨ ਵਿੱਚ ਜਾਗੀਆਂ ਸਨ। ਉਹ ਇੱਕ ਚੁੰਨ੍ਹੀ 'ਤੇ ਮਲੂਲ ਜਹੀ ਘਸਮੈਲੇ ਰੰਗ ਦੀ ਖੁਰੀ ਤੇ ਢਿੱਡਲ ਘੋੜੀ ਸੀ-ਕਿਸੇ ਕਿਸਾਨ ਦੀ ਅਸੀਲ ਘੋੜੀ ਜਿਹੜੀ ਆਪਣੀ ਜ਼ਿੰਦਗੀ ਵਿੱਚ ਅਨੇਕਾਂ ਏਕੜ ਭੋਂ ਵਾਹ ਚੁੱਕੀ ਸੀ। ਇਸ ਤੋਂ ਇਲਾਵਾ ਇਹ ਗੱਭਣ ਵੀ ਸੀ।

"ਕੀ ਇਹ ਮੇਰੇ ਲਈ ਏ ?" ਮਿਤਚੀਕ ਨੇ ਹੌਲੀ ਜਿਹੀ ਪੁਛਿਆ।

"ਇਹ ਵੇਖਣ ਨੂੰ ਕੁੱਝ ਜਚਦੀ ਨਹੀਂ," ਕੁਬਰਾਕ ਨੇ ਘੋੜੀ ਦੀ ਪਿਠ ਥਾਪੜਦਿਆਂ ਕਿਹਾ। "ਇਹਦੇ ਖੁਰ ਕਮਜ਼ੋਰ ਨੇ, ਮੈਂ ਮੰਨਦਾਂ, ਪਤਾ ਨਹੀਂ ਸੁਖੀ ਜੀਵਨ ਕਾਰਨ ਜਾਂ ਮਾੜੀ ਸਿਹਤ ਕਰਕੇ। ਪਰ ਤੂੰ ਇਹਦੀ ਸਵਾਰੀ ਕਰ ਸਕਦੈਂ।" ਉਸ ਆਪਣਾ ਸੂਲਾਂ ਵਾਲ਼ਾ, ਧੌਲਾ ਤੇ ਚੌੜਾ ਸਿਰ ਘੁਮਾਇਆ ਤੇ ਖਚਰ ਵਰਗੇ ਹਠੀ ਨਿਸ਼ਚੇ ਨਾਲ਼ ਮੁੜ ਆਖਿਆ, "ਹਾਂ, ਤੂੰ ਇਹਦੀ ਸਵਾਰੀ ਕਰ ਸਕਦੈਂ ?"

"ਕੀ ਹੋਰ ਕੋਈ ਘੋੜਾ ਨਹੀਂ ਤੁਹਾਡੇ ਕੋਲ ?" ਮਿਤਚੀਕ ਨੇ ਜ਼ਿਊਚਿਖਾ ਲਈ ਤੇ ਉਹਦੀ ਸਵਾਰੀ ਕਰਨ ਦੇ ਖ਼ਿਆਲ ਲਈ ਬੇ-ਵੱਸ ਗ਼ੁੱਸੇ ਨਾਲ਼ ਭਰਦਿਆਂ ਝੱਟ ਪੁਛਿਆ।

ਕੁਬਰਾਕ ਨੇ ਜਵਾਬ ਦੇਣ ਦੀ ਪਰਵਾਹ ਨਾ ਕਰਦਿਆਂ ਅਰੁਚਵੀਂ ਤੇ ਅਕਾਊ ਅਵਾਜ਼ ਵਿੱਚ ਮਿਤਚੀਕ ਨੂੰ ਦੱਸਣਾ ਸ਼ੁਰੂ ਕੀਤਾ ਕਿ ਉਹਨੇ ਅਨੇਕਾਂ ਸੰਭਵ ਬੀਮਾਰੀਆਂ ਤੇ ਖ਼ਤਰਿਆਂ ਤੋਂ ਇਹਨੂੰ ਬਚਾਣ ਲਈ ਸਵੇਰੇ, ਦੁਪਹਿਰੀਂ ਤੇ ਸ਼ਾਮੀਂ ਏਸ ਬੁਢੀ ਖੋਸੜ ਘੋੜੀ ਦੇ ਦੇਖ ਭਾਲ ਕਿੱਦਾਂ ਕਰਨੀ ਹੈ।

"ਲੰਮੇ ਸਫ਼ਰ ਤੋਂ ਵਾਪਸੀ ਤੇ ਇਹਦੀ ਕਾਠੀ ਝਟ ਪਟ ਕਦੇ ਨਾ ਲਾਹੀਂ," ਪਲਟਨ ਕਮਾਂਡਰ ਨੇ ਉਹਨੂੰ ਹਦਾਇਤ ਕੀਤੀ। "ਇਹਨੂੰ ਰਤਾ ਖਲੋਤਾ ਰਹਿਣ ਦੇਈਂ, ਠੰਢਾ ਹੋਣ ਦੇਈਂ, ਤੇ ਕਾਠੀ ਲਾਂਹਦਿਆਂ ਸਾਰ ਆਪਣੇ ਹੱਥਾਂ ਨਾਲ਼ ਜਾ ਘਾਹ ਨਾਲ਼ ਇਹਦੀ ਪਿਠ ਪੂੰਝੀਂ, ਕਾਠੀ ਪਾਣ ਤੋਂ ਪਹਿਲਾਂ ਵੀ ਇਹਦੀ ਪਿੱਠ ਪੂੰਝੀਂ।"

ਮਿਤਚੀਕ ਦੇ ਬੁਲ੍ਹ ਫਰਕੇ; ਉਹ ਘੋੜੀ ਦੇ ਸਿਰ ਵੱਲ ਟਕ ਲਾਕੇ ਵੇਖਦਾ ਰਿਹਾ ਤੇ ਕੋਈ ਧਿਆਨ ਨਾ ਦਿੱਤਾ। ਉਹਨੂੰ ਜਾਪਿਆ ਜਿਵੇਂ ਡਰਾਉਣੇ ਖੁਰਾਂ ਵਾਲ਼ੀ ਇਹ ਚੰਦਰੀ

ਘੋੜੀ ਮੁਢੋਂ ਹੀ ਉਹਦੀ ਹੇਠੀ ਕਰਨ ਲਈ ਉਹਨੂੰ ਦਿੱਤੀ ਗਈ ਹੈ। ਹੁਣੇ ਹੁਣੇ, ਉਹਨੇ ਇੱਕ ਨਵੀਂ ਜ਼ਿੰਦਗੀ ਦੇ ਜ਼ਾਵੀਏ ਤੋਂ, ਜਿਸ ਨੂੰ ਜਿਊਣਾ ਓਸ ਧਾਰ ਲਿਆ ਸੀ, ਆਪਣੇ ਪੁਟੇ ਹਰ ਕਦਮ ਦੀ ਪਰਖ ਕੀਤੀ ਸੀ। ਤੇ ਹੁਣ ਉਹਨੂੰ ਜਾਪਦਾ ਸੀ ਕਿ ਏਸ ਘ੍ਰਿਣਤ ਘੋੜੀ ਨਾਲ਼ ਉਹ ਇਸ ਨਵੀਂ ਜ਼ਿੰਦਗੀ ਦੀ ਸ਼ਾਹਰਾਹ 'ਤੇ ਨਹੀਂ ਪੈ ਸਕਦਾ। ਕੋਈ ਵੀ ਤਾਂ ਇਹ ਨਹੀਂ ਵੇਖ ਸਕਣ ਲੱਗਾ ਕਿ ਉਹ ਪਹਿਲਾਂ ਹੀ ਇੱਕ ਬਦਲ ਚੁੱਕਾ ਆਦਮੀ ਹੈ–ਤਕੜਾ ਤੇ ਆਪਣੇ ਆਪ 'ਤੇ ਯਕੀਨ ਰੱਖਣ ਵਾਲ਼ਾ; ਹਾਰੀ ਸਾਰੀ ਇਹੋ ਸੋਚੇਗਾ ਕਿ ਉਹ ਉਹੋ ਅਜੀਬ ਜਿਹਾ ਪੁਰਾਣਾ ਮਿਤਚੀਕ ਹੈ, ਜਿਹਦਾ ਏਨਾ ਵੀ ਵਿਸਾਹ ਨਹੀਂ ਕਿ ਉਹਨੂੰ ਇੱਕ ਚੰਗਾ ਘੋੜਾ ਵੀ ਦਿੱਤਾ ਜਾ ਸਕੇ।

"ਆਪਣੀਆਂ ਦੂਜੀਆਂ ਕਸਰਾਂ ਤੋਂ ਇਲਾਵਾ ਇਹ ਘੋੜੀ ਪਾਂ ਮਾਰੀ ਵੀ ਏ," ਪਲਟਨ ਦੇ ਕਮਾਂਡਰ ਨੇ ਮਿਤਚੀਕ ਦੀ ਨਰਾਜ਼ਗੀ ਦੀ ਪਰਵਾਹ ਨਾ ਕਰਦਿਆਂ ਤੇ ਨਾ ਇਹ ਗੌਲਦਿਆਂ ਕਿ ਉਹ ਉਹਨੂੰ ਕਿੰਨੇ ਕੁ ਧਿਆਨ ਨਾਲ਼ ਪਿਆ ਸੁਣਦਾ ਹੈ, ਅਨਿਸਚੇ ਨਾਲ਼ ਕਿਹਾ। "ਇਸ ਵਾਸਤੇ ਇਹਦੇ ਇਲਾਜ ਲਈ ਸਲਫੇਟ ਕਿੱਥੋਂ ? ਅਸੀਂ ਤਾਂ ਬੱਸ ਬਤਖ਼ਾਂ ਦੀਆਂ ਵਿੱਠਾਂ ਈ ਵਰਤਦੇ ਹਾਂ ਇਹ ਬੜਾ ਚੰਗਾ ਦਾਰੂ ਏ। ਕੁੱਝ ਵਿੱਠਾਂ ਲੈ ਕੇ ਇੱਕ ਟਾਕੀ ਵਿੱਚ ਵਲ੍ਹੇਟ ਲਈਆਂ ਤੇ ਕਾਠੀ ਪਾਣ ਤੋਂ ਪਹਿਲਾਂ ਲਾਗੇ 'ਤੇ ਬੰਨ੍ਹ ਦਿੱਤੀਆਂ। ਕਮਾਲ ਦਾ ਅਸਰ ਹੁੰਦੈ।"

"ਕੀ ਸਮਝਿਐ ਮੈਨੂੰ–ਕੋਈ ਬਾਲ ?" ਮਿਤਚੀਕ ਨੇ ਪਲਟਨ–ਕਮਾਂਡਰ ਦੀ ਗੱਲ ਨਾ–ਸੁਣਦਿਆਂ ਸੋਚਿਆ। "ਨਹੀਂ, ਮੈਂ ਤੁਰ ਜਾਵਾਂਗਾ ਤੇ ਲੇਵਿਨਸਨ ਨੂੰ ਆਖਾਂਗਾ ਕਿ ਮੈਨੂੰ ਇਹ ਘੋੜੀ ਮਨਜ਼ੂਰ ਨਹੀਂ। ਮੈਂ ਹੋਰਨਾਂ ਲਈ ਦੁਖ ਝਾਗਣ ਨੂੰ ਤਿਆਰ ਨਹੀਂ ?" ਇਸ ਖ਼ਿਆਲੋਂ ਉਹਨੂੰ ਖ਼ੁਸ਼ੀ ਮਿਲਦੀ ਸੀ ਕਿ ਉਹਨੂੰ ਕਿਸੇ ਹੋਰ ਲਈ ਕੁਰਬਾਨ ਕੀਤਾ ਜਾ ਰਿਹਾ ਹੈ। "ਨਹੀਂ, ਮੈਂ ਸਿੱਧੀ ਮੂੰਹ 'ਤੇ ਜਾ ਮਾਰਾਂਗਾ। ਮੇਰੇ ਨਾਲ਼ ਅਜਿਹਾ ਸਲੂਕ ਨਹੀਂ ਕਰ ਸਕਦਾ ਉਹ !"

ਤੇ ਜਦੋਂ ਕਮਾਂਡਰ ਆਪਣੀ ਗੱਲ ਮੁਕਾ ਚੁੱਕਿਆ ਤੇ ਘੋੜੀ ਮਿਤਚੀਕ ਨੂੰ ਸੌਂਪ ਦਿੱਤੀ ਗਈ, ਸਿਰਫ਼ ਉਦੋਂ ਹੀ ਉਹਨੂੰ ਇਹ ਪਛਤਾਵਾ ਲੱਗਾ ਕਿ ਉਹਨੇ ਹਦਾਇਤਾਂ ਵੱਲ ਧਿਆਨ ਕਿਉਂ ਨਾ ਦਿੱਤਾ। ਜ਼ਿਊਚਿਖਾ ਨੇ ਆਪਣਾ ਸਿਰ ਸੁਟਦਿਆਂ ਆਪਣੇ ਚਿੱਟੇ ਬੁਲ੍ਹ ਫ਼ਰਕੇ, ਤੇ ਮਿਤਚੀਕ ਨੂੰ ਅਹਿਸਾਸ ਹੋਇਆ ਕਿ ਘੋੜੀ ਦੀ ਜ਼ਿੰਦਗੀ ਹੁਣ ਨਿਰੀ ਉਹਦੇ ਹੱਥਾਂ ਵਿੱਚ ਹੀ ਹੈ। ਪਰ ਉਹਨੂੰ ਨਹੀਂ ਸੀ ਪਤਾ ਕਿ ਇਸ ਜ਼ਿੰਦਗੀ ਨਾਲ਼ ਉਹ ਕੀ ਕਰੇ। ਉਹਨੂੰ ਤਾਂ ਇਹ ਵੀ ਨਹੀਂ ਸੀ ਮਲੂਮ ਕਿ ਏਸ ਅਸੀਲ ਘੋੜੀ ਨੂੰ ਪੈਖੜ ਕਿਵੇਂ ਪਾਵੇ। ਹਨੇਰੇ ਵਿੱਚ ਇਹ ਤਬੇਲਿਆਂ ਵਿੱਚ ਭੌਂਦੀ, ਹੋਰਨਾਂ ਘੋੜਿਆਂ ਦੇ ਘਾਹ ਨੂੰ ਮੂੰਹ ਮਾਰਦੀ, ਉਹਨਾਂ ਨੂੰ ਤੇ ਡਿਊਟੀ ਦੇ ਰਹੇ ਬੰਦਿਆਂ ਨੂੰ ਖਿਝਾਉਂਦੀ।

"ਕਿੱਥੇ ਜਾ ਮਰਿਐ ਉਹ ਨਵਾਂ ਛੋਕਰਾ ? ਆਪਣੀ ਘੋੜੀ ਕਿਉਂ ਨਹੀਂ ਬੰਨ੍ਹ ਕੇ ਰੱਖਦਾ ?" ਕਿਸੇ ਨੇ ਸ਼ੈਡ ਵਿੱਚ ਉੱਚੀ ਦੇ ਕੇ ਕਿਹਾ, ਤੇ ਚਾਬਕ ਦੀ ਰੋਹ ਭਰੀ ਘੂਕ ਸੁਣਾਈ ਦਿੱਤੀ। "ਮਰ ਪਰ੍ਹੇ ਕੁਤੀਏ ! ਓ ਕੌਣ ਏ ਪਹਿਰੇ 'ਤੇ ? ਦਫ਼ਾ ਕਰ ਇਹਨੂੰ; ਜਾਏ ਇਹ—"

ਕਾਹਲ ਤੇ ਜੋਸ਼ ਵਿੱਚ ਮੁੜ੍ਹਕੋ ਮੁੜ੍ਹਕੀ ਹੋਇਆ, ਆਪਣੇ ਆਪ ਨੂੰ ਬੁਰੀ ਤਰ੍ਹਾਂ

ਗਾਲ੍ਹਾਂ ਕੱਢਦਾ, ਕੰਡਿਆਲੀਆਂ ਝਾੜੀਆਂ ਨਾਲ਼ ਖਹਿਸਰਦਾ ਮਿਤਚੀਕ ਹਨੇਰੀਆਂ ਤੇ ਨਿੰਦਰਾਲੀਆਂ ਸੜਕਾਂ 'ਤੇ ਤੁਰਿਆ ਤੇ ਹੈਡਕੁਆਰਟਰ ਲੱਭਣ ਦਾ ਜਤਨ ਕਰ ਰਿਹਾ ਸੀ। ਘੁੰਮਦਾ ਘੁੰਮਾਂਦਾ ਉਹ ਸਹਿਜ ਸੁਭਾ ਹੀ ਗਭਰੂਆਂ ਦੀ ਇੱਕ ਸੰਝ-ਮਿਲਣੀ ਵਿੱਚ ਜਾ ਅਪੜਿਆ; ਇੱਕ ਖਰ੍ਹੇ ਜਹੇ ਅਕਾਰਡੀਅਨ ਵਿੱਚੋਂ "ਸਾਰਾਤੋਵ ਦੇ ਗੀਤ" ਪਏ ਗੂੰਜਦੇ ਸਨ; ਹਨੇਰੇ ਵਿੱਚ ਸਿਗਰਟਾਂ ਪਈਆਂ ਭਖਦੀਆਂ ਸਨ; ਅੱਡੀਆਂ 'ਤੇ ਤਲਵਾਰਾਂ ਪਈਆਂ ਟੁਣਕਦੀਆਂ ਸਨ; ਕੁੜੀਆਂ ਅਨੰਦ ਵਿੱਚ ਚੀਕਾਂ ਪਈਆਂ ਮਾਰਦੀਆਂ ਸਨ; ਸਾਰੇ ਦਾ ਸਾਰਾ ਪਿੜ ਹੀ ਇੱਕ ਝੱਲੇ ਨਾਚ ਨਾਲ਼ ਧੜਕ ਰਿਹਾ ਸੀ। ਮਿਤਚੀਕ ਨੂੰ ਰਾਹ ਪੁਛਣ ਦਾ ਹੌਸਲਾ ਨਾ ਪਿਆ ਤੇ ਉਹ ਕੋਲੋਂ ਲੰਘ ਗਿਆ। ਉਹ ਸਾਰੀ ਰਾਤ ਸੜਕਾਂ 'ਤੇ ਭੌਂਦਾ ਰਹਿੰਦਾ ਜੇ ਇੱਕ ਕੱਲਮ-ਕੱਲੀ ਸ਼ਕਲ ਅਚਨਚੇਤ ਇੱਕ ਖੂੰਜਿਓਂ ਨਾ ਨਿਕਲ ਪੈਂਦੀ।

"ਸਾਥੀ, ਹੈਡਕੁਆਰਟਰ ਕਿੱਧਰ ਏ ?" ਮਿਤਚੀਕ ਨੇ ਉਹਦੇ ਨੇੜੇ ਢੁਕਦਿਆਂ ਪੁਛਿਆ। ਉਹਨੇ ਮੋਰੋਜ਼ਕਾ ਨੂੰ ਪਛਾਣ ਲਿਆ। ਉਹਨੇ ਡਾਢਾ ਘਬਰਾ ਕੇ "ਹੈਲੋ," ਆਖਿਆ।

ਮੋਰੋਜ਼ਕਾ ਬੇਮੇਲ ਜਿਹੇ ਲਫ਼ਜ਼ ਬੋਲਦਿਆਂ ਹੈਰਾਨੀ ਵਿੱਚ ਖਲੋ ਗਿਆ।

"ਸੱਜੇ ਹੱਥ ਦੂਜਾ ਮਕਾਨ," ਅੰਤ ਉਹਨੇ, ਹੋਰ ਕੁੱਝ ਨਾ ਸੁਝਦਿਆਂ, ਜਵਾਬ ਦਿੱਤਾ। ਉਹਦੀਆਂ ਅੱਖਾਂ ਅਣੋਖੀ ਤਰ੍ਹਾਂ ਪਈਆਂ ਲਿਸ਼ਕਦੀਆਂ ਸਨ, ਤੇ ਉਹ ਬਿਨਾਂ ਪਰਤ ਕੇ ਤਕਿਆਂ ਆਪਣੇ ਰਾਹ ਅਗਾਂਹ ਲੰਘ ਗਿਆ।

"ਮੋਰੋਜ਼ਕਾ ! ਏਥੇ ਆ ਗਿਐ ਇਹ ਵੀ," ਮਿਤਚੀਕ ਨੇ ਸੋਚਿਆ ਤੇ, ਪਹਿਲੀਆਂ ਵਾਂਗ, ਮੋਰਜੋਕਾ, ਹਨੇਰੀਆਂ ਅਣ-ਪਛਾਤੀਆਂ ਸੜਕਾਂ 'ਤੇ ਬੇ-ਰੋਸ ਘੋੜੀ ਜਿਸ ਦੀ ਸੰਭਾਲ ਦੀ ਉਹਨੂੰ ਉੱਕਾ ਜਾਚ ਨਹੀਂ ਸੀ, ਦੇ ਰੂਪ ਵਿੱਚ ਉਹਨੇ ਆਪਣੇ ਆਪ ਨੂੰ ਕਈ ਤਰ੍ਹਾਂ ਦੇ ਖ਼ਤਰਿਆਂ ਨਾਲ਼ ਘਿਰਿਆ ਤੇ ਵਖਰਾਇਆ ਵਖਰਾਇਆ ਮਹਿਸੂਸ ਕੀਤਾ।

ਉਹ ਹੈਡ-ਕੁਆਰਟਰ ਪੁੱਜਾ ਤਾਂ ਉਹਦਾ ਇਰਾਦਾ ਉਡ ਪੁਡ ਗਿਆ। ਉਹ ਨਹੀਂ ਸੀ ਜਾਣਦਾ ਕਿ ਉਹ ਇਥੇ ਕਿਉਂ ਆਇਆ ਹੈ, ਉਹ ਕੀ ਕਰਨ ਵਾਲ਼ਾ ਜਾਂ ਕਹਿਣ ਵਾਲ਼ਾ ਹੈ।

ਪੈਲੀ ਜੇਡੇ ਖ਼ਾਲੀ ਪਏ ਵਿਹੜੇ ਵਿਚਕਾਰ ਧੂਣੀ ਪਈ ਬਲਦੀ ਸੀ, ਜਿਸ ਦੁਆਲੇ ਬਹੁਤ ਸਾਰੇ ਛਾਪੇਮਾਰ ਨਿੱਸਲ ਹੋਏ ਬੈਠੇ ਸਨ। ਲੇਵਿਨਸਨ ਅੱਗ ਲਾਗੇ ਇੰਜ ਬੈਠਾ ਸੀ ਜਿਵੇਂ ਉਸ ਉੱਤੇ ਧੂੰ-ਛਡਦੇ ਤੇ ਚਿੜ ਚਿੜ ਕਰਦੇ ਭਾਂਬੜ ਨੇ ਜਾਦੂ ਧੂੜ ਦਿੱਤਾ ਹੋਵੇ। ਉਹਨੇ ਕੋਰੀਅਨ ਢੰਗ ਵਿੱਚ ਚੌਂਕੜੀ ਮਾਰੀ ਹੋਈ ਸੀ। ਹੁਣ ਮਿਤਚੀਕ ਨੂੰ ਇਹ ਪਹਿਲਾਂ ਨਾਲ਼ੋਂ ਕਿਤੇ ਬਹੁਤਾ ਕਿਸੇ ਪਰੀ ਕਹਾਣੀ ਦਾ ਰਾਖਸ਼ ਲਗਦਾ ਸੀ। ਮਿਤਚੀਕ ਅੱਗੇ ਵਧਿਆ ਤੇ ਜਣਿਆਂ ਪਿਛੇ ਖਲੋ ਗਿਆ, ਕਿਸੇ ਵੀ ਉਹਦੇ ਵਲ ਭੌਂ ਕੇ ਨਾ ਤੱਕਿਆ। ਛਾਪੇਮਾਰ ਵਾਰੀ ਵਾਰੀ ਗੰਦੀਆਂ ਕਹਾਣੀਆਂ ਸੁਣਾ ਰਹੇ ਸਨ। ਇਹਨਾਂ ਸਭਨਾਂ ਕਹਾਣੀਆਂ ਵਿੱਚ ਇੱਕ ਸ਼ੁਦਾਈ ਜਿਹਾ ਪਾਦਰੀ, ਉਹਦੀ ਕਾਮਵਤੀ ਤੀਵੀਂ, ਤੇ ਇੱਕ ਦਲੇਰ ਗਭਰੂ ਦੇ ਪਾਤਰ ਸਨ, ਗਭਰੂ ਜੀਹਨੂੰ ਦੁਨੀਆਂ ਦੇ ਢੰਗ ਚੰਗੇ ਆਉਂਦੇ ਸਨ, ਜਿਹੜਾ ਬੜੀ ਚਲਾਕੀ ਨਾਲ਼ ਪਾਦਰੀ ਨੂੰ ਧੋਖਾ ਦੇ ਕੇ ਉਹਦੀ ਵਹੁਟੀ ਦੀਆਂ ਮਿੱਠੀਆਂ ਮਿਹਰਾਂ ਜਿੱਤ ਲੈਂਦਾ ਸੀ। ਮਿਤਚੀਕ ਨੂੰ ਇੰਜ

ਜਾਪਿਆ ਕਿ ਉਹ ਇਹ ਕਹਾਣੀਆਂ ਨਿਰੀਆਂ ਏਸ ਲਈ ਨਹੀਂ ਸਨ ਸੁਣਾ ਰਹੇ ਕਿ ਉਹ ਸੱਚੀਂ ਮੁੱਚੀਂ ਦਿਲ ਲੁਭਾਣੀਆਂ ਸਨ, ਸਗੋਂ ਏਸ ਕਰਕੇ ਕਿਉਂ ਜੁ ਉਹਨਾਂ ਕੋਲ ਸੁਣਾਨ ਲਈ ਹੋਰ ਕਹਾਣੀਆਂ ਹੈਨ ਹੀ ਨਹੀਂ ਸਨ; ਤੇ ਉਹ ਇੱਕ ਫ਼ਰਜ਼ ਦੇ ਅਹਿਸਾਸ ਤੋਂ ਹੀ ਹੱਸ ਰਹੇ ਸਨ। ਫਿਰ ਵੀ, ਲੇਵਿਨਸਨ ਪੂਰੇ ਧਿਆਨ ਨਾਲ਼ ਸੁਣ ਰਿਹਾ, ਤੇ ਜ਼ੋਰ ਜ਼ੋਰ ਨਾਲ਼ ਹੱਸ ਰਿਹਾ ਸੀ, ਉਹਦਾ ਧਿਆਨ ਤੇ ਹਾਸਾ ਵੇਖਣ ਨੂੰ ਬੜਾ ਸੱਚਾ ਤੇ ਖਰਾ ਸੀ। ਜਦ ਜਣਿਆਂ ਨੇ ਉਹਨੂੰ ਉਹਦੀ ਵਾਰੀ ਦਾ ਚੇਤਾ ਕਰਵਾਇਆ ਤਾਂ ਲੇਵਿਨਸਨ ਨੇ ਵੀ ਬੜੀਆਂ ਮਸਾਲੇਦਾਰ ਕਹਾਣੀਆਂ ਸੁਣਾਈਆਂ, ਤੇ ਕਿਉਂ ਜੁ ਉਹ ਇਸ ਟੋਲੀ ਦਾ ਸਭ ਤੋਂ ਬਹੁਤਾ ਪੜ੍ਹਿਆ ਲਿਖਿਆ ਬੰਦਾ ਸੀ, ਇਸ ਕਰਕੇ ਉਹਦੀਆਂ ਸੁਣਾਈਆਂ ਕਹਾਣੀਆਂ ਵੀ ਬਹੁਤੇ ਵਿਸਥਾਰ ਵਾਲੀਆਂ ਤੇ ਬਹੁਤੀਆਂ ਗੰਦੀਆਂ ਸਨ। ਪਰ ਜ਼ਾਹਰਾ ਤੌਰ ’ਤੇ ਲੇਵਿਨਸਨ ਨੇ ਇਸ ਗੱਲੋਂ ਉੱਕਾ ਹੀ ਹਾਰ ਨਹੀਂ ਸੀ ਮੰਨੀ; ਉਹ ਬਣਾਉਟੀ ਠਰ੍ਹੰਮੇ ਤੇ ਟਿਕਾਉ ਨਾਲ਼ ਆਪਣੇ ਧਾਗੇ ਬੁਣਦਾ ਜਾਂਦਾ, ਤੇ ਉਹਦੇ ਮੂੰਹੋਂ ਗੰਦੇ ਲਫ਼ਜ਼ ਇਉਂ ਕਿਰਦੇ ਜਿਵੇਂ ਉਹਨਾਂ ਦੀ ਉਹਨੂੰ ਕੋਈ ਛੂਹ ਹੀ ਨਹੀਂ ਲਗਦੀ, ਜਿਵੇਂ ਉਹ ਉਹਦੇ ਲਫ਼ਜ਼ ਹੋਣ ਹੀ ਨਾ।

ਲੇਵਿਨਸਨ ਵਲ ਤਕਦਿਆਂ ਮਿਤਚੀਕ ਵੀ ਆਪਣੀ ਕਹਾਣੀ ਸੁਣਾਨ ਲਈ ਪ੍ਰੇਰਿਆ ਗਿਆ। ਉਹ ਅਜਿਹੀਆਂ ਕਹਾਣੀਆਂ ਸੁਣਨਾ ਪਸੰਦ ਕਰਦਾ ਸੀ, ਭਾਵੇਂ ਉਹ ਇਹਨਾਂ ਨੂੰ ਖ਼ਰਾਬ ਸਮਝਦਾ ਸੀ ਤੇ ਇੰਜ ਬਣਦਾ ਸੀ ਜਿਵੇਂ ਉਹ ਇਹਨਾਂ ਤੋਂ ਉਪਰ ਹੋਵੇ। ਪਰ ਉਹਨੂੰ ਡਰ ਸੀ ਕਿ ਸਭੇ ਉਸ ਵਲ ਹੈਰਾਨੀ ਨਾਲ਼ ਤਕਣਗੇ, ਤੇ ਇਹ ਬੜੀ ਕੁਵੱਲੀ ਗੱਲ ਹੋਵੇਗੀ।

ਉਹ ਆਪਣੇ ਆਪ ਲਈ ਖਿੱਝ ਤੇ ਦੁਖ ਨਾਲ਼ ਅਤੇ ਉਹਨਾਂ ਸਭਨਾਂ ਲਈ, ਖ਼ਾਸ ਕਰਕੇ ਲੇਵਿਨਸਨ ਲਈ, ਰੋਸੇ ਤੇ ਖ਼ਫ਼ਗੀ ਨਾਲ਼ ਭਰਿਆ ਉਥੋਂ ਟੁਰ ਗਿਆ। “ਮੈਂ ਕੀ ਜਾਣਦੈਂ,” ਮਿਤਚੀਕ ਨੇ ਦੁਖੀ ਹੋ ਕੇ ਆਪਣੇ ਬੁਲ੍ਹ ਟੇਰਦਿਆਂ ਆਪਣੇ ਮਨ ਵਿੱਚ ਕਿਹਾ, “ਕੁੱਝ ਵੀ ਹੋਵੇ, ਮੈਂ ਉਸ ਘੋੜੀ ਦੀ ਦੇਖ ਭਾਲ ਉੱਕਾ ਨਹੀਂ ਕਰਨੀ। ਪਵੇ ਢੱਠੇ ਖੂਹ ਵਿੱਚ! ਵੇਖਾਂਗਾ, ਫੇਰ ਕੀ ਆਖਦੈ ਉਹ; ਡਰ ਮਾਰਿਐ ਮੈਨੂੰ ਉਹਦਾ।”

ਅਗਲੇ ਦਿਨਾਂ ਵਿੱਚ ਉਹਨੇ ਠੀਕ ਹੀ ਘੋੜੀ ਦੀ ਪਰਵਾਹ ਨਹੀਂ ਸੀ ਕੀਤੀ; ਹਾਂ, ਸਵਾਰੀ ਦੀ ਮਸ਼ਕ ਲਈ ਜਾਂ ਪਾਣੀ ਪਿਆਣ ਲਈ ਉਹ ਜ਼ਰੂਰ ਉਹਨੂੰ ਬਾਹਰ ਲੈ ਜਾਂਦਾ। ਜੇ ਉਹਦਾ ਕਮਾਂਡਰ ਵਧੇਰੇ ਖ਼ਿਆਲ ਰੱਖਣ ਵਾਲ਼ਾ ਹੁੰਦਾ ਤਾਂ ਮਿਤਚੀਕ ਨੂੰ ਝਾੜ ਪੈ ਚੁੱਕੀ ਹੁੰਦੀ, ਪਰ ਕੁਬਰਾਕ ਤਾਂ ਕੰਪਨੀ ਦੇ ਮਾਮਲਿਆਂ ਵਿੱਚ ਉੱਕਾ ਹੀ ਕੋਈ ਦਿਲਚਸਪੀ ਨਹੀਂ ਸੀ ਲੈਂਦਾ, ਹਾਲਾਤ ’ਤੇ ਉਹਦਾ ਕੋਈ ਕਾਬੂ ਨਹੀਂ ਸੀ। ਜ਼ਿਊਚਿਖ਼ਾ ਨੂੰ ਪਾਂ ਪਈ ਹੋਈ ਸੀ, ਲਾਗਾ ਲਗਿਆ ਹੋਇਆ ਸੀ, ਉਹ ਸਦਾ ਭੁੱਖੀ ਤਿਹਾਈ ਰਹਿੰਦੀ, ਕਦੀ ਕਦਾਈਂ ਕਿਸੇ ਦੀ ਮਿਹਰ ਹੋ ਜਾਂਦੀ ਤਾਂ ਉਹਨੂੰ ਕੁੱਝ ਮਿਲ ਜਾਂਦਾ, ਜਦ ਕਿ ਮਿਤਚੀਕ ਨੂੰ ਸਭੇ “ਇੱਕ ਅਵਾਰਾ ਤੇ ਗਪੌੜ-ਸੰਖ” ਹੋਣ ਦਾ ਮਾਣ ਬਖ਼ਸ਼ਦੇ।

ਸਾਰੀ ਪਲਟਨ ਵਿੱਚ ਪੀਕਾ ਤੇ ਸਿਸਕੀਨ ਹੀ ਅਜਿਹੇ ਦੋ ਬੰਦੇ ਸਨ ਜਿਹੜੇ ਮਿਤਚੀਕ ਦੇ ਥੋੜੇ ਬਹੁਤੇ ਦੋਸਤ ਸਨ। ਉਹ ਉਹਨਾਂ ਨਾਲ਼ ਮਿਲਕੇ ਰਹਿੰਦਾ, ਇਸ ਵਾਸਤੇ

ਨਹੀਂ ਕਿ ਉਹ ਉਹਨਾਂ ਨੂੰ ਪਸੰਦ ਕਰਦਾ ਸੀ, ਸਗੋਂ ਇਸ ਲਈ ਕਿ ਹੋਰ ਕਿਸੇ ਨਾਲ਼ ਉਹ ਗੁਜ਼ਾਰਾ ਨਹੀਂ ਸੀ ਕਰ ਸਕਦਾ। ਤੇ ਜਦੋਂ ਇੱਕ ਦਿਨ ਮਿਤਚੀਕ ਜੱਥੇ ਦੇ ਆਗੂ ਨਾਲ਼ ਇੱਕ ਰਫ਼ਲ ਤੋਂ ਝਗੜ ਕੇ ਜਿਹੜੀ ਮਿਤਚੀਕ ਨੇ ਸਾਫ਼ ਨਹੀਂ ਸੀ ਕੀਤੀ, ਸੱਖਣੀਆਂ ਅੱਖਾਂ ਨਾਲ਼ ਛੱਤ ਵਲ ਝਾਕਦਿਆਂ ਸ਼ੈਡ ਵਿੱਚ ਇਕੱਲਾ ਪਿਆ ਹੋਇਆ ਸੀ, ਸਿਸਕੀਨ ਮਟਰ-ਗਸ਼ਤ ਕਰਦਿਆਂ ਉਹਦੇ ਕੋਲ ਅਪੜਿਆ।

"ਲਹੂ ਪਿਆ ਉਬਲਦੈ ?" ਉਹਨੇ ਪੁਛਿਆ, "ਛਡ ਪਰ੍ਹਾਂ! ਉਹ ਤਾਂ ਇੱਕ ਮੂੜ੍ਹ ਕਿਸਾਨ ਏਂ-ਉਹਦੀ ਕਿਉਂ ਪਰਵਾਹ ਪਿਆ ਕਰਨੈਂ ?"

"ਇਹ ਗੱਲ ਨਹੀਂ..." ਮਿਤਚੀਕ ਨੇ ਹੌਂਕਾ ਭਰ ਕੇ ਆਖਿਆ।

"ਹੂੰ, ਤਾਂ ਤੂੰ ਅੱਕ ਗਿਐਂ। ਬਈ ਇਹ ਗੱਲ ਮੈਂ ਚੰਗੂ ਸਮਝਦਾਂ।"

ਸਿਸਕੀਨ ਇੱਕ ਗੱਡੇ ਦੀ ਗਾਧੀ ਵੱਲ ਝੁਕਿਆ ਤੇ ਇੱਕ ਸੈਣਤ ਨਾਲ਼ ਜਿਸ ਦੀ ਉਹਨੂੰ ਵਾਦੀ ਪਈ ਹੋਈ ਸੀ, ਆਪਣੇ ਬੂਟਾਂ ਦੇ ਪੰਨੇ ਟੁੰਗੇ। "ਖ਼ੈਰ, ਤੈਨੂੰ ਪਤੈ, ਮੈਂ ਵੀ ਅੱਕ ਗਿਆਂ। ਏਥੇ ਕੋਈ ਬਹੁਤੇ ਪੜ੍ਹੇ ਲਿਖੇ ਲੋਕ ਨਹੀਂ। ਸ਼ਾਇਦ ਇੱਕ ਲੇਵਿਨਸਨ ਤੋਂ ਬਿਨਾਂ, ਭਾਵੇਂ ਉਹ ਵੀ..." ਸਿਸਕੀਨ ਨੇ ਆਪਣੇ ਮੋਢੇ ਹਿਲਾਏ ਤੇ ਭਾਵ ਪੂਰਤ ਢੰਗ ਨਾਲ਼ ਆਪਣੇ ਬੂਟਾਂ ਵਲ ਤੱਕਿਆ।

"ਹਾਂ, ਤੈਨੂੰ ਪਤਾ ਈ ਐ, ਉਹ ਏਨਾ ਬਹੁਤਾ ਪੜ੍ਹਿਆ ਹੋਇਆ ਨਹੀਂ; ਉਹ ਬਸ ਖਚਰਾ ਈ ਏ। ਉਹ ਸਾਡੇ ਸਿਰ 'ਤੇ ਲਾਭ ਪਿਆ ਉਠਾਂਦੈ। ਯਕੀਨ ਨਹੀਂ ਆਉਂਦਾ ਤੈਨੂੰ ?" ਸਿਸਕੀਨ ਕੁੜੱਤਣ ਨਾਲ਼ ਮੁਸਕਰਾਇਆ "ਹਾਂ, ਬੇਸ਼ੱਕ। ਤੇਰੇ ਖ਼ਿਆਲ ਵਿੱਚ ਉਹ ਬਹਾਦਰ ਏ, ਇੱਕ ਅਸਲੀ ਜਰਨੈਲ ਏ," ਉਹਨੇ ਜਰਨੈਲ, ਲਫ਼ਜ਼ ਉਚੇਚੇ ਸਵਾਦ ਨਾਲ਼ ਬੋਲਿਆ। "ਯੱਕੜ ਨੇ ਸਭ! ਮੈਂ ਤੈਨੂੰ ਯਕੀਨ ਦੁਆਨਾਂ, ਇਹ ਸਭ ਸਾਡੀਆਂ ਆਪਣੀਆਂ ਕਾਢਾਂ ਨੇ, ਸਾਡੀਆਂ ਆਪਣੀਆਂ ਘੜੀਆਂ ਗੱਲਾਂ ਨੇ। ਸਾਡੇ ਪਿਛਾਂਹ ਹਟਣ ਦਾ ਈ ਮਾਮਲਾ ਲੈ ਲੈ। ਵੈਰੀ ਉੱਤੇ ਤੇਜ਼ੀ ਨਾਲ਼ ਇੱਕ ਮਾਰੂ ਸੱਟ ਮਾਰਨ ਦੀ ਥਾਂ ਅਸੀਂ ਏਸ ਗੰਦੀ ਮੋਰੀ ਵਿੱਚ ਆ ਨਿੱਘਰੇ। ਯੁੱਧ-ਨੀਤੀ ਦੀ ਅੱਤ ਉੱਚੀ ਪੈਂਤੜੇਬਾਜ਼ੀ ਨੂੰ ਮੁਖ ਰਖਦਿਆਂ, ਵੇਖਦੈਂ ਨਾ! ਤੇ ਓਧਰ ਸ਼ਾਇਦ ਸਾਥੀ ਮਰ ਰਹੇ ਨੇ, ਪਰ ਅਸੀਂ ਪੈਂਤੜੇਬਾਜ਼ੀ ਨੂੰ ਸਾਹਮਣੇ ਪਏ ਰਖਦੇ ਹਾਂ!" ਮਕਾਨਕੀ ਤੌਰ 'ਤੇ ਸਿਸਕੀਨ ਨੇ ਇੱਕ ਪਹੀਏ ਦੀ ਅਰ ਕੱਢੀ ਤੇ ਫੇਰ ਖਿੱਝ ਜੇਹੀ ਨਾਲ਼ ਮੁੜ ਅੜਾ ਦਿੱਤੀ।

ਮਿਤਚੀਕ ਨੂੰ ਇਤਬਾਰ ਨਹੀਂ ਸੀ ਆਉਂਦਾ ਕਿ ਲੇਵਿਨਸਨ ਉਜੇਹਾ ਹੋ ਸਕਦਾ ਹੈ ਜਿਹੋ ਜਿਹਾ ਸਿਸਕੀਨ ਉਹਨੂੰ ਪਿਆ ਦਸਦਾ ਹੈ। ਪਰ ਉਹ ਬੜੀ ਦਿਲਚਸਪੀ ਨਾਲ਼ ਸਿਸਕੀਨ ਦੀਆਂ ਗੱਲਾਂ ਸੁਣਦਾ ਰਿਹਾ। ਅੱਜ ਚਿਰਾਂ ਪਿਛੋਂ ਉਹਨੇ ਸੁਲਝੀ ਤੇ ਸਹੀ ਜ਼ਬਾਨ ਵਿੱਚ ਕਿਸੇ ਕਾਰਨ ਇਹ ਯਕੀਨ ਕਰਨਾ ਚਾਹੁੰਦਾ ਸੀ ਕਿ ਸਿਸਕੀਨ ਦੀਆਂ ਗੱਲਾਂ ਵਿੱਚ ਕੁੱਝ ਨਾ ਕੁੱਝ ਸੱਚਾਈ ਜ਼ਰੂਰ ਹੈ।

"ਕੀ ਇਹ ਅਸਲੋਂ ਸੱਚ ਏ ?" ਉਹਨੇ ਸਿੱਧਿਆਂ ਹੁੰਦਿਆਂ ਪੁਛਿਆ। "ਪਰ ਮੈਂ ਤਾਂ ਉਹਨੂੰ ਬੜਾ ਹੀ ਭਲਾ ਬੰਦਾ ਸਮਝਦਾ ਰਿਹਾਂ।"

"ਭਲਾ!" ਸਿਸਕੀਨ ਨੇ ਹੈਰਾਨ ਹੋ ਕੇ ਕਿਹਾ, ਉਹਨੂੰ ਇੱਕ ਧੱਕਾ ਜਿਹਾ ਲੱਗਾ। ਉਹਦੀ ਅਵਾਜ਼ ਦੀ ਰਸਮੀ ਜਿਹੀ ਮਿਠਾਸ ਅਲੋਪ ਹੋ ਗਈ ਤੇ ਹੁਣ ਇਸ ਵਿੱਚ ਵਧੀਆਪੁਣੇ ਦਾ ਰੰਗ ਆ ਗਿਆ। "ਕਿੰਨਾ ਗ਼ਲਤ ਸੋਚਨੈਂ ਤੂੰ! ਜ਼ਰਾ ਉਹਨਾਂ ਲੋਕਾਂ ਨੂੰ ਤਾਂ ਤੱਕ ਜਿਹੜੇ ਉਹਨੇ ਆਪਣੇ ਦੁਆਲੇ ਜੋੜ ਰੱਖੇ ਨੇ! ਕੀ ਏ ਬਾਕਲਾਨਵ? ਇੱਕ ਵਲੱਲਾ। ਉਹ ਆਪਣੇ ਆਪ ਨੂੰ ਬੜਾ ਕੁੱਝ ਸਮਝਦੈ, ਪਰ ਕਿਸ ਕਿਸਮ ਦਾ ਲੈਫਟੀਨੈਂਟ ਏ ਉਹ? ਜਿਵੇਂ ਕਮਾਂਡਰ ਨੂੰ ਹੋਰ ਕੋਈ ਬੰਦਾ ਨਹੀਂ ਸੀ ਲੱਭਦਾ! ਠੀਕ, ਮੈਂ ਆਪੀਂ ਇੱਕ ਫੱਟੜ ਤੇ ਬੀਮਾਰ ਆਦਮੀ ਆਂ-ਮੈਨੂੰ ਸੱਤ ਗੋਲੀਆਂ ਲੱਗੀਆਂ ਸਨ ਤੇ ਗੋਲਾਬਾਰੀ ਦਾ ਧੱਕਾ ਵੀ ਮੈਨੂੰ ਲੱਗਾ ਸੀ, ਤੇ ਮੈਨੂੰ ਏਸ ਦੁਖਦਾਈ ਪਦਵੀ 'ਤੇ ਲੱਗਣ ਦੀ ਕੋਈ ਇਛਾ ਵੀ ਨਹੀਂ-ਪਰ ਹਰ ਹੀਲੇ ਮੈਂ ਬਿਨਾਂ ਕਿਸੇ ਸ਼ੇਖ਼ੀ ਦੇ ਕਹਿ ਸਕਨਾਂ ਕਿ ਮੈਂ ਉਸ ਤੋਂ ਕਿਸੇ ਤਰ੍ਹਾਂ ਵੀ ਮਾੜਾ ਸਿੱਧ ਨਹੀਂ ਹੋਣ ਲੱਗਾ।"

"ਸ਼ਾਇਦ ਕਮਾਂਡਰ ਨੂੰ ਨਹੀਂ ਪਤਾ ਕਿ ਤੂੰ ਯੁੱਧ-ਨੀਤੀ ਨੂੰ ਸਮਝਨੈਂ?"

"ਉਹ ਨਹੀਂ ਜਾਣਦਾ! ਪਰ ਸਭਨਾਂ ਨੂੰ ਇਹਦਾ ਪਤੈ-ਕਿਸੇ ਨੂੰ ਪੁੱਛ ਵੇਖ! ਕੁਦਰਤੀ ਗੱਲ ਏ, ਕਈਆਂ ਨੂੰ ਸਾੜੈ ਤੇ ਉਹ ਮੇਰੇ ਬਾਰੇ ਤੈਨੂੰ ਝੂਠ ਦਸਣਗੇ, ਪਰ ਹੈ ਇਹ ਇੱਕ ਹਕੀਕਤ!"

ਸਹਿਜੇ ਸਹਿਜੇ ਮਿਤਚੀਕ ਦਾ ਉਤਸ਼ਾਹ ਵੱਧਦਾ ਗਿਆ ਤੇ ਉਹ ਸਿਸਕੀਨ ਨੂੰ ਆਪਣੇ ਭੇਤਾਂ ਦਾ ਭਿਆਲ ਬਣਾਉਣ ਲੱਗਾ। ਉਹ ਸਾਰਾ ਸਾਰਾ ਦਿਨ ਇਕੱਠੇ ਰਹਿੰਦੇ। ਤੇ ਭਾਵੇਂ, ਅਜਿਹੀਆਂ ਕੁੱਝ ਕੁ ਹੀ ਗੱਲਾਂ-ਬਾਤਾਂ ਪਿਛੋਂ ਮਿਤਚੀਕ ਸਿਸਕੀਨ ਉੱਤੇ ਪੂਰੀ ਤਰ੍ਹਾਂ ਸ਼ੰਕਾ ਕਰਨ ਲੱਗਾ, ਪਰ ਉਹ ਉਸ ਤੋਂ ਬਿਨਾਂ ਰਹਿ ਵੀ ਨਾ ਸਕਿਆ। ਉਹ ਕੁੱਝ ਚਿਰ ਦੇ ਵਿਛੋੜੇ ਪਿਛੋਂ ਹੀ ਉਹਦੇ ਸਾਥ ਲਈ ਸਧਰਾ ਜਾਂਦਾ। ਸਿਸਕੀਨ ਨੇ ਇਸ ਸਬੰਧੀ ਉਹਨੂੰ ਆਪਣਾ ਗਿਆਨ ਦਿੱਤਾ ਕਿ ਪਹਿਰੇ ਤੇ ਰਸੋਈ ਦੀ ਡਿਊਟੀ ਨੂੰ ਕਿਵੇਂ ਘੁਸਾਈਦਾ ਹੈ-ਉਹ ਸਭ ਗੱਲਾਂ ਜੋ ਚਿਰੋਕੀਆਂ ਆਪਣਾ ਅਣੋਖ਼ਾਪਣ ਗੁਆ ਬੈਠੀਆਂ ਸਨ ਤੇ ਹੁਣ ਇੱਕ ਅਕਾਊ ਡਿਊਟੀ ਬਣ ਗਈਆਂ ਸਨ।

ਓਦੋਂ ਤੋਂ ਕੰਪਨੀ ਦੀ ਗਹਿਮਾ ਗਹਿਮੀ ਦੀ ਜ਼ਿੰਦਗੀ ਮਿਤਚੀਕ ਲਾਗਿਉਂ ਲੰਘਦੀ ਗਈ। ਹੁਣ ਉਹਨੂੰ ਕੰਪਨੀ ਦੇ ਰੁਖੇਵੇਂ ਦੇ ਮੁਖ-ਸੋਮੇ ਨਹੀਂ ਸੀ ਦਿਸਦੇ ਤੇ ਨਾ ਹੀ ਉਹ ਇਥੇ ਵਾਪਰਦੀ ਹਰ ਘਟਨਾ ਦੀ ਲੋੜ ਹੀ ਮਹਿਸੂਸ ਕਰਦਾ। ਇੱਕ ਨਵੀਂ ਤੇ ਦਲੇਰ ਜ਼ਿੰਦਗੀ ਦੇ ਉਹਦੇ ਸਾਰੇ ਸੁਫ਼ਨੇ ਏਸ ਵਖਰੇਵੇਂ ਤੇ ਪਾੜ ਵਿੱਚ ਹੀ ਡੁੱਬ ਗਏ, ਭਾਵੇਂ ਹੁਣ ਉਹਨੇ ਮੂੰਹ-ਭੰਨਵਾਂ ਜਵਾਬ ਦੇਣਾ ਤੇ ਲੋਕਾਂ ਤੋਂ ਨਾ ਡਰਨਾ ਸਿੱਖ ਲਿਆ ਸੀ। ਉਹ ਸੰਵਲਾ ਗਿਆ ਸੀ ਤੇ ਹੁਣ ਆਪਣੇ ਕਪੜਿਆਂ ਬਾਰੇ ਪਰਵਾਹ ਕਰਨ ਦੀ ਵੀ ਉਹ ਚਿੰਤਾ ਨਹੀਂ ਸੀ ਕਰਦਾ, ਇੰਜ ਉਪਰੋਂ-ਉਪਰੋਂ ਉਹ ਹੋਰਨਾਂ ਤੋਂ ਵੱਖ-ਵੱਖ, ਨਿਖੜਿਆ-ਨਿਖੜਿਆ ਨਹੀਂ ਸੀ ਜਾਪਦਾ।

# 10. ਭਾਜੜ ਪੈਣ ਲੱਗੀ

ਮਿਤਚੀਕ ਨੂੰ ਮਿਲਣ ਪਿਛੋਂ ਮੋਰੋਜ਼ਕੇ ਨੇ ਨਾ ਪਹਿਲਾਂ ਵਾਲ਼ੀ ਰੜਕ ਤੇ ਨਾ ਪਹਿਲਾਂ ਵਾਲੀ ਘ੍ਰਿਣਾ ਮਹਿਸੂਸ ਕੀਤੀ, ਤੇ ਇਸ ਗਲੋਂ ਉਹਨੂੰ ਹੈਰਾਨੀ ਹੋਈ। ਉਹਦੇ ਅੰਦਰ ਤਾਂ ਬਸ ਘਬਰਾਹਟ ਜੇਹੀ ਦਾ ਅਹਿਸਾਸ ਬਾਕੀ ਸੀ–ਇਹ ਗੰਦਾ ਆਂਡਾ ਉਹਦੇ ਰਾਹ ਵਿੱਚ ਮੁੜ ਕਿਉਂ ਆ ਗਿਆ ? ਇਹ ਤੇ ਇਹਦੇ ਨਾਲ਼ ਹੀ ਇਹ ਅਧ-ਚੇਤੰਨ ਜੇਹਾ ਨਿਸ਼ਚਾ ਵੀ ਕਿ ਉਹਦੇ ਨਾਲ਼ ਨਰਾਜ਼ ਹੋਣਾ ਉਹਦਾ, ਮੋਰੋਜ਼ਕੇ ਦਾ ਫ਼ਰਜ਼ ਹੈ। ਫਿਰ ਵੀ ਇਸ ਝੜਪ ਨੇ ਉਹਨੂੰ ਇਸ ਹਦ ਤੱਕ ਭੜਕਾ ਦਿੱਤਾ ਸੀ ਕਿ ਉਹ ਇਸ ਬਾਰੇ ਕਿਸੇ ਨਾ ਕਿਸੇ ਨਾਲ਼ ਗਲ ਕਰਨ ਲਈ ਸਧਰਾ ਗਿਆ।

"ਮੈਂ ਗਲੀ ਵਿੱਚ ਪਿਆ ਜਾਂਦਾ ਸਾਂ," ਉਹਨੇ ਦੁਬੋਵ ਨੂੰ ਕਿਹਾ, "ਸ਼ਲਦੀਬਾ ਦੇ ਟੋਲੇ ਦਾ ਉਹ ਜਣਾ ਮੋੜ 'ਤੇ ਮੈਨੂੰ ਆ ਟਕਰਿਆ। ਚੇਤਾ ਈ ਨਾ–ਉਹ ਜੀਹਨੂੰ ਮੈਂ ਚੁੱਕ ਕੇ ਲਿਆਂਦਾ ਸੀ ?"

"ਹਲਾ ਫਿਰ ?"

"ਫਿਰ ਕੀ ਹੋਣਾ ਸੀ। 'ਹੈਡ-ਕੁਆਰਟਰ ਕਿੱਥੇ ਈ ?' ਉਹਨੇ ਪੁਛਿਆ। 'ਔਹ,' ਮੈਂ ਦਸਿਆ, 'ਤੇਰੇ ਸੱਜੇ ਹੱਥ ਦੂਜਾ ਮਕਾਨ'।"

"ਫੇਰ ਕੀ ਹੋਇਆ ?" ਦੁਬੋਵ ਨੇ ਅਜੇ ਤੱਕ ਕੋਈ ਧਿਆਨ-ਯੋਗ ਗਲ ਨਾ ਸੁਣਦਿਆਂ ਪਰ ਇਹ ਸਿੱਟਾ ਕਢਦਿਆਂ ਕਿ ਉਹ ਹੋਰ ਕੁੱਝ ਦੱਸਣ ਵਾਲ਼ਾ ਹੈ, ਉਹਨੂੰ ਟੁੰਬਦਿਆਂ ਆਖਿਆ।

"ਬਸ, ਮੈਂ ਉਹਨੂੰ ਮਿਲਿਆਂ–ਹੋਰ ਕੀ ਹੋਣਾ ਸੀ ?" ਮੋਰੋਜ਼ਕੇ ਨੇ ਐਵੇਂ ਹੀ ਛਿਥਿਆਂ ਪੈਂਦਿਆਂ ਕਿਹਾ।

ਉਹਨੇ ਅਚਣਚੇਤ ਅਕੇਵਾਂ ਮਹਿਸੂਸ ਕੀਤਾ ਤੇ ਲੋਕਾਂ ਨਾਲ਼ ਗੱਲਾਂ ਕਰਨ ਦੀ ਉਹਦੀ ਸਾਰੀ ਚਾਹਨਾਂ ਮੁਕ ਗਈ। ਸੰਝ-ਨ੍ਰਿਤ 'ਤੇ ਜਾਣ ਦੀ ਥਾਂ ਜਿਵੇਂ ਕਿ ਉਹਦਾ ਮਨ ਸੀ, ਉਹ ਗਹਾੜੇ ਵਿੱਚ ਜਾ ਕੇ ਪਿਆ ਰਿਹਾ, ਪਰ ਉਹ ਸੌਂ ਨਾ ਸਕਿਆ। ਘ੍ਰਿਣਤ ਯਾਦਾਂ ਇੱਕ ਭਾਰੇ ਬੋਝ ਵਾਂਗ ਉਹਦੇ ਮਨ 'ਤੇ ਆ ਟਿਕੀਆਂ; ਉਹਨੂੰ ਜਾਪਿਆ ਕਿ ਮਿਤਚੀਕ ਨੇ ਜਾਣ-ਬੁੱਝ ਕੇ ਉਹਦਾ ਰਾਹ ਉਲੰਘਿਆ ਹੈ ਤਾਂ ਜੁ ਉਹ ਇਖ਼ਲਾਕ ਦੀ ਕਿਸੇ ਠੀਕ ਲੀਹ ਤੋਂ ਥਿੜਕ ਜਾਵੇ। ਅਗਲੇ ਭਲਕ ਉਹ ਦਿਨ ਭਰ ਇਧਰ ਉਧਰ ਭੌਂਦਾ ਰਿਹਾ, ਉਹਨੂੰ ਚੈਨ ਉਕਾ ਹੀ ਨਸੀਬ ਨਾ ਹੋਇਆ, ਤੇ ਉਹ ਮਿਤਚੀਕ ਕੋਲ਼ ਜਾਣ 'ਤੇ ਉਹਨੂੰ ਮਿਲਣ ਦੀ ਚਾਹ ਨੂੰ ਮੁੜ ਮੁੜ ਦਬਾਉਂਦਾ ਰਿਹਾ।

"ਅਸੀਂ ਏਥੇ ਹੱਥ 'ਤੇ ਹੱਥ ਧਰ ਕੇ ਕਿਉਂ ਬੈਠੇ ਆਂ ?" ਉਹਨੇ ਚਿੜ੍ਹ ਕੇ ਪਲਟਨ ਦੇ ਕਮਾਂਡਰ ਨੂੰ ਕਿਹਾ। "ਏਥੇ ਤਾਂ ਅਸੀਂ ਅਕੇਵੇਂ ਨਾਲ਼ ਈ ਗਲ-ਸੜ ਜਾਵਾਂਗੇ। ਸਾਡਾ ਲੇਵਿਨਸਨ

ਇਸ ਬਾਰੇ ਕੀ ਪਿਆ ਸੋਚਦੈ ?"

"ਹਾਂ, ਉਹ ਸੋਚਦੈ ਕਿ ਮੋਰੋਜ਼ਕੇ ਦਾ ਦਿਲ ਕਿਵੇਂ ਲਾਵੇ। ਇੰਜ ਬੈਠਿਆਂ ਤੇ ਇਸ ਬਾਰੇ ਸੋਚਦਿਆਂ ਸੋਚਦਿਆਂ ਤਾਂ ਉਹਦੀ ਪਤਲੂਨ ਵੀ ਘਸ ਗਈ ਏ।"

ਦੁਬੋਵ ਨੂੰ ਉਹਨਾਂ ਗੁੰਝਲਦਾਰ ਵਲਵਲਿਆਂ ਦਾ ਕੁੱਝ ਵੀ ਇਲਮ ਨਹੀਂ ਸੀ ਜਿਨ੍ਹਾਂ ਨੇ ਮੋਰੋਜ਼ਕੇ ਅੰਦਰ ਹਲ-ਚਲ ਮਚਾਈ ਹੋਈ ਸੀ। ਤੇ ਮੋਰੋਜ਼ਕਾ ਜਿਸ ਦਾ ਦਰਦ ਕਿਸੇ ਨਾ ਸੀ ਵੰਡਾਇਆ, ਪੋਟੇ ਪੋਟੇ ਦੁਖੀ ਸੀ ਤੇ ਉਹਨੂੰ ਮਹਿਸੂਸ ਪਿਆ ਹੁੰਦਾ ਸੀ ਕਿ ਜੇ ਛੇਤੀ ਹੀ ਅਮਲ ਵਿੱਚ ਜੁਝਣ ਦਾ ਮੌਕਾ ਉਹਨੂੰ ਨਾ ਮਿਲਿਆ ਤਾਂ ਉਹ ਪੀਣ ਲੱਗ ਪਏਗਾ। ਅੱਜ ਜ਼ਿੰਦਗੀ ਵਿੱਚ ਪਹਿਲੀ ਵਾਰ ਉਹ ਆਪਣੇ ਹੀ ਮਨੋ-ਵੇਗਾਂ ਨਾਲ਼ ਚੇਤੰਨ ਹੋਕੇ ਘੁਲ ਰਿਹਾ ਸੀ, ਪਰ ਉਹਦੀ ਇੱਛਾ-ਸ਼ਕਤੀ ਪੂਰਿਆਂ ਨਹੀਂ ਸੀ ਉਤਰ ਰਹੀ। ਬਸ ਇੱਕ ਸਬੱਬੀ ਘਟਨਾ ਨੇ ਹੀ ਉਹਨੂੰ ਟੋਟੇ ਟੋਟੇ ਹੋਣੋਂ ਬਚਾ ਲਿਆ।

ਇੱਕ ਪਸਿੱਤੀ ਜਿਹੀ ਥਾਂ ਜਾ ਟਿਕਣ ਕਾਰਨ ਲੇਵਿਨਸਨ ਦਾ ਦੂਜੇ ਦਸਤਿਆਂ ਨਾਲ਼ ਕਰੀਬ ਕਰੀਬ ਕੋਈ ਸੰਬੰਧ ਨਾ ਰਿਹਾ। ਅੱਧੀਆਂ ਪਚੱਧੀਆਂ ਖ਼ਬਰਾਂ ਜਿਹੜੀਆਂ ਉਹ ਕਦੀ ਕਦੀ ਇਕੱਠੀਆਂ ਕਰਨ ਵਿੱਚ ਸਫ਼ਲ ਹੁੰਦਾ ਉਹਨਾਂ ਤੋਂ ਭਗਦੜ ਦੀ ਡਰਾਉਣੀ ਮੂਰਤ ਦਾ ਪਤਾ ਲਗਦਾ। ਓਲਾਖੇ ਵਲੋਂ ਵਗਦੀ ਪੌਣ ਵਿੱਚ ਧੂਏਂ ਤੇ ਲਹੂ ਦੀ ਬੋ ਹੁੰਦੀ।

ਤਾਇਗਾ ਦੇ ਲੁਕਵੇਂ ਰਾਹਾਂ ਤੋਂ, ਜਿਨ੍ਹਾਂ ਨੂੰ ਵਰ੍ਹਿਆਂ ਤੋਂ ਮਨੁੱਖੀ ਪੈਰਾਂ ਨੇ ਨਹੀਂ ਸੀ ਛੁਹਿਆ, ਲੇਵਿਨਸਨ ਰੇਲਵੇ ਲਾਈਨ ਨਾਲ਼ ਸਬੰਧ ਕਾਇਮ ਕਰਨ ਵਿੱਚ ਸਫ਼ਲ ਹੋ ਗਿਆ। ਉਹਨੂੰ ਪਤਾ ਲੱਗਾ ਕਿ ਹਥਿਆਰਾਂ ਤੇ ਵਰਦੀਆਂ ਨਾਲ਼ ਭਰੀ ਇੱਕ ਫ਼ੌਜੀ ਗੱਡੀ ਛੇਤੀ ਹੀ ਇਦਰੋਂ ਲੰਘਣ ਵਾਲ਼ੀ ਹੈ; ਰੇਲਵਾਈਆਂ ਨੇ ਵਾਹਦਾ ਕੀਤਾ ਕਿ ਉਹ ਗੱਡੀ ਆਉਣ ਦੇ ਠੀਕ ਠੀਕ ਦਿਨ ਦੇ ਵਕਤ ਬਾਰੇ ਉਹਨੂੰ ਇਤਲਾਹ ਭੇਜ ਦੇਣਗੇ। ਇਹ ਜਾਣਦਿਆਂ ਕਿ ਦਸਤੇ ਦੇ ਟਿਕਾਣੇ ਦਾ ਸਵੇਰ ਜਾਂ ਅਵੇਰ ਪਤਾ ਲੱਗ ਹੀ ਜਾਵੇਗਾ, ਤੇ ਤਾਇਗਾ ਵਿੱਚ ਬਿਨਾਂ ਅਸਲ੍ਹੇ ਤੇ ਗਰਮ ਕਪੜਿਆਂ ਦੇ ਸਿਆਲ ਕੱਟਣਾ ਅਸੰਭਵ ਹੈ, ਲੇਵਿਨਸਨ ਨੇ ਪਹਿਲੀ ਝਪਟ ਦਾ ਫ਼ੈਸਲਾ ਕੀਤਾ। ਗਨਚਾਰੇਨਕੋ ਨੇ ਛੇਤੀ ਛੇਤੀ ਸੁਰੰਗਾਂ ਵਿਛਾ ਦਿੱਤੀਆਂ। ਇੱਕ ਧੁੰਦਲੀ ਰਾਤੀ, ਵੈਰੀ ਦੇ ਇਲਾਕੇ ਵਿੱਚ ਦੀ ਅਣ-ਗੌਲਿਆਂ ਅਛੋਪਲੇ ਜਿਹੇ ਅੱਖ ਬਚਾ ਕੇ ਨਿਕਲਦਿਆਂ ਦੁਬੋਵ ਦੀ ਪਲਟਨ ਅਚਣਚੇਤ ਹੀ ਰੇਲਵੇ ਲਾਈਨ 'ਤੇ ਅਪੜ ਗਈ।

ਗਨਚਾਰੇਨਕੋ ਦੀ ਸੁਰੰਗ ਨੇ ਮਾਲ ਦੇ ਡੱਬਿਆਂ ਨੂੰ ਬਾਕੀ ਦੀ ਮੇਲ-ਗੱਡੀ ਨਾਲੋਂ, ਬਿਨਾਂ ਮੁਸਾਫ਼ਰਾਂ ਦੇ ਡੱਬਿਆਂ ਨੂੰ ਕੋਈ ਨੁਕਸਾਨ ਪੁਚਾਇਆਂ, ਅੱਡ ਕਰ ਦਿੱਤਾ। ਧਮਾਕੇ ਦੇ ਖੜਾਕ ਵਿੱਚ, ਡਿਨਾਮਾਈਟ ਦੇ ਧੂਏਂ ਵਿੱਚ, ਰੇਲ ਦੀਆਂ ਬਰੂਦ ਨਾਲ਼ ਉਡੀਆਂ ਪਟੜੀਆਂ ਸਿਰਾਂ ਤੋਂ ਦੀ ਉਡਦੀਆਂ ਤੇ ਅਸਮਾਨ ਵਿੱਚ ਦੀ ਕੰਬਦੀਆਂ ਦੂਰ ਪਾਸਿਆਂ 'ਤੇ ਜਾ ਪਈਆਂ। ਫੀਤਾ ਜਿਹੜਾ ਸੁਰੰਗ ਨਾਲ਼ ਬੱਧਾ ਹੋਇਆ ਸੀ ਤਾਰਾਂ ਵਿੱਚ ਫਸ ਗਿਆ, ਜਿਸ ਨੂੰ, ਪਿਛੋਂ ਜਾ ਕੇ, ਵੇਖ ਵੇਖ ਲੋਕੀ ਇਹ ਬੁੱਝਣ ਲਈ ਮਗਜ਼ ਮਾਰ ਕੇ ਰਹਿ ਜਾਂਦੇ ਕਿ ਇਹ ਏਥੇ ਕਿਵੇਂ ਤੇ ਕਿਉਂ ਲਟਕਾਇਆ ਗਿਆ ਹੈ।

ਜਿੱਚਰ ਘੁੜ-ਸਵਾਰ ਸੰਤਰੀ ਪਾਸਲੇ ਇਲਾਕੇ ਵਿੱਚ ਇਧਰ ਉਧਰ ਤੇਜ਼ੀ ਨਾਲ਼

ਚੱਕਰ ਕੱਢਦੇ ਰਹੇ, ਦੁਬੋਵ, ਆਪਣੇ ਪੂਰੀ ਤਰ੍ਹਾਂ ਲੱਦੇ ਹੋਏ ਘੋੜਿਆਂ ਨਾਲ਼, ਸਵੀਆਗੀਨੋ ਦੇ ਜੰਗਲ ਵਿੱਚ ਉਡੀਕਦਾ ਰਿਹਾ ਤੇ ਫੇਰ ਰਾਤੀਂ ਪਹਾੜੀ ਖੱਡਾਂ ਥਾਣੀ ਆਪਣੇ ਟਿਕਾਣੇ ਵੱਲ ਵਧਿਆ। ਕੁੱਝ ਕੁ ਦਿਨਾਂ ਵਿੱਚ ਹੀ ਉਹ, ਇੱਕ ਬੰਦਾ ਵੀ ਗੁਆਏ ਬਿਨਾਂ, ਸ਼ਿਬੀਸ਼ੀ ਜਾ ਪੁੱਜਾ।

"ਹਲਾ, ਬਾਕਲਾਨਵ, ਹੁਣ ਡਟੇ ਰਹੋ!" ਲੇਵਿਨਸਨ ਨੇ ਕਿਹਾ, ਤੇ ਉਹਦੀਆਂ ਸੁੰਗੇੜੀਆਂ ਨਜ਼ਰਾਂ ਤੋਂ ਕੁੱਝ ਸਮਝ ਨਹੀਂ ਸੀ ਪੈਂਦੀ ਕਿ ਉਹ ਮਖ਼ੌਲ ਪਿਆ ਕਰਦਾ ਹੈ ਜਾਂ ਪੂਰੀ ਗੰਭੀਰਤਾ ਨਾਲ਼ ਆਖ ਰਿਹਾ ਹੈ। ਓਸੇ ਦਿਨ ਉਹਨੇ ਸਬੋ ਭੰਡਾਰ–ਫ਼ੌਜੀ ਓਵਰਕੋਟ, ਕਾਰਤੂਸ, ਸੈਫ਼, ਤੇ ਰਸਕ ਆਪਣੇ ਜਵਾਨਾਂ ਵਿੱਚ ਵੰਡ ਦਿੱਤੇ, ਤੇ ਓਨਾ ਕੁ ਸਮਾਨ ਹੀ ਰਹਿਣ ਦਿੱਤਾ ਜਿੰਨਾ ਲਾਦੂ ਘੋੜੇ ਚੁੱਕ ਸਕਦੇ ਸਨ।

ਉੱਸੂਰੀ ਦੇ ਕੰਢਿਆਂ ਤੱਕ ਊਲਾਖੇ ਦੀ ਸਾਰੀ ਦੀ ਸਾਰੀ ਵਾਦੀ ਵੈਰੀ ਦੇ ਕਬਜ਼ੇ ਵਿੱਚ ਸੀ। ਇਰੋਖੇਦਜ਼ਾ ਦੇ ਮੁਹਾਣੇ 'ਤੇ ਨਵੇਂ ਦਲ ਇਕੱਠੇ ਹੋ ਰਹੇ ਸਨ; ਜਪਾਨੀ ਸਕਾਊਟ ਥਾਂ ਥਾਂ ਕਿਸੇ ਮਾਰ ਪਿੱਛੇ ਹਰਲ ਹਰਲ ਕਰਦੇ ਪਏ ਫਿਰਦੇ ਸਨ, ਉਹਨਾਂ ਦਾ ਕਈ ਵਾਰ ਲੇਵਿਨਸਨ ਦੀ ਘੁੜ–ਸਵਾਰ ਗਸ਼ਤ ਨਾਲ਼ ਟਾਕਰਾ ਵੀ ਹੋਇਆ ਸੀ। ਅਗਸਤ ਦੇ ਅਖ਼ੀਰ ਵਿੱਚ ਜਪਾਨੀਆਂ ਨੇ ਉਤਾੜ੍ਹ ਵਲ ਵਧਣਾ ਸ਼ੁਰੂ ਕੀਤਾ। ਉਹ ਸੁੰਘ ਸੁੰਘ ਕੇ ਪੈਰ ਪੁਟਦਿਆਂ ਤੇ ਆਪਣੇ ਪਾਸਿਆਂ ਵੱਲ ਤਕੜੀਆਂ ਗਾਰਦਾਂ ਭੇਜਦਿਆਂ ਹੌਲੀ ਹੌਲੀ ਅਗਾਂਹ ਵੱਧ, ਰਾਹ ਵਿੱਚ ਉਹ ਕਿਨਾ ਕਿੰਨਾ ਚਿਰ ਅਟਕੇ ਰਹਿੰਦੇ। ਉਹਨਾਂ ਦੇ ਕੂਚ ਦੇ ਫ਼ੌਲਾਦੀ ਇਰਾਦੇ ਵਿੱਚ, ਭਾਵੇਂ ਉਹ ਸਹਿਜੇ ਸਹਿਜੇ ਵਧ ਰਹੇ ਸਨ, ਕਿਸੇ ਓਸ ਤਾਕਤ ਦਾ ਅਹਿਸਾਸ ਹੁੰਦਾ ਸੀ ਜਿਹੜੀ ਭਰੋਸੇ ਵਾਲੀ, ਸਮਝਦਾਰ ਪਰ ਅੰਨ੍ਹੀ ਸੀ।

ਲੇਵਿਨਸਨ ਦੇ ਸਕਾਊਟ ਸਹਿਮੀਆਂ ਨਜ਼ਰਾਂ ਨਾਲ਼ ਵਾਪਸ ਆਏ, ਉਹਨਾਂ ਦੀਆਂ ਰਿਪੋਰਟਾਂ ਇੱਕ ਦੂਜੇ ਨੂੰ ਰੱਦ ਕਰਦੀਆਂ ਸਨ।

"ਕੀ ਪਿਆ ਆਹਨੈਂ ?" ਲੇਵਿਨਸਨ ਨੇ ਕੋਰੀ ਤਰ੍ਹਾਂ ਪੁਛਿਆ, "ਕਲ ਤੂੰ ਦੱਸਿਆ ਸੀ ਉਹ ਸਲੋਮੇਨਾਇਆ ਵਿੱਚ ਨੇ, ਤੇ ਅੱਜ ਸਵੇਰੇ ਮੋਨਾਕੀਨੋ ਦਾ ਨਾਂ ਲਿਆ ਸੀ। ਇਸਦਾ ਮਤਲਬ ਤਾਂ ਇਹ ਹੋਇਆ ਕਿ ਉਹ ਪਿਛਾਂਹ ਵਲ ਵਧ ਰਹੇ ਨੇ!"

"ਮੈਨੂੰ ਨ–ਨਹੀਂ ਪਤਾ," ਸਕਾਊਟ ਨੇ ਥਥਲਾਂਦਿਆਂ ਕਿਹਾ। "ਹੋ ਸਕਦੈ ਸੋਲੋਮੇਨਾਇਆ ਵਿੱਚ ਉਹਨਾਂ ਦਾ ਮੁਹਰੈਲ ਦਸਤਾ ਪੁਜਿਆ ਹੋਵੇ..."

"ਪਰ ਤੈਨੂੰ ਕਿਵੇਂ ਪਤੈ, ਮੋਨਾਕੀਨੋ ਵਿੱਚ ਉਹਨਾਂ ਦਾ ਮੁਹਰੈਲ ਦਸਤਾ ਨਹੀਂ, ਵੱਡਾ ਦਲ ਏ ?"

"ਕਿਸਾਨ ਪਏ ਆਂਹਦੇ ਸਨ।"

"ਤੇਰੀ ਤੇ ਤੇਰੇ ਕਿਸਾਨਾਂ ਦੀ! ਤੈਨੂੰ ਹੁਕਮ ਕੀ ਸੀ ?"

ਤਾਂ ਸਕਾਊਟ ਕੋਈ ਕਹਾਣੀ ਘੜ ਕੇ ਸੁਣਾ ਦੇਂਦਾ ਕਿ ਵੈਰੀ ਦੇ ਹੋਰ ਨੇੜੇ ਅਪੜਨਾ ਕਿਵੇਂ ਅਸੰਭਵ ਸੀ। ਅਸਲ ਵਿੱਚ ਗੱਲ ਇਹ ਵਾਪਰੀ ਸੀ ਕਿ ਤੀਵੀਆਂ ਦੀਆਂ ਗੱਪਾਂ ਸੁਣ ਕੇ ਹੀ ਉਹ ਏਨਾ ਤ੍ਰਹਿ ਗਿਆ ਸੀ ਕਿ ਉਹ ਵੈਰੀ ਤੋਂ ਦਸ ਮੀਲ ਉਰ੍ਹਾਂ ਹੀ ਦਿਲ ਛੱਡ ਬੈਠਾ

ਸੀ, ਅਗਾਂਹ ਜਾਣ ਦਾ ਜੇਰਾ ਨਾ ਪਿਆ ਤੇ ਉਹ ਦਸਤੇ ਵਿੱਚ ਮੁੜਨ ਦੀ ਕਿਸੇ ਸੌਖੀ ਘੜੀ ਦੀ ਉਡੀਕ ਵਿੱਚ ਝਾੜੀਆਂ ਵਿੱਚ ਹੀ ਬੈਠਾ ਸਿਗਰਟਾਂ ਪੀਂਦਾ ਰਿਹਾ।

"ਮੈਂ ਚਾਹੁਨੈਂ ਓਥੇ ਤੂੰ ਆਪਣੀ ਲੱਤ ਅੜਾਈ ਹੁੰਦੀ," ਉਹਨੇ ਹੁਣ ਲੇਵਿਨਸਨ ਵਲ ਇੱਕ ਕਿਸਾਨ ਦੀਆਂ ਖਚਰੀਆਂ, ਝਮਕਦੀਆਂ ਅੱਖਾਂ ਨਾਲ਼ ਝਾਕਦਿਆਂ ਸੋਚਿਆ।

"ਤੈਨੂੰ ਓਥੇ ਆਪੀਂ ਜਾਣਾ ਪਏਗਾ," ਲੇਵਿਨਸਨ ਨੇ ਬਾਕਲਾਨਵ ਨੂੰ ਕਿਹਾ। "ਨਹੀਂ ਤਾਂ ਇਥੇ ਅਸੀਂ ਮੱਖੀਆਂ ਵਾਂਗ ਕਾਬੂ ਆ ਜਾਵਾਂਗੇ। ਇਹ ਲੋਕ ਕੁੱਝ ਕਰਨ ਜੋਗੇ ਨਹੀਂ। ਕਿਸੇ ਨੂੰ ਨਾਲ਼ ਲੈ ਤੇ ਪਹੁ-ਫੁਟਾਲੇ ਤੋਂ ਪਹਿਲਾਂ ਈ ਤੁਰ ਪੌ।"

"ਨਾਲ਼ ਕੀਹਨੂੰ ਖੜਾਂ ?" ਬਾਕਲਾਨਵ ਨੇ ਪੁਛਿਆ। ਉਹਨੇ ਗੌਰਾ ਤੇ ਚਿੰਤਾਵਾਨ ਦਿਸਣ ਦਾ ਜਤਨ ਕੀਤਾ, ਭਾਵੇਂ ਉਹਦੇ ਅੰਦਰ ਸਭ ਕੁੱਝ ਲੜਾਈ ਦੇ ਜੋਸ਼ ਤੇ ਖ਼ੁਸ਼ੀ ਨਾਲ਼ ਥਰਕ ਰਿਹਾ ਸੀ। ਲੇਵਿਨਸਨ ਵਾਂਗ ਉਹ ਆਪਣੇ ਅਸਲੀ ਜਜ਼ਬਿਆਂ ਨੂੰ ਲੁਕਾਉਣਾ ਜ਼ਰੂਰੀ ਸਮਝਦਾ ਸੀ।

"ਜੀਹਨੂੰ ਮਰਜ਼ੀ ਲੈ ਜਾ। ਹਾਂ, ਉਹਨੂੰ ਕੁਬਰਾਕ ਦੀ ਪਲਟਨ ਦੇ ਨਵੇਂ ਬੰਦੇ ਨੂੰ ਈ ਲੈ ਜਾ... ਕੀ ਨਾਂ ਏ ਉਹਦਾ-ਮਿਤਚੀਕ ? ਨਾਲ਼ੇ ਤੈਨੂੰ ਤੱਕਣ ਦਾ ਮੌਕਾ ਮਿਲ ਜਾਊ ਕਿ ਉਹ ਕਿਸ ਤਰ੍ਹਾਂ ਦਾ ਏ। ਵੇਖਦੈਂ ਨਾ, ਲੋਕਾਂ ਦੀ ਉਹਦੇ ਬਾਰੇ ਬੜੀ ਮਾੜੀ ਰਾਏ ਆ; ਸ਼ਾਇਦ ਉਹਨਾਂ ਦਾ ਖ਼ਿਆਲ ਗ਼ਲਤ ਏ।"

ਸਕਾਊਟ ਦਾ ਇਹ ਕੰਮ ਮਿਤਚੀਕ ਦੇ ਮਨ ਲੱਗਾ। ਕੰਪਨੀ ਵਿੱਚ ਬਿਤਾਏ ਇਸ ਥੋੜੇ ਜਿਹੇ ਸਮੇਂ ਵਿੱਚ ਉਹਨੇ ਏਨੇ ਅਧੂਰੇ ਕੰਮ, ਏਨੇ ਕੱਚੇ ਕੌਲ ਕਰਾਰ ਤੇ ਆਸਾਂ ਉਮੈਦਾਂ ਇਕੱਠੀਆਂ ਕਰ ਲਈਆਂ ਸਨ ਕਿ ਇੱਕ ਇੱਕ ਕਰਕੇ, ਇਹਨਾਂ ਵਿੱਚੋਂ ਇੱਕ ਦੀ ਪੂਰੀਤ ਦਾ ਨਾ ਕੋਈ ਅਰਥ ਹੋਣਾ ਸੀ ਨਾ ਕੋਈ ਕਦਰ। ਪਰ ਸਮੁੱਚੇ ਰੂਪ ਵਿੱਚ ਲਿਆਂ ਉਹਨਾਂ ਦਾ ਉਸ ਉੱਤੇ ਬੜਾ ਕਰੜਾ ਤੇ ਦੁਖਦਾਈ ਭਾਰ ਪੈਂਦਾ ਸੀ, ਜਿਸ ਨਾਲ਼ ਉਹਨੂੰ ਉਹਨਾਂ ਦੇ ਮੂਰਖਤਾ ਦੀ ਹੱਦ ਤੱਕ ਸੌੜੇ ਘੇਰੇ ਵਿੱਚੋਂ ਬਚ ਨਿਕਲਣਾ ਅਸੰਭਵ ਹੋ ਜਾਂਦਾ। ਉਹਨੂੰ ਜਾਪਦਾ ਸੀ ਕਿ ਉਹ ਬੱਸ ਇੱਕ ਦਲੇਰ ਵਾਰ ਨਾਲ਼ ਹੀ ਇਹਨੂੰ ਤੋੜ ਕੇ ਬਾਹਰ ਨਿਕਲ ਸਕਦਾ ਸੀ।

ਉਹ ਸਰਘੀ ਵੇਲੇ ਤੋਂ ਪਹਿਲਾਂ ਹੀ ਟੁਰ ਪਏ। ਪਰਬਤ-ਲੜੀ ਉੱਤੇ ਤਾਇਗਾ ਦੀ ਸਿਖਰ ਰਤਾ ਕੁ ਗੁਲਾਬੀ ਭਾਹ ਮਾਰਦੀ ਸੀ; ਪਹਾੜ ਦੇ ਪੈਰੀਂ ਵਸਦੇ ਪਿੰਡ ਵਿੱਚੋਂ ਕੁੱਕੜ ਦੀ ਦੂਜੀ ਬਾਂਗ ਸੁਣਾਈ ਦਿੱਤੀ। ਠੰਢ ਪਈ ਪੈਂਦੀ ਸੀ, ਹਨੇਰਾ ਹਨੇਰਾ ਸੀ ਤੇ ਕੁੱਝ ਕੁੱਝ ਡਰ ਪਿਆ ਆਉਂਦਾ ਸੀ। ਅਸਧਾਰਨ ਚੁਗਿਰਦੇ, ਖ਼ਤਰੇ ਦੀ ਅਗੇਤ-ਨਿਸ਼ਾਨੀ, ਤੇ ਸਫ਼ਲਤਾ ਦੀ ਆਸ ਨੇ ਉਹਨਾਂ ਵਿੱਚ ਉਹ ਜੁਝਾਰ-ਰੂਹ ਜਗਾ ਦਿੱਤੀ, ਜਿਹੜੀ ਬਾਕੀ ਸਭਨਾਂ ਜਜ਼ਬਿਆਂ 'ਤੇ ਭਾਰੂ ਹੋ ਜਾਂਦੀ ਹੈ। ਉਹਨਾਂ ਦੇ ਲਹੂ ਵਿੱਚ ਨਿੱਘੀ ਨਿੱਘੀ ਝਰਨਾਟ ਪਈ ਛਿੜਦੀ ਸੀ; ਉਹਨਾਂ ਦੇ ਪੱਠੇ ਤਣੇ ਹੋਏ ਸਨ; ਹਵਾ ਕਕਰੀਲੀ, ਬਲਦੀ, ਬਿਜਲੀ ਨਾਲ਼ ਭਰੀ ਤੇ ਤਿੜ ਤਿੜ ਕਰਦੀ ਜਾਪਦੀ ਸੀ।

"ਨਹੀਓਂ ਰੀਸਾਂ, ਤੇਰੀ ਘੋੜੀ ਤਾਂ ਬਈ ਇੱਕ ਨਜ਼ਾਰਾ ਏ!" ਬਾਕਲਾਨਵ ਬੋਲਿਆ। "ਇਹਦੀ ਦੇਖ ਭਾਲ ਨਹੀਂ ਕਰਦਾ ਤੂੰ ? ਮੇਰਾ ਖ਼ਿਆਲ ਏ ਓਸ ਮੂਰਖ ਕੁਬਰਾਕ ਨੇ ਤੈਨੂੰ ਨਹੀਂ

ਸਮਝਾਇਆ, ਇਹਦੀ ਦੇਖ ਭਾਲ ਕਿਵੇਂ ਕਰਨੀ ਏਂ ?" ਬਾਕਲਾਨਵ ਨੂੰ ਯਕੀਨ ਨਹੀਂ ਸੀ ਆ ਸਕਦਾ ਕਿ ਬੰਦਾ ਜੀਹਨੂੰ ਘੋੜਿਆਂ ਦਾ ਗਿਆਨ ਹੋਵੇ, ਘੋੜੀ ਦਾ ਇਹ ਹਾਲ ਕਰ ਸਕਦਾ ਹੈ।

"ਕੀ ਉਹਨੇ ਤੈਨੂੰ ਨਹੀਂ ਸਮਝਾਇਆ ?"

"ਖ਼ੈਰ, ਵੇਖੇਂ ਨਾ..." ਮਿਤਚੀਕ ਨੇ ਘਬਰਾਹਟ ਵਿੱਚ ਆਖਿਆ, "ਉਹ ਬਹੁਤਾ ਸਹਾਈ ਨਹੀਂ। ਕੁੱਝ ਸਮਝ ਨਹੀਂ ਪੈਂਦੀ ਕਿ ਬੰਦਾ ਸਲਾਹ ਕੀਹਤੋਂ ਲਵੇ।"

ਝੂਠੀ ਗੱਲ ਕਹਿਣੋਂ ਸ਼ਰਮਾ ਕੇ ਉਹਨੇ ਕਾਠੀ 'ਤੇ ਬੈਠਿਆਂ ਇੱਕ ਪਲਸੇਟਾ ਜਿਹਾ ਮਾਰਿਆ ਤੇ ਬਾਕਲਾਨਵ ਵਲ ਨਾ ਤੱਕਿਆ।

"ਖ਼ੈਰ, ਤੂੰ ਕਿਸੇ ਨੂੰ ਵੀ ਤਾਂ ਪੁਛ ਸਕਨੈਂ। ਕਿੰਨੇ ਜਣੇ ਨੇ ਏਥੇ ਜਿਨ੍ਹਾਂ ਨੂੰ ਘੋੜਿਆਂ ਦੀ ਸਮਝ ਏ। ਤੇ ਬੜੇ ਚੰਗੇ ਸਿਪਾਹੀ ਵੀ ਨੇ ਉਹ।"

ਸਿਸਕੀਨ ਦੀ ਰਾਏ ਦੇ ਬਾਵਜੂਦ ਜਿਹੜੀ ਮਿਤਚੀਕ ਦੇ ਮਨ 'ਤੇ ਨਕਸ਼ ਹੋ ਚੁੱਕੀ ਸੀ, ਉਹ ਬਾਕਲਾਨਵ ਨੂੰ ਪਸੰਦ ਕਰਨ ਲੱਗਾ। ਕਿੰਨਾ ਸਡੌਲ ਤੇ ਪੀਡਾ ਸੀ ਉਹ, ਤੇ ਉਹ ਕਾਠੀ 'ਤੇ ਇੰਜ ਬੈਠਾ ਸੀ ਜਿਵੇਂ ਇਹਦੇ ਨਾਲ਼ ਈ ਸੀਤਾ ਹੋਇਆ ਹੋਵੇ। ਉਹਦੀਆਂ ਅੱਖਾਂ ਭੂਰੀਆਂ ਤੇ ਚੇਤੰਨ ਸਨ; ਉਹ ਹਰ ਗੱਲ ਨੂੰ ਝੱਟ ਸਮਝ ਜਾਂਦਾ ਸੀ, ਉਹ ਝੱਟ ਨਿਤਾਰਾ ਕਰ ਲੈਂਦਾ ਸੀ ਕਿ ਕਿਹੜੀ ਗੱਲ ਮਹਾਨਤਾ ਵਾਲ਼ੀ ਹੈ ਤੇ ਕਿਹੜੀ ਐਵੇਂ ਮਮੂਲੀ, ਤੇ ਤੁਰਤ ਅਮਲੀ ਸਿੱਟੇ ਕੱਢ ਲੈਂਦਾ ਸੀ।

"ਵੇਖੇਂ ਨਾ ਜੁਆਨਾ! ਸਮਝ ਨਹੀਂ ਆਉਂਦੀ ਤੇਰੀ ਕਾਠੀ ਕਿਉਂ ਇੰਜ ਪਈ ਖਿਸਕਦੀ ਏ! ਤੂੰ ਕਾਠੀ ਦੀ ਪਿਛਲੀ ਵੱਧਰੀ ਏਨੀ ਕਸ ਕੇ ਕਿਉਂ ਬੰਨ੍ਹੀ ਹੋਈ ਆ। ਗੱਲ ਉਲਟ ਹੋਣੀ ਚਾਹੀਦੀ ਸੀ, ਜਣਿਆਂ! ਆ ਇਹਨੂੰ ਠੀਕ ਕਰ ਦੇਈਏ।"

ਏਦੂੰ ਪਹਿਲਾਂ ਕਿ ਮਿਤਚੀਕ ਨੂੰ ਗ਼ਲਤ ਗੱਲ ਦਾ ਅਹਿਸਾਸ ਹੁੰਦਾ, ਬਾਕਲਾਨਵ ਘੋੜੇ ਤੋਂ ਲੱਥਾ ਤੇ ਵੱਧਰੀਆਂ ਨੂੰ ਠੀਕ ਕਰਨ ਵਿੱਚ ਜੁਟ ਗਿਆ।

"ਵਾਹ ਬਈ ਵਾਹ! ਜੀਨ ਵੀ ਤਾਂ ਵੇਖ ਕਿਵੇਂ ਗੁੱਛਾ ਮੁਛਾ ਹੋਈ ਪਈ ਆ। ਲਹਿ ਪਰ੍ਹਾਂ ਘੋੜੀ ਤੋਂ-ਸਤਿਆਨਾਸ ਕਰ ਛਡੇਂਗਾ ਇਹਦਾ। ਅਸੀਂ ਨਵੇਂ ਸਿਰਿਓਂ ਕਾਠੀ ਪਾਵਾਂਗੇ।"

ਕੁੱਝ ਮੀਲਾਂ ਦਾ ਪੈਂਡਾ ਮਾਰਨ ਪਿਛੋਂ ਹੀ ਮਿਤਚੀਕ ਨੂੰ ਪੂਰਾ ਪੂਰਾ ਯਕੀਨ ਹੋ ਗਿਆ ਕਿ ਬਾਕਲਾਨਵ ਉਹਦੇ ਨਾਲ਼ੋਂ ਕਿਤੇ ਹੁਸ਼ਿਆਰ ਤੇ ਸਿਆਣਾ ਹੈ, ਹੋਰ ਇਹ, ਕਿ ਉਹ ਤਕੜਾ ਤੇ ਦਲੇਰ ਆਦਮੀ ਹੈ, ਤੇ ਉਹਨੂੰ, ਮਿਤਚੀਕ ਨੂੰ, ਬਿਨਾਂ ਚੂੰ-ਚਰਾਂ ਦੇ ਸਦਾ ਉਹਦਾ ਹੁਕਮ ਮੰਨਣਾ ਚਾਹੀਦਾ ਹੈ। ਦੂਜੇ ਪਾਸੇ, ਮਿਤਚੀਕ ਵੱਲ ਬਾਕਲਾਨਵ ਦੀ ਪਹੁੰਚ ਵਿੱਚ ਕੋਈ ਪੱਖਪਾਤ ਨਹੀਂ ਸੀ, ਭਾਵੇਂ ਉਹਨੂੰ ਆਪਣੇ ਵਧੀਆਪਣ ਦਾ ਛੇਤੀ ਹੀ ਅਹਿਸਾਸ ਹੋ ਗਿਆ; ਉਹ ਬੇਲਾਗ ਦੇਖ-ਭਾਲ ਰਾਹੀਂ ਉਹਦੀ ਅਸਲੀ ਕੀਮਤ ਜਾਣਨ ਦਾ ਜਤਨ ਕਰਦਿਆਂ ਉਹਨੂੰ ਬਰਾਬਰ ਦਾ ਸਮਝ ਕੇ ਗੱਲਾਂ ਕਰ ਰਿਹਾ ਸੀ।

"ਸਾਡੇ ਪਾਸ ਤੈਨੂੰ ਕੀਹਨੇ ਭੇਜਿਐ ?"

"ਮੈਂ ਇੱਥੇ ਆਪ ਆਇਆਂ; ਮੈਕਸੀਮਲਿਸਟਾਂ ਨੇ ਮੈਨੂੰ ਤੁਹਾਡਾ ਟਿਕਾਣਾ ਦਸਿਆ

ਸੀ।"

ਸਤਾਸ਼ਿਨਸਕੀ ਦੇ ਅਬੋਧ ਪ੍ਰਤੀ-ਕਰਮ ਦਾ ਚੇਤਾ ਕਰਦਿਆਂ ਮਿਤਚੀਕ ਨੇ ਇਸ ਜਥੇਬੰਦੀ ਦਾ ਜੀਹਨੇ ਉਹਨੂੰ ਘੱਲਿਆ ਸੀ, ਮਜ਼ਾਕ ਉਡਾਉਣ ਦਾ ਜਤਨ ਕੀਤਾ।

"ਮੈਕਸੀਮਲਿਸਟੀਏ ? ਉਹਨਾਂ ਨਾਲ਼ ਤਾਂ ਮਿਲਣਾ ਈ ਘਾਟੇ ਦਾ ਸੌਦਾ ਏ-ਨਿਰੇ ਲਫੰੜੀ ਨੇ ਉਹ ਤਾਂ।"

"ਸਹੁਰੇ ਹੋਣ, ਮੈਨੂੰ ਕੀ ਉਹਨਾਂ ਨਾਲ਼। ਬੱਸ ਉਹਨਾਂ ਵਿੱਚ ਮੇਰੇ ਹਾਈ ਸਕੂਲ ਦੇ ਕੁੱਝ ਜਮਾਤੀ ਨੇ, ਤੇ ਮੈਂ..."

"ਤਾਂ ਤੂੰ ਹਾਈ ਸਕੂਲ ਦੀ ਪੜ੍ਹਾਈ ਵੀ ਕੀਤੀ ਆ ?"

"ਕੀ ? ਹਾਂ, ਕੀਤੀ ਆ ?"

"ਸੁਹਣੀ ਗੱਲ ਏ ! ਮੈਂ ਵੀ ਇੱਕ ਦਸਤਕਾਰੀ ਦੇ ਸਕੂਲ ਵਿੱਚ ਦਾਖ਼ਲ ਹੋਇਆ ਸਾਂ, ਖਰਾਦੀਏ ਦਾ ਕੰਮ ਸਿੱਖਣਾ ਚਾਹੁੰਦਾ ਸਾਂ। ਪਰ ਮੈਂ ਸਿਖ ਨਾ ਸਕਿਆ। ਬੜਾ ਚਿਰਾਕਾ ਸ਼ੁਰੂ ਕੀਤਾ ਸੀ ਮੈਂ," ਉਹਨੇ ਜਿਵੇਂ ਉਹ ਮਾਫ਼ੀ ਮੰਗ ਰਿਹਾ ਹੁੰਦਾ ਹੈ ਆਖਿਆ, "ਏਦੂੰ ਪਹਿਲਾਂ ਆਪਣੇ ਛੋਟੇ ਭਰਾ ਦੇ ਵੱਡਿਆਂ ਹੋਣ ਤੱਕ ਇੱਕ ਜਹਾਜ਼ਸਾਜ਼ੀ ਦੇ ਕਾਰਖ਼ਾਨੇ ਵਿੱਚ ਲੱਗਾ ਰਿਹਾ, ਤੇ ਫੇਰ ਆਹ ਗੜਬੜੀ ਸ਼ੁਰੂ ਹੋ ਗਈ..."

ਕੁੱਝ ਕੁ ਮਿੰਟਾਂ ਦੀ ਚੁੱਪ ਪਿਛੋਂ ਉਹਨੇ ਸਹਿਜੇ ਸਹਿਜੇ ਤੇ ਸੋਚੀਂ ਪਿਆਂ ਆਖਿਆ, "ਹਾਂ, ਹਾਈ ਸਕੂਲ... ਮੈਂ ਵੀ ਨਿੱਕੇ ਹੁੰਦਿਆਂ ਹਾਈ ਸਕੂਲ ਵਿੱਚ ਪੜ੍ਹਨਾ ਚਾਹੁੰਦਾ ਸਾਂ, ਪਰ ਤੂੰ ਜਾਣਦਾ ਈ ਏਂ ਜਿਵੇਂ ਹੁੰਦੈ।"

ਮਿਤਚੀਕ ਦੇ ਅਚਨਚੇਤੀ ਜ਼ਿਕਰ ਨੇ ਬਾਕਲਾਨਵ ਦੇ ਮਨ ਵਿੱਚ ਅਣਚਾਹੀਆਂ ਯਾਦਾਂ ਦੇ ਝੱਖੜ ਝੁਲਾ ਦਿੱਤੇ। ਅਚਣਚੇਤੀ ਵੇਗ ਨਾਲ਼ ਮਿਤਚੀਕ ਨੇ ਦਲੀਲ ਦੇਣੀ ਸ਼ੁਰੂ ਕੀਤੀ ਕਿ ਜੇ ਬਾਕਲਾਨਵ ਹਾਈ ਸਕੂਲ ਵਿੱਚ ਦਾਖ਼ਲ ਨਹੀਂ ਹੋ ਸਕਿਆ ਤਾਂ ਇਹ ਕੋਈ ਮਾੜੀ ਗਲ ਨਹੀਂ, ਸਗੋਂ ਚੰਗਾ ਹੀ ਹੋਇਆ। ਉਹਦੇ ਭਾਵਾਂ ਨੂੰ ਸਮਝਿਆਂ ਬਿਨਾਂ ਉਹ ਬਾਕਲਾਨਵ ਨੂੰ ਪ੍ਰੇਰਨਾ ਦੇਣ ਲੱਗਾ ਕਿ ਪੜ੍ਹਿਆ ਲਿਖਿਆ ਨਾ ਹੋਣ ਦੇ ਬਾਵਜੂਦ ਉਹ ਇੱਕ ਸਿਆਣਾ ਤੇ ਸੁਚੱਜਾ ਨੌਜੁਆਨ ਹੈ। ਪਰ ਬਾਕਲਾਨਵ ਨੂੰ ਆਪਣੀ ਪੜ੍ਹਾਈ ਦੀ ਘਾਟ ਵਿੱਚ ਕੋਈ ਖ਼ਾਸ ਲਾਭ ਨਹੀਂ ਸੀ ਦਿਸਦਾ, ਉਹ ਮਿਤਚੀਕ ਦੀਆਂ ਬੁਹਤੀਆਂ ਗੁੰਝਲਦਾਰ ਦਲੀਲਾਂ ਨੂੰ ਸਮਝ ਨਾ ਸਕਿਆ। ਕੁੱਝ ਵੀ ਹੋਵੇ, ਉਹ ਇੱਕ ਦੂਜੇ ਨਾਲ਼ ਦਿਲ ਖੋਹਲ ਕੇ ਗੱਲਾਂ ਨਾ ਕਰ ਸਕੇ। ਦੋਹਾਂ ਨੇ ਅੱਡੀਆਂ ਲਾਈਆਂ ਤੇ ਬੜਾ ਚਿਰ ਚੁਪ ਚਾਪ ਘੋੜੇ ਦੁੜਾਂਦੇ ਰਹੇ।

ਰਾਹ ਵਿੱਚ ਉਹ ਆਪਣੇ ਸਕਾਊਟਾਂ ਨੂੰ ਮਿਲੇ ਜਿਨ੍ਹਾਂ ਪਹਿਲਾਂ ਵਾਂਗ ਹੀ ਕੋਰਾ ਝੂਠ ਬੋਲਿਆ। ਬਾਕਲਾਨਵ ਨੇ ਸਿਰਫ਼ ਆਪਣਾ ਸਿਰ ਹੀ ਹਿਲਾਇਆ। ਸਲੋਮੇਨਾਇਆ ਦੇ ਪਿੰਡ ਤੋਂ ਤਿੰਨ ਮੀਲ ਉਰੇ ਇੱਕ ਫ਼ਾਰਮ 'ਤੇ ਉਹਨਾਂ ਆਪਣੇ ਘੋੜੇ ਛੱਡ ਦਿੱਤੇ ਤੇ ਅਗਾਂਹ ਪੈਦਲ ਹੀ ਗਏ। ਸੂਰਜ ਪੱਛਮ ਵਿੱਚ ਲਹਿ ਚੁੱਕਿਆ ਸੀ; ਨਿੰਦਰਾਏ ਖੇਤ ਕਿਸਾਨ-ਇਸਤਰੀਆਂ ਦੇ ਬਹੁ-ਰੰਗੇ ਰੁਮਾਲਾਂ ਨਾਲ਼ ਝੰਮ ਝੰਮ ਪਏ ਕਰਦੇ ਸਨ; ਮਧਰੀਆਂ ਜੇਹੀਆਂ ਝਰੀਆਂ ਵਿੱਚੋਂ ਮੋਟੇ ਤੇ ਕੂਲੇ ਪੁਰ-ਅਮਨ ਪਰਛਾਵੇਂ ਫੈਲ ਰਹੇ ਸਨ। ਰਾਹ ਵਿੱਚ ਇੱਕ ਗੱਡੇ ਵਾਲ਼ੇ ਨੂੰ ਬਾਕਲਾਨਵ

ਨੇ ਪੁਛਿਆ ਕਿ ਸਲੋਮੇਨਾਇਆ ਪਿੰਡ ਵਿੱਚ ਕੋਈ ਜਪਾਨੀ ਹਨ ਜਾਂ ਨਹੀਂ।

"ਆਂਹਦੇ ਨੇ ਸਵੇਰੇ ਸਵੇਰੇ ਕੋਈ ਪੰਜ ਜਪਾਨੀ ਏਦਰ ਆਏ ਸਨ, ਪਰ ਦਿਨ ਭਰ ਅਸਾਂ ਉਹਨਾਂ ਬਾਰੇ ਕੁੱਝ ਨਹੀਂ ਸੁਣਿਆਂ। ਬਸ ਸਾਨੂੰ ਜ਼ਰਾ ਦਾਣੇ ਸਾਂਭ ਲੈਣ ਦੇਣ... ਚੁੱਕ ਲਏ ਰਬ ਇਹਨਾਂ ਨੂੰ!"

ਮਿਤਚੀਕ ਦਾ ਦਿਲ ਤੇਜ਼ ਤੇਜ਼ ਧੜਕਣ ਲੱਗਾ, ਪਰ ਉਹਨੂੰ ਕਿਸੇ ਤਰ੍ਹਾਂ ਦਾ ਵੀ ਕੋਈ ਡਰ ਨਹੀਂ ਸੀ।

"ਇਹਦਾ ਮਤਲਬ ਆ ਉਹ ਠੀਕ ਈ ਮੋਨਾਕੀਨ ਵਿੱਚ ਨੇ," ਬਾਕਲਾਨਵ ਕਹਿਣ ਲਗਾ। "ਉਹ ਪੰਜ ਜਪਾਨੀ ਉਹਨਾਂ ਦੇ ਸਕਾਊਟ ਸਨ। ਹੁਣ ਅਸੀਂ ਪਿੰਡ ਵਿੱਚ ਜਾ ਸਕਦੇ ਆਂ।"

ਪਿੰਡ ਵਿੱਚ ਕੁੱਤਿਆਂ ਦੀ ਨਿਰਜਿੰਦ ਜੇਹੀ ਭੌਂਕ ਨੇ ਉਹਨਾਂ ਦਾ ਸੁਆਗਤ ਕੀਤਾ। ਉਹ ਇੱਕ ਸਰਾਂ ਦੇ ਬੂਹੇ ਲਾਗੇ ਇੱਕ ਗੱਡੇ ਕੋਲੋਂ ਲੰਘੇ; ਇਸ ਸਰਾਂ ਦਾ ਪਤਾ ਉਹਨਾਂ ਨੂੰ ਇਹਦੇ ਚਿੰਨ੍ਹ ਤੋਂ ਲੱਗਾ ਸੀ-ਸੁੱਕੇ ਘਾਹ ਦੀ ਇੱਕ ਪੰਡ ਇੱਕ ਬਾਂਸ ਨਾਲ਼ ਬੱਧੀ ਹੋਈ ਸੀ। ਓਥੇ ਉਹਨਾਂ ਨੇ ਬਾਕਲਾਵਨ ਦੇ ਢੰਗ ਨਾਲ਼ ਦੁੱਧ ਪੀਤਾ: ਇੱਕ ਪਿਆਲੇ ਵਿੱਚੋਂ ਜਿਸ ਵਿੱਚ ਰੋਟੀ ਦੇ ਕੁੱਝ ਟੋਟੇ ਪਾਏ ਹੋਏ ਸਨ। ਪਿਛੋਂ ਜਾਕੇ, ਉਸ ਦਿਨ ਦੀਆਂ ਘਟਨਾਵਾਂ ਨੂੰ ਚੇਤੇ ਕਰਦਿਆਂ, ਮਿਤਚੀਕ ਸਦਾ ਸਰਾਂ ਵਿੱਚੋਂ ਬਾਹਰ ਨਿਕਲਦੇ ਬਾਕਲਾਨਵ ਦੀ ਤਸਵੀਰ ਵੇਖਦਾ, ਉਹਦਾ ਮੂੰਹ ਰਿਸ਼ਮਾਇਆ ਹੋਇਆ ਤੇ ਖ਼ੁਸ਼ ਹੁੰਦਾ ਤੇ ਦੁੱਧ ਦੇ ਨਿਸ਼ਾਨ ਉਹਦੇ ਉਤਲੇ ਬੁਲ੍ਹ 'ਤੇ ਚਮਕ ਰਹੇ ਹੁੰਦੇ। ਉਹਨਾਂ ਮਸਾਂ ਕੁੱਝ ਕੁ ਕਦਮ ਹੀ ਪੁੱਟੇ ਹੋਣਗੇ ਕਿ ਇੱਕ ਮੋਟੀ ਜੇਹੀ ਜਨਾਨੀ, ਆਪਣੀ ਸਕਰਟ ਫੜੀ, ਇੱਕ ਗਲੀ ਵਿੱਚੋਂ ਭੱਜੀ ਭੱਜੀ ਆਈ; ਉਹ ਕਿਸੇ ਸ਼ਿਕਾਰ ਕੀਤੀ ਮੱਛੀ ਵਾਂਗ ਖੁਲ੍ਹੇ ਮੂੰਹ ਹਵਾ ਪਈ ਨਘਾਰਦੀ ਸੀ। ਅਚਨਚੇਤ ਉਹ ਇੱਕ ਬਰੀਕ ਤੇ ਚੀਰਵੀਂ ਅਵਾਜ਼ ਵਿੱਚ ਕਹਿਣ ਲੱਗੀ:

"ਕਿੱਧਰ ਪਏ ਜਾਂਦੇ ਓ ਪੁਤਰੋ? ਸਕੂਲ ਲਾਗੇ ਤਾਂ ਜਪਾਨੀਆਂ ਦੀ ਧਾੜ 'ਕਠੀ ਹੋਈ ਹੋਈ ਆ! ਐਧਰ ਈ ਆ ਰਹੇ ਨੇ ਉਹ! ਝਟ-ਪਟ ਨੱਠ ਜਾਓ-ਔਹ ਪਏ ਆਉਂਦੇ ਨੇ!"

ਇਸ ਤੋਂ ਪਹਿਲਾਂ ਕਿ ਮਿਤਚੀਕ ਉਹਦੇ ਲਫ਼ਜ਼ਾਂ ਦੇ ਅਰਥ ਸਮਝਦਾ, ਉਸੇ ਗਲੀ ਵਿੱਚੋਂ ਕਦਮ ਨਾਲ਼ ਕਦਮ ਮਿਲਾਉਂਦੇ ਚਾਰ ਜਪਾਨੀ ਸਿਪਾਹੀ ਆ ਨਿਕਲੇ, ਆਪਣੀਆਂ ਰਫ਼ਲਾਂ ਉਹਨਾਂ ਮੋਢਿਆਂ 'ਤੇ ਲਮਕਾਈਆਂ ਹੋਈਆਂ ਸਨ। ਇੱਕ ਕਿਲਕਾਰੇ ਨਾਲ਼ ਬਾਕਲਾਨਵ ਨੇ ਆਪਣਾ ਰਵਾਲਵਰ ਕੱਢਿਆ ਤੇ ਉਹਨਾਂ ਵਿੱਚੋਂ ਦੋ ਨੂੰ ਭੁੰਨ ਸੁੱਟਿਆ। ਮਿਤਚੀਕ ਨੇ ਉਹਨਾਂ ਦੀਆਂ ਪਿੱਠਾਂ ਵਿਚੋਂ ਲਹੂ ਲਿਬੜੀਆਂ ਬੋਟੀਆਂ ਉੱਡਦੀਆਂ ਤੱਕੀਆਂ ਤੇ ਉਹ ਭੁੰਜੇ ਡਿੱਗ ਪਏ। ਤੀਜਾ ਕਾਰਤੂਸ ਜੰਮ ਗਿਆ, ਤੇ ਬਾਕਲਾਨਵ ਦਾ ਰਵਾਲਵਰ ਚਲਣੋ ਰਹਿ ਗਿਆ; ਬਾਕੀ ਦੇ ਦੋ ਜਪਾਨੀਆਂ ਵਿੱਚੋਂ ਇੱਕ ਨੱਠ ਗਿਆ; ਦੂਜੇ ਨੇ ਮੋਢਿਉਂ ਰਫ਼ਲ ਲਾਹੀ, ਪਰ ਇਸੇ ਘੜੀ ਮਿਤਚੀਕ ਨੇ, ਜਿਸ ਵਿੱਚ ਕੋਈ ਨਵੀਂ ਸ਼ਕਤੀ ਭਰ ਗਈ ਸੀ ਤੇ ਜਿਸ ਦਾ ਉਹਦੇ ਮਨ 'ਤੇ ਡਰ ਨਾਲ਼ੋਂ ਵਧੇਰੇ ਗ਼ਲਬਾ ਸੀ, ਉਸ ਜਪਾਨੀ ਉੱਤੇ ਕਈ ਗੋਲੀਆਂ ਚਲਾਈਆਂ। ਅਖ਼ੀਰਲੀਆਂ ਗੋਲੀਆਂ ਉਹਨੂੰ ਵੱਜੀਆਂ ਤੇ ਉਹ ਧੂੜ ਵਿੱਚ ਡਿੱਗਾ

ਕੜਵੱਲ ਪਿਆ ਖਾਂਦਾ ਸੀ।

"ਨੱਠ ਚੱਲ!" ਬਾਕਲਾਨਵ ਨੇ ਚੀਕ ਕੇ ਕਿਹਾ, "ਗੱਡੇ ਵਿੱਚ!"

ਮਿੰਟਾਂ ਵਿੱਚ ਹੀ, ਘੋੜਾ ਖੋਲ੍ਹਦਿਆਂ ਜਿਹੜਾ ਸਰਾਂ ਦੇ ਵਿਹੜੇ ਲਾਗੇ ਕੁਦਾੜੇ ਪਿਆ ਮਾਰਦਾ ਸੀ, ਉਹ ਸੜਕ 'ਤੇ ਧੂੜ ਦੇ ਤੱਤੇ ਬਦਲ ਚਾੜ੍ਹਦੇ ਉਡੇ ਪਏ ਜਾਂਦੇ ਸਨ। ਬਾਕਲਾਨਵ ਗੱਡੇ 'ਤੇ ਖੜਾ ਸੀ। ਤੇ ਉਹ ਪੂਰੇ ਜ਼ੋਰ ਨਾਲ਼ ਘੋੜੇ ਨੂੰ ਵਾਗਾਂ ਦੇ ਸਿਰਿਆਂ ਨਾਲ਼ ਮਾਰ ਰਿਹਾ ਸੀ ਤੇ ਆਪਣੇ ਮੋਢਿਆਂ ਤੋਂ ਦੀ ਲਗਾਤਾਰ ਵੇਖਦਾ ਜਾਂਦਾ ਸੀ ਕਿ ਕਿਤੇ ਉਹਨਾਂ ਦਾ ਪਿੱਛਾ ਤਾਂ ਨਹੀਂ ਕੀਤਾ ਜਾ ਰਿਹਾ। ਪਿੰਡ ਦੇ ਵਿਚਕਾਰ ਜੇਹੇ ਕਿਤੇ ਪੰਜ ਬਿਗਲਚੀਆਂ ਨੇ ਖ਼ਤਰੇ ਦਾ ਬਿਗਲ ਵਜਾਇਆ।

"ਐਥੇ ਈ ਨੇ ਉਹ... ਸਾਰੇ ਦੇ ਸਾਰੇ!" ਬਾਕਲਾਨਵ ਇੱਕ ਤਰ੍ਹਾਂ ਦੇ ਜੇਤੂ ਰੋਹ ਵਿੱਚ ਚੀਕਿਆ। "ਸਾਰੇ ਦੇ ਸਾਰੇ... ਉਹਨਾਂ ਦੇ ਬਿਗਲ ਵਜਦੇ ਸੁਣਦੈਂ ?"

ਮਿਤਚੀਕ ਨੂੰ ਕੁੱਝ ਸੁਣਾਈ ਨਹੀਂ ਸੀ ਦੇ ਰਿਹਾ। ਗੱਡੇ ਵਿੱਚ ਹੇਠ ਕਰਕੇ ਬੈਠਿਆਂ ਉਹ ਝੱਲੀ ਜੇਹੀ ਖ਼ੁਸ਼ੀ ਮਾਣ ਰਿਹਾ ਸੀ; ਉਹ ਖ਼ਤਰੇ ਤੋਂ ਬਾਹਰ ਸੀ, ਉਹਨੇ ਓਸ ਜਪਾਨੀ ਨੂੰ ਮਾਰ ਮੁਕਾਇਆ ਸੀ; ਉਹ ਉਹਨੂੰ ਤੱਤੇ ਘੱਟੇ ਵਿੱਚ ਕੜਵਲ ਖਾਂਦਿਆਂ ਤੇ ਮੌਤ ਦੀ ਆਖ਼ਰੀ ਤੜਫ਼ਣੀ ਵਿੱਚ ਲੁਛਦਿਆਂ ਤੱਕ ਰਿਹਾ ਸੀ। ਜਦ ਉਸ ਬਾਕਲਾਨਵ ਵੱਲ ਤੱਕਿਆ ਤਾਂ ਉਹਦਾ ਵਿਗੜਿਆ ਹੋਇਆ ਮੂੰਹ ਉਹਨੂੰ ਕਰਹਿਤਵਾਂ ਤੇ ਭਿਆਨਕ ਲੱਗਾ।

ਅਗਲੀ ਘੜੀ ਬਾਕਲਾਨਵ ਵੀ ਹੱਸ ਰਿਹਾ ਸੀ।

"ਵਾਹਵਾ ਬਚ ਨਿਕਲੇ ਅਸੀਂ, ਕਿਉਂ ਠੀਕ ਏ ਨਾ ? ਓਧਰੋਂ ਉਹ ਪਿੰਡ ਵੜੇ ਤੇ ਏਧਰੋਂ ਅਸੀਂ ਵੀ ਅੱਪੜ ਗਏ। ਬੜਾ ਈ ਕਾਠਾ ਏਂ ਤੂੰ ਭਰਾਵਾ! ਸੱਚ, ਮੈਨੂੰ ਤੈਥੋਂ ਇਹ ਆਸ ਨਹੀਂ ਸੀ। ਜੇ ਤੂੰ ਪੂਰਾ ਨਾ ਉਤਰਦੋਂ ਤਾਂ ਓਸ ਸਾਨੂੰ ਗੋਲੀਆਂ ਮਾਰ ਮਾਰ ਕੇ ਛਾਨਣੀ ਛਾਨਣੀ ਕਰ ਸੁੱਟਣਾ ਸੀ!"

ਮਿਤਚੀਕ ਉਸ ਵੱਲ ਨਾ ਤੱਕਣ ਦਾ ਜਤਨ ਕਰਦਿਆਂ, ਸਿਰ ਸੁੱਟੀ ਕਣਕ ਦੇ ਇੱਕ ਅਣਵੱਢੇ ਗਲ-ਸੜ ਰਹੇ ਸਿੱਟੇ ਵਾਂਗ ਪਿਆ ਸੀ, ਮੂੰਹ ਉਹਦਾ ਪੀਲਾ ਵਸਾਰ ਸੀ ਤੇ ਕਾਲੇ ਕਾਲੇ ਜਹੇ ਧੱਬੇ ਪਏ ਹੋਏ ਸਨ।

ਕੋਈ ਦੋ ਕੁ ਮੀਲ ਜਾਣ ਪਿਛੋਂ, ਕਿਸੇ ਪਿਛਾ ਕਰਨ ਵਾਲ਼ੇ ਦੀ ਅਵਾਜ਼ ਨਾ ਸੁਣਦਿਆਂ ਬਾਕਲਾਨਵ ਨੇ ਸੜਕ ਉੱਤੇ ਝੁਕੇ ਐਲਮ ਦੇ ਇੱਕ ਕਲਮ-ਕੱਲੇ ਰੁੱਖ ਲਾਗੇ ਘੋੜਾ ਖੜਾ ਕੀਤਾ।

"ਤੂੰ ਏਥੇ ਠਹਿਰ, ਤੇ ਮੈਂ ਦਰਖ਼ਤ 'ਤੇ ਚੜ੍ਹ ਕੇ ਵੇਖਨਾਂ ਕਿ ਕੀ ਪਿਆ ਹੁੰਦੈ।"

"ਕਾਹਦੇ ਲਈ ?" ਮਿਤਚੀਕ ਨੇ ਆਪਣੀ ਘਬਰਾਹਟ ਵਿੱਚ ਥਥਲਾਂਦਿਆਂ ਪੁਛਿਆ। "ਸਾਨੂੰ ਛੇਤੀ ਕਰਨੀ ਚਾਹੀਦੀ ਏ। ਅਸਾਂ ਜਾ ਕੇ ਰਿਪੋਟ ਦੇਣੀ ਏ... ਇਹ ਤਾਂ ਸਾਫ਼ ਏ ਕਿ ਉਹਨਾਂ ਦੀ ਵੱਡੀ ਗਿਣਤੀ ਏਥੇ ਈ ਏ।" ਉਹਨੇ ਆਪਣੇ ਲਫ਼ਜ਼ਾਂ 'ਤੇ ਯਕੀਨ ਕਰਨ ਦਾ ਜਤਨ ਕੀਤਾ ਪਰ ਕਰ ਨਾ ਸਕਿਆ। ਉਹ ਹੁਣ ਵੈਰੀ ਦੇ ਨੇੜੇ ਰਹਿਣੋਂ ਡਰਦਾ ਸੀ।

"ਨਹੀਂ, ਚੰਗਾ ਹੋਊ ਜੇ ਅਸੀਂ ਉਡੀਕੀਏ। ਉਹਨਾਂ ਤਿੰਨਾਂ ਉਲੂਆਂ ਨੂੰ ਮਾਰਨਾ

ਕਾਫ਼ੀ ਨਹੀਂ। ਸਾਨੂੰ ਇਹ ਸੋਅ ਲੱਗਣੀ ਚਾਹੀਦੀ ਆ ਕਿ ਏਥੇ ਕੀ ਹੋ ਰਿਹੈ।"

ਅੱਧਾ ਘੰਟਾ ਪਿਛੋਂ ਕੋਈ ਦਰਜਨ ਕੁ ਘੁੜ-ਚੜ੍ਹੇ ਸਲੋਮੇਨਾਇਆ ਪਿੰਡ ਵਿੱਚੋਂ ਨਿਕਲੇ। "ਕੀ ਬਣੂੰ ਜੇ ਉਹਨਾਂ ਸਾਨੂੰ ਤੱਕ ਲਿਆ ?" ਬਾਕਲਾਨਵ ਨੇ ਸੋਚਿਆ, ਉਹ ਅੰਦਰੋਂ ਅੰਦਰੀ ਕੰਬ ਰਿਹਾ ਸੀ। "ਇਸ ਗੱਡੇ ਵਿੱਚ ਤਾਂ ਅਸੀਂ ਉਹਨਾਂ ਤੋਂ ਬੱਚ ਕੇ ਨਹੀਂ ਨਿਕਲ ਸਕਣ ਲੱਗੇ।" ਆਪਣੇ ਆਪ 'ਤੇ ਕਾਬੂ ਪਾਉਂਦਿਆਂ ਉਹਨੇ ਅੰਤਲੀ ਸੰਭਵ ਘੜੀ ਤੱਕ ਉਡੀਕਣ ਦਾ ਫ਼ੈਸਲਾ ਕੀਤਾ। ਘੁੜ-ਚੜ੍ਹਿਆਂ ਦੀ ਇਹ ਟੋਲੀ ਜਿਹੜੀ ਟਿੱਬੇ ਦੇ ਦੂਜੇ ਪਾਸੇ ਸੀ, ਮਿਤਚੀਕ ਨੂੰ ਨਹੀਂ ਸੀ ਦਿਸ ਰਹੀ। ਉਹ ਉਹਨਾਂ ਵੱਲ ਅੱਧੀ ਕੁ ਵਾਟ ਆ ਚੁੱਕੇ ਸਨ ਜਦ ਬਾਕਲਾਨਵ ਨੇ ਆਪਣੇ ਲਾਭਵੰਦ ਪੈਂਤੜੇ ਤੋਂ ਪਲਟਨ ਨੂੰ ਤੱਕ ਲਿਆ, ਉਹ ਸੰਘਣੇ ਦਸਤਿਆਂ ਵਿੱਚ ਪਿੰਡੋਂ ਜਾ ਰਹੇ ਸਨ, ਉਹਨਾਂ ਦੀਆਂ ਰਫ਼ਲਾਂ ਧੂੜ ਵਿੱਚ ਦੀ ਚਮਕ ਰਹੀਆਂ ਸਨ।

ਉਹ ਇੰਨੇ ਤੇਜ਼ ਘੋੜੇ ਦੁੜਾਂਦੇ ਫ਼ਾਰਮ 'ਤੇ ਅਪੜੇ ਕਿ ਘੋੜਿਆਂ ਦਾ ਕਰੀਬ ਕਰੀਬ ਸਾਹ ਹੀ ਨਿਕਲ ਗਿਆ; ਫ਼ਾਰਮ 'ਤੇ ਉਹ ਆਪਣੇ ਘੋੜਿਆਂ 'ਤੇ ਚੜ੍ਹੇ ਤੇ ਮਿੰਟਾਂ ਵਿੱਚ ਹੀ ਉਹ ਸ਼ਿਬੀਸ਼ੀ ਦੀ ਸੜਕ 'ਤੇ ਹਵਾ ਬਣੇ ਜਾਂਦੇ ਸਨ। ਆਪਣੀ ਸਧਾਰਨ ਦੂਰ-ਦ੍ਰਿਸ਼ਟੀ ਸਦਕਾ ਲੇਵਿਨਸਨ ਨੇ ਉਹਨਾਂ ਦੀ ਉਡੀਕ ਨਹੀਂ ਸੀ ਕੀਤੀ ( ਉਹ ਰਾਤ ਪਈ ਮੁੜੇ ਸਨ) ਤੇ ਪਿਕਟਾਂ ਤਕੜੀਆਂ ਕਰ ਦਿੱਤੀਆਂ ਸਨ—ਇਸ ਮਤਲਬ ਲਈ ਕੁਬਰਾਕ ਦੀ ਪਲਟਨ ਨੂੰ ਵਿਹਲਾ ਕੀਤਾ ਗਿਆ ਸੀ। ਘੋੜਿਆਂ ਕੋਲ ਸਿਰਫ਼ ਤਿਹਾਈ ਪਲਟਨ ਹੀ ਰਹੀ, ਬਾਕੀ ਜਵਾਨ ਪਿੰਡ ਦੇ ਲਾਗੇ ਮੰਗੋਲਾਂ ਦੇ ਇੱਕ ਛੋਟੇ ਜਿਹੇ ਪ੍ਰਾਚੀਨ ਕਿਲੇ ਦੀ ਫ਼ਸੀਲ ਪਿਛੇ ਪਹਿਰਾ ਦੇ ਰਹੇ ਸਨ। ਮਿਤਚੀਕ ਨੇ ਆਪਣੀ ਘੋੜੀ ਬਾਕਲਾਨਵ ਦੇ ਹਵਾਲੇ ਕੀਤੀ ਤੇ ਆਪ ਆਪਣੀ ਪਲਟਨ ਨਾਲ਼ ਹੀ ਰਿਹਾ।

ਉਹ ਡਾਢਾ ਥੱਕਿਆ ਹੋਇਆ ਸੀ, ਪਰ ਉਹ ਸੌਣਾ ਨਹੀਂ ਸੀ ਚਾਹੁੰਦਾ। ਦਰਿਆ ਵਲੋਂ ਠੰਢੀ ਧੁੰਦ ਹੌਲੀ ਹੌਲੀ ਉਪਰ ਉਠ ਰਹੀ ਸੀ; ਪੀਕਾ ਪਲਸੇਟੇ ਮਾਰਦਾ ਤੇ ਨੀਂਦ ਵਿੱਚ ਹਾਉਕੇ ਪਿਆ ਭਰਦਾ ਸੀ; ਸੰਤਰੀ ਦੇ ਪੈਰਾਂ ਹੇਠ ਘਾਹ ਭੇਤ-ਭਰੇ ਢੰਗ ਨਾਲ਼ ਚਿਰ ਚਿਰ ਪਿਆ ਕਰਦਾ ਸੀ। ਮਿਤਚੀਕ ਪਿੱਠ ਪਰਨੇ ਪਿਆ ਤਾਰਿਆਂ ਵੱਲ ਇੱਕ-ਟਕ ਤੱਕ ਰਿਹਾ ਸੀ: ਉਹ ਧੁੰਦ ਦੇ ਪਰਦੇ ਪਿਛੇ ਲਟਕਦੇ ਹਨੇਰੇ ਪੁਲਾੜ ਵਿੱਚ ਕਰੀਬ ਕਰੀਬ ਅਦਿੱਖ ਸਨ; ਤੇ ਮਿਤਚੀਕ ਨੇ ਧੁਰ ਦਿਲ ਅੰਦਰ ਵੀ ਉਹੋ ਹਨੇਰਾ ਤੇ ਸੁੰਞਾਂ-ਸੱਖਣਾ ਪੁਲਾੜ ਮਹਿਸੂਸ ਕੀਤਾ, ਕਿਉਂ ਜੁ ਏਥੇ ਕੋਈ ਵੀ ਤਾਰਾ ਨਹੀਂ ਸੀ ਚਮਕ ਰਿਹਾ। ਉਹਨੂੰ ਜਾਪਿਆ ਕਿ ਫਰਾਲੋਵ ਨੂੰ ਸਦਾ ਇਸ ਸਖਣੇਪਣ ਦਾ ਅਨੁਭਵ ਹੁੰਦਾ ਰਹੇਗਾ, ਤੇ ਇਸ ਅਚਨਚੇਤੀ ਖ਼ਿਆਲ ਨੇ ਉਹਦਾ ਤ੍ਰਾਹ ਹੀ ਕੱਢ ਦਿੱਤਾ ਕਿ ਉਹਦੀ ਹੋਣੀ ਵੀ, ਹੋ ਸਕਦਾ ਹੈ, ਫ਼ਰਾਲੋਵ ਵਾਲ਼ੀ ਹੋਵੇ। ਉਹਨੇ ਇਸ ਭਿਆਨਕ ਖ਼ਿਆਲ ਤੋਂ ਛੁਟਕਾਰਾ ਹਾਸਲ ਕਰਨ ਦਾ ਜਤਨ ਕੀਤਾ, ਪਰ ਫ਼ਰਾਲੋਵ ਦੀ ਸ਼ਕਲ ਉਹਦੀਆਂ ਅੱਖਾਂ ਅੱਗੋਂ ਦੂਰ ਨਹੀਂ ਸੀ ਹੁੰਦੀ। ਉਹਨੇ ਤੱਕਿਆ, ਫ਼ਰਾਲੋਵ ਆਪਣੇ ਫੱਟੇ 'ਤੇ ਲੇਟਿਆ ਹੋਇਆ ਹੈ, ਉਹਦੀਆਂ ਬਾਹਾਂ ਨਿਰਜਿੰਦ ਤੌਰ 'ਤੇ ਹੇਠਾਂ ਲਮਕੀਆਂ ਹੋਈਆਂ ਹਨ ਤੇ ਉਹਦਾ ਮੂੰਹ ਝੜਿਆ ਹੋਇਆ ਹੈ, ਮੇਪਲ ਦੇ ਰੁੱਖ ਉਹਦੇ ਸਿਰ 'ਤੇ ਬੜੀ

ਸੁਹਲ ਜੇਹੀ ਖੜ ਖੜ ਕਰ ਰਹੇ ਹਨ। "ਇਹ ਤਾਂ ਪੂਰਾ ਹੋ ਗਿਆ!" ਮਿਤਚੀਕ ਨੇ ਤ੍ਰਹਿ ਕੇ ਸੋਚਿਆ। ਪਰ ਫ਼ਰਾਲੋਵ ਨੇ ਉਂਗਲ ਹਿਲਾਈ ਤੇ ਓਸ ਵਲ ਮੂੰਹ ਫੇਰ ਕੇ ਹੱਡਲ ਹਾਸੀ ਵਿੱਚ ਕਿਹਾ, "ਜਣਿਆਂ ਤੋਂ ਕੋਈ ਆਸ ਨਹੀਂ।" ਅਚਣਚੇਤ ਉਹਨੂੰ ਕੜਵੱਲ ਪੈਣ ਲੱਗੇ, ਲੀਰਾਂ ਉਸ ਤੋਂ ਲਹਿ ਕੇ ਦੂਰ ਜਾ ਪਈਆਂ, ਤੇ ਮਿਤਚੀਕ ਨੇ ਤੱਕਿਆ ਉਹ ਫ਼ਰਾਲੋਵ ਨਹੀਂ ਸਗੋਂ ਜਪਾਨੀ ਹੈ। "ਕਿੰਨਾ ਭਿਆਨਕ ਏ!" ਉਸ ਸੋਚਿਆ, ਉਹਦਾ ਸਾਰਾ ਸਰੀਰ ਕੰਬ ਰਿਹਾ ਸੀ। ਪਰ ਵਾਰੀਆ ਉਹਦੇ ਉੱਤੇ ਝੁੱਕ ਗਈ ਤੇ ਬੋਲੀ, "ਡਰ ਨਾ ਮਿਤਚੀਕ!" ਉਹਦੀ ਛੁਹ ਬੜੀ ਸ਼ਾਂਤ ਸੀ ਤੇ ਬੜੀ ਮੁਲਾਇਮ। ਮਿਤਚੀਕ ਨੇ ਹੁਣ ਚੰਗੇਰਾ ਮਹਿਸੂਸ ਕੀਤਾ। "ਮੇਰੇ ਨਾਲ਼ ਇਸ ਗੱਲੋਂ ਨਾ ਖਿੱਝ ਕਿ ਮੈਂ ਤੈਨੂੰ ਸੁਹਣੀ ਤਰ੍ਹਾਂ ਅਲਵਿਦਾ ਨਹੀਂ ਸੀ ਆਖੀ," ਮਿਤਚੀਕ ਨੇ ਨਰਮੀ ਨਾਲ਼ ਕਿਹਾ, "ਮੈਂ ਤੈਨੂੰ ਪਿਆਰ ਕਰਦਾ ਹਾਂ।" ਉਹ ਘੁਟ ਕੇ ਉਹਦੇ ਨਾਲ਼ ਲੱਗ ਗਈ, ਤੇ ਛਿਨ ਭਰ ਵਿੱਚ ਸਭ ਕੁੱਝ ਅਲੋਪ ਹੋ ਗਿਆ, ਕਿਤੇ ਚੁੱਭੀ ਮਾਰ ਗਿਆ, ਤੇ ਅਗਲੇ ਪਲ ਉਹ ਭੁੰਜੇ ਬੈਠਾ, ਅੱਖਾਂ ਝਮਕ ਤੇ ਆਪਣੀ ਰਫ਼ਲ ਟਟੋਲ ਰਿਹਾ ਸੀ, ਚਾਨਣ ਖ਼ਾਸਾ ਹੋ ਚੁੱਕਿਆ ਸੀ। ਉਹਦੇ ਆਲ਼ੇ-ਦੁਆਲ਼ੇ ਲੋਕਾਂ ਦੀ ਗਹਿਮਾ-ਗਹਿਮ ਸੀ, ਉਹ ਆਪਣੇ ਵੱਡੇ ਕੋਟ ਵਲ੍ਹੇਟ ਰਹੇ ਸਨ। ਝਾੜੀਆਂ ਦੀ ਇੱਕ ਝੰਗੀ ਵਿੱਚ ਅੱਧਾ ਲੁਕਿਆ ਕੁਬਰਾਕ ਦੂਰਬੀਨ ਨਾਲ਼ ਵੇਖ ਰਿਹਾ ਸੀ, ਉਹਦੇ ਦੁਆਲੇ ਬੰਦਿਆਂ ਦੀ ਭੀੜ ਲੱਗੀ ਹੋਈ ਸੀ ਜਿਹੜੇ ਪੁੱਛ ਰਹੇ ਸਨ, "ਕਿੱਥੇ? ਕਿੱਥੇ?"

ਅਖ਼ੀਰ ਮਿਤਚੀਕ ਨੂੰ ਉਹਦੀ ਰਫ਼ਲ ਮਿਲ ਗਈ। ਉਹ ਔਖਿਆਂ ਸੌਖਿਆਂ ਫ਼ਸੀਲ ਉੱਤੇ ਚੜ੍ਹ ਗਿਆ। ਉਹ ਸਮਝ ਗਿਆ ਕਿ ਉਹ ਵੈਰੀ ਬਾਰੇ ਜਾਣਨਾ ਚਾਹੁੰਦੇ ਹਨ, ਪਰ ਉਹਨਾਂ ਦਾ ਕੋਈ ਨਾਂ-ਨਿਸ਼ਾਨ ਨਾ ਵੇਖਦਿਆਂ ਉਹਨੇ ਵੀ ਪੁਛਿਆ, "ਕਿੱਥੇ?"

"ਇੰਜ ਕਿਉਂ ਜੁੜੇ ਖਲੋਤੇ ਓ?" ਪਲਟਨ ਦੇ ਕਮਾਂਡਰ ਨੇ ਖਿੱਝ ਕੇ ਆਖਿਆ ਤੇ ਇੱਕ ਜਣੇ ਨੂੰ ਪਰੇ ਧੱਕ ਦਿੱਤਾ। "ਝੜਪ ਲੈਣ ਦੀ ਲਾਈਨ ਬਣਾ ਲਓ!"

ਜਦ ਉਹ ਕੰਧ ਦੇ ਨਾਲ਼ ਨਾਲ਼ ਖਿਸਰ ਖਿਸਰ ਕੇ ਪੈਂਤੜਾ ਬੰਨ੍ਹ ਰਹੇ ਸਨ, ਮਿਤਚੀਕ ਨੇ ਦੁਸ਼ਮਣ 'ਤੇ ਇੱਕ ਝਾਤ ਪਾਣ ਲਈ ਆਪਣੀ ਧੌਣ ਅਗਾਂਹ ਕੀਤੀ। "ਪਰ ਕਿੱਥੇ ਨੇ ਜਪਾਨੀ?" ਉਹਨੇ ਆਪਣੇ ਨਾਲ਼ ਦੇ ਬੰਦੇ ਨੂੰ ਮੁੜ-ਮੁੜ ਪੁਛਿਆ—ਜਿਹੜਾ ਢਿੱਡ-ਪਰਨੇ ਪਿਆ ਹੋਇਆ ਸੀ ਤੇ ਜੀਹਦਾ ਹੇਠਲਾ ਬੁਲ੍ਹ ਢਿਲਕਿਆ ਹੋਇਆ ਸੀ। ਉਹਨੇ ਮਿਤਚੀਕ ਦੀ ਗੱਲ ਨਾ ਸੁਣੀ, ਪਰ ਕਿਸੇ ਨਾ ਕਿਸੇ ਕਾਰਨ ਉਹ ਇਹ ਸਾਰਾ ਸਮਾਂ ਕੰਨ ਵਿੱਚ ਉਂਗਲ ਫੇਰਦਾ ਰਿਹਾ। ਅਚਣਚੇਤ ਉਹਨੇ ਸਿਰ ਭੁਆਇਆ ਤੇ ਗੁੱਸੇ ਨਾਲ਼ ਗਾਲ੍ਹ ਕੱਢੀ। ਮਿਤਚੀਕ ਕੋਲ ਇਟ ਦਾ ਜੁਆਬ ਪੱਥਰ ਨਾਲ਼ ਦੇਣ ਲਈ ਸਮਾਂ ਨਹੀਂ ਸੀ। ਹੁਕਮ ਮਿਲਿਆ "ਪਲ-ਟਨ...!"

ਉਹਨੇ ਆਪਣੀ ਰਫ਼ਲ ਦੀ ਨਾਲੀ ਕੰਧ 'ਤੇ ਸੁੱਟੀ ਤੇ ਅਜੇ ਵੀ ਕੁੱਝ ਨਾ ਵੇਖਦਿਆਂ ਤੇ ਇਸ ਗਲੋਂ ਛਿੱਥਾ ਪੈਂਦਿਆਂ ਕਿ ਬਾਕੀ ਸਭੇ ਦੁਸ਼ਮਣ ਨੂੰ ਤੱਕ ਸਕਦੇ ਹਨ, ਉਹਨੇ "ਫ਼ਾਇਰ!" ਲਫ਼ਜ਼ ਉੱਤੇ ਅੰਨ੍ਹੇ-ਵਾਹ ਗੋਲੀ ਚਲਾ ਦਿੱਤੀ। ਉਹ ਇਹ ਨਹੀਂ ਸੀ ਜਾਣ ਸਕਦਾ ਕਿ ਕੋਈ ਅੱਧੇ ਕੁ ਬੰਦਿਆਂ ਨੂੰ ਵੈਰੀ ਉੱਕਾ ਹੀ ਨਹੀਂ ਸੀ ਦਿਸ ਰਿਹਾ, ਸਗੋਂ ਉਹ ਤਾਂ ਉਹਨੂੰ ਵੇਖਣ ਦਾ

ਬਹਾਨਾ ਹੀ ਕਰ ਰਹੇ ਸਨ ਤਾਂ ਜੁ ਪਿਛੋਂ ਜਾ ਕੇ ਉਹ ਮੌਜੂ ਬਣਨ ਤੋਂ ਬਚ ਸਕਣ।

"ਫ਼ਾਇਰ!" ਕੁਬਰਾਕ ਨੇ ਮੁੜ ਆਖਿਆ, ਤੇ ਮਿਤਚੀਕ ਨੇ ਫ਼ਾਇਰ ਕੀਤਾ।

"ਆਹਾ, ਚੰਗੀ ਗਤ ਬਣੀ ਏ ਉਹਨਾਂ ਦੀ!" ਕੁੱਝ ਬੰਦਿਆਂ ਨੇ ਉੱਚੀ ਦੇ ਕੇ ਕਿਹਾ। ਉਹ ਸਭੇ ਉੱਚੀ ਉੱਚੀ ਤੇ ਬੇ-ਮੇਲ ਗੱਲਾਂ ਕਰਨ ਲੱਗੇ, ਬਸ ਇੱਕ ਰੌਲਾ ਜਿਹਾ ਪਿਆ ਹੋਇਆ ਸੀ, ਉਹਨਾਂ ਦੇ ਮੂੰਹਾਂ 'ਤੇ ਖ਼ੁਸ਼ੀ ਤੇ ਜੋਸ਼ ਦੀ ਭਾਹ ਸੀ।

"ਬੱਸ, ਬੱਸ!" ਪਲਟਨ ਦੇ ਕਮਾਂਡਰ ਨੇ ਚੀਕ ਕੇ ਆਖਿਆ। "ਔਧਰ ਕੌਣ ਗੋਲੀ ਪਿਆ ਚਲਾਉਂਦੈ? ਕਾਰਤੂਸ ਬਚਾ ਕੇ ਰੱਖ!"

ਮਿਤਚੀਕ ਨੂੰ ਛੇਤੀ ਹੀ ਪਤਾ ਲੱਗਾ ਕਿ ਮੁਢਲੀ ਦੇਖ-ਭਾਲ ਕਰਨ ਲਈ ਜਪਾਨੀਆਂ ਦੀ ਇੱਕ ਗਸ਼ਤੀ ਟੁਕੜੀ ਨੇ ਘੋੜੇ ਦੁੜਾ ਕੇ ਲੰਘ ਜਾਣ ਦਾ ਜਤਨ ਕੀਤਾ ਸੀ। ਉਹਨਾਂ ਵਿੱਚੋਂ ਕਈ ਜਣੇ ਜਿਨ੍ਹਾਂ ਨੇ ਉਹਦੇ ਵਾਂਗ ਵੈਰੀ ਨੂੰ ਤੱਕਿਆ ਤੱਕ ਨਹੀਂ ਸੀ, ਹੁਣ ਉਹਨੂੰ ਟਿਚਕਰਾਂ ਪਏ ਕਰਦੇ ਸਨ; ਉਹਨਾਂ ਵਿੱਚੋਂ ਕਈ ਤਾਂ ਇਹ ਸ਼ੇਖ਼ੀ ਮਾਰ ਰਹੇ ਸਨ ਕਿ ਜਿਨ੍ਹਾਂ ਜਪਾਨੀਆਂ ਦਾ ਨਿਸ਼ਾਨਾ ਉਹਨਾਂ ਬੰਨ੍ਹਿਆਂ ਸੀ ਉਹ ਕਾਠੀਆਂ ਤੋਂ ਉਲਟ ਪਰ੍ਹਾਂ ਜਾ ਪਏ ਸਨ। ਇਸ ਵੇਲੇ ਛੋਟੀ ਤੋਪ ਦੇ ਚਲਣ ਦੀ ਅਵਾਜ਼ ਆਉਣ ਲੱਗੀ ਜਿਸ ਨਾਲ਼ ਸਾਰੀ ਵਾਦੀ ਗੂੰਜ ਉੱਠੀ। ਬਹੁਤ ਸਾਰੇ ਆਦਮੀ ਜੀ-ਭਿਆਣੇ ਧਰਤੀ 'ਤੇ ਲੇਟ ਗਏ। ਮਿਤਚੀਕ ਵੀ ਇੰਜ ਗੁੱਛਾ ਮੁੱਛਾ ਹੋ ਸੁੰਗੜ ਗਿਆ ਜਿਵੇਂ ਉਹਨੂੰ ਗੋਲਾ ਆ ਵੱਜਾ ਹੋਵੇ; ਅੱਜ ਜ਼ਿੰਦਗੀ ਵਿੱਚ ਪਹਿਲੀ ਵਾਰ ਉਹਨੇ ਤੋਪ ਦੀ ਅਵਾਜ਼ ਸੁਣੀ ਸੀ। ਗੋਲਾ ਕਿਤੇ ਪਿੰਡ ਦੇ ਪਿਛੇ ਕਰਕੇ ਫਟਿਆ। ਫੇਰ ਮਸ਼ੀਨ ਗੰਨਾਂ ਝਲਿਆ ਕੇ, ਇੱਕ ਸਾਹੇ ਚਲਣ ਲੱਗੀਆਂ, ਦਰਜਨਾਂ ਹੀ ਰਫ਼ਲਾਂ ਨੇ ਰਾਊਂਡ ਦੇ ਰਾਊਂਡ ਚਲਾਏ। ਛਾਪੇਮਾਰਾਂ ਨੇ ਕੋਈ ਜਵਾਬ ਨਾ ਦਿੱਤਾ।

ਸ਼ਾਇਦ ਮਿੰਟ ਕੁ ਪਿਛੋਂ, ਸ਼ਾਇਦ ਘੰਟਾ ਕੁ ਪਿਛੋਂ-ਸਮੇਂ ਦੀ ਸਾਰੀ ਅਨੁਭਵਤਾ ਹੀ ਜਾਂਦੀ ਰਹੀ, ਤੇ ਮਿਤਚੀਕ ਨੂੰ ਇਹਦਾ ਦੁਖ ਭਰਿਆ ਅਹਿਸਾਸ ਸੀ-ਉਹਨੂੰ ਮਹਿਸੂਸ ਹੋਇਆ ਕਿ ਛਾਪੇਮਾਰਾਂ ਦੀ ਗਿਣਤੀ ਵੱਧ ਗਈ ਹੈ; ਉਹਨੇ ਬਾਕਲਾਨਵ ਤੇ ਮਿਤੇਲਿਤਸਾ ਨੂੰ ਕੰਧ ਦੇ ਨਾਲ਼ ਨਾਲ਼ ਆਉਂਦਿਆਂ ਤੱਕਿਆ। ਬਾਕਲਾਨਵ ਕੋਲ ਦੂਰਬੀਨ ਸੀ; ਮਿਤੇਲਿਤਸਾ ਦੀ ਗਲ੍ਹ ਫਰਕ ਰਹੀ ਸੀ, ਤੇ ਉਹਦੀਆਂ ਨਾਸਾਂ ਫੁੱਲੀਆਂ ਹੋਈਆਂ ਸਨ।

"ਉਹ, ਤੂੰ ਪਿਐਂ ਏਥੇ," ਬਾਕਲਾਨਵ ਬੋਲਿਆ, ਉਹਦੇ ਮੱਥੇ ਦੀਆਂ ਤਿਊੜੀਆਂ ਸਾਫ਼ ਹੋ ਗਈਆਂ। "ਹਲਾ, ਕੀ ਪਿਆ ਬਣਦੈ?"

ਮਿਤਚੀਕ ਮੁਸਕ੍ਰਾਇਆ, ਉਹਦੀ ਮੁਸਕਾਨ ਵਿੱਚ ਕੋਈ ਪੀੜ ਭਰੀ ਹੋਈ ਸੀ। ਆਪਣੇ ਆਪ ਨੂੰ ਸੰਭਾਲਣ ਦਾ ਅੰਤਾਂ ਦਾ ਜਤਨ ਕਰਦਿਆਂ ਉਸ ਪੁਛਿਆ, "ਕਿੱਥੇ ਨੇ ਸਾਡੇ ਘੋੜੇ?"

"ਤਾਇਗਾ ਵਿੱਚ। ਅਸੀਂ ਵੀ ਉਥੇ ਛੇਤੀ ਈ ਅੱਪੜ ਜਾਵਾਂਗੇ। ਬਸ ਅਸਾਂ ਰਤਾ ਉਹਨਾਂ ਨੂੰ ਹੋਰ ਥੋੜਾ ਰੋਕੀ ਰਖਣੈ। ਏਥੇ ਅਸੀਂ ਕੋਈ ਬਹੁਤੇ ਮਾੜੇ ਨਹੀਂ," ਉਸ ਉਹਨੂੰ ਮੁੜ ਯਕੀਨ ਦੁਆਣ ਲਈ ਆਖਿਆ। "ਪਰ ਦੁਬੋਵ ਦੀ ਪਲਟਨ ਹੇਠ ਵਾਦੀ ਵਿੱਚ ਐ। ਆਹ, ਬਲਾ ਨਾ ਹੋਵੇ ਤੇ!" ਉਹਨੇ ਵਧੇਰੇ ਨੇੜੇ ਇੱਕ ਹੋਰ ਗੋਲਾ ਫਟਣ ਦੀ ਅਵਾਜ਼ ਤੋਂ ਤ੍ਰਹਿ ਕੇ

ਆਖਿਆ। "ਲੇਵਿਨਸਨ ਵੀ ਓਥੇ ਈ ਆ।" ਉਹ ਦੋਹਾਂ ਹੱਥਾਂ ਵਿੱਚ ਦੂਰਬੀਨ ਘੁੱਟ ਕੇ ਫੜਦਿਆਂ ਬੰਦਿਆਂ ਦੀ ਲਾਈਨ ਵਲ ਦੌੜ ਕੇ ਗਿਆ।

ਅਗਲੀ ਵਾਰ ਗੋਲੀ ਚਲਾਉਣੀ ਪਈ, ਤਾਂ ਮਿਤਚੀਕ ਜਪਾਨੀ ਸਿਪਾਹੀਆਂ ਨੂੰ ਤੱਕ ਸਕਦਾ ਸੀ। ਉਹ ਝਾੜੀਓ ਝਾੜੀ ਨੱਠਦੇ ਹੋਏ ਪਾਲਾਂ ਵਿੱਚ ਅੱਗੇ ਵਧ ਰਹੇ ਸਨ, ਤੇ ਉਹ ਏਨਾ ਨੇੜੇ ਅੱਪੜ ਚੁੱਕੇ ਸਨ ਕਿ ਮਿਤਚੀਕ ਨੂੰ ਇੰਜ ਜਾਪਣ ਲੱਗਾ ਜਿਵੇਂ ਜੇ ਲੋੜ ਪਈ ਤਾਂ ਉਹਨਾਂ ਤੋਂ ਬਚ ਨਿਕਲਣ ਦੀ ਕੋਈ ਸੰਭਾਵਨਾ ਨਹੀਂ। ਉਹਨੂੰ ਡਰ ਦਾ ਨਹੀਂ ਸਗੋਂ ਇਸ ਪੀੜ-ਭਰੀ ਉਮੀਦ ਦਾ ਅਹਿਸਾਸ ਹੋ ਰਿਹਾ ਸੀ ਕਿ ਇਸ ਸਭ ਕਾਸੇ ਦਾ ਖ਼ਾਤਮਾ ਕਦੋਂ ਹੋਵੇਗਾ। ਇੱਕ ਪਲ ਕੁਬਰਾਕ ਚਾਣਚੱਕ ਉੱਥੇ ਆ ਨਿਕਲਿਆ ਤੇ ਚੀਕ ਕੇ ਬੋਲਿਆ, "ਕੀਹਦੇ 'ਤੇ ਗੋਲੀਆਂ ਪਿਆ ਚਲਾਂਦਾ ਏਂ ?"

ਮਿਤਚੀਕ ਨੇ ਘੁੰਮ ਕੇ ਤੱਕਿਆ ? ਉਸ ਵੇਖਿਆ ਕਮਾਂਡਰ ਨੇ ਇਹ ਲਫ਼ਜ਼ ਉਹਨੂੰ ਨਹੀਂ ਸਗੋਂ ਪੀਕਾ ਨੂੰ ਕਹੇ ਸਨ, ਜੀਹਨੂੰ ਉਹਨੇ ਇਸ ਤੋਂ ਪਹਿਲਾਂ ਨਹੀਂ ਸੀ ਵੇਖਿਆ। ਪੀਕਾ ਹੋਰਨਾਂ ਨਾਲ਼ੋਂ ਨੀਵਾਂ ਕਰਕੇ ਪਿਆ ਹੋਇਆ ਸੀ, ਉਹਦਾ ਮੂੰਹ ਤਾਂ ਬੱਸ ਧਰਤੀ ਵਿੱਚ ਹੀ ਗੱਡਿਆ ਹੋਇਆ ਸੀ। ਉਹਦੀ ਰਫ਼ਲ ਉਹਦੇ ਸਿਰ ਤੋਂ ਉਤਾਂਹ ਸੀ, ਉਹ ਬੇ-ਸੁੱਧ ਹੋ ਕੇ ਘੋੜਾ ਦਬਾ ਕੇ ਆਪਣੇ ਸਾਹਮਣੇ ਖਲੋਤੇ ਇੱਕ ਰੁੱਖ 'ਤੇ ਗੋਲ਼ੀਆਂ ਵਰ੍ਹਾ ਰਿਹਾ ਸੀ। ਕੁਬਰਾਕ ਦੇ ਪੁਛਣ ਪਿਛੋਂ ਵੀ ਘੋੜਾ ਦਬਾਉਂਦਾ ਰਿਹਾ ਭਾਵੇਂ ਹੁਣ ਮੈਗਜ਼ੀਨ ਖ਼ਾਲੀ ਸੀ ਤੇ ਘੋੜਾ ਐਵੇਂ ਹੀ ਕੜਿਕ-ਕੜਿਕ ਪਿਆ ਕਰਦਾ ਸੀ। ਕਮਾਂਡਰ ਨੇ ਉਹਨੂੰ ਕਈ ਠੇਡੇ ਮਾਰੇ, ਪਰ ਪੀਕਾ ਨੇ ਫਿਰ ਵੀ ਸਿਰ ਉਤਾਂਹ ਨਾ ਚੁੱਕਿਆ।

ਇਸ ਪਿਛੋਂ ਉਹ ਸੱਭੇ ਉਠ ਨੱਠੇ, ਪਹਿਲਾਂ ਤਾਂ ਅੰਨ੍ਹੇਵਾਹ ਗੜਬੜੀ ਵਿੱਚ, ਪਰ ਫੇਰ ਇਕੋ ਪਾਲ ਵਿੱਚ ਖਿਲਰ ਪੁਲਰ ਗਏ। ਮਿਤਚਾਕ ਇਹ ਨਾ ਸਮਝਦਿਆਂ ਹੋਇਆਂ ਕਿ ਕੀ ਵਾਪਰ ਰਿਹਾ ਹੈ, ਹੋਰਨਾਂ ਨਾਲ਼ ਭੱਜਿਆ, ਪਰ ਉਹ ਅੱਤ ਭੌਂਦਲਾਉਣੀਆਂ ਤੇ ਨਿਰਾਸਾ ਭਰਪੂਰ ਘੜੀਆਂ ਵਿੱਚ ਵੀ ਇਹ ਮਹਿਸੂਸ ਕਰ ਰਿਹਾ ਸੀ ਕਿ ਇਹ ਸਭ ਕੁੱਝ ਏਨਾ ਅਚਨਚੇਤੀ, ਵਕਤੀ ਤੇ ਬੇਅਰਥ ਨਹੀਂ ਜਿੰਨਾ ਜਾਪਦਾ ਹੈ; ਉਹਨੂੰ ਇਹ ਅਹਿਸਾਸ ਵੀ ਸੀ ਕਿ ਬਹੁਤ ਸਾਰੇ ਲੋਕ ਜਿਨ੍ਹਾਂ ਦੇ ਪ੍ਰਤੀ-ਕਰਮ ਉਸ ਵੇਲੇ ਸ਼ਾਇਦ ਉਸ ਤੋਂ ਵਖਰੇ ਸਨ, ਉਹਦੇ ਆਪਣੇ ਤੇ ਉਹਦੇ ਲਾਗੇ ਚਾਗੇ ਦੇ ਲੋਕਾਂ ਦੇ ਅਮਲਾਂ ਦੀ ਅਗਵਾਈ ਕਰ ਰਹੇ ਸਨ। ਉਹਨੇ ਇਹ ਆਦਮੀ ਵੇਖੇ ਨਹੀਂ ਸਨ, ਪਰ ਉਹ ਉਹਨਾਂ ਦੀ ਇੱਛਾ ਤੋਂ ਜਾਣੂ ਸੀ, ਤੇ ਜਦ ਉਹ ਪਿੰਡ ਅਪੜੇ ਤੇ ਉਹਨੂੰ ਹੋਸ਼ ਆਈ-ਹੁਣ ਉਹ ਇੱਕ ਲੰਮੀ ਪਾਲ ਵਿੱਚ ਤੁਰ ਰਹੇ ਸਨ-ਉਹਦੀਆਂ ਨਜ਼ਰਾਂ ਨੇ ਅਣਭੋਲ ਹੀ ਉਹਨਾਂ ਬੰਦਿਆਂ ਨੂੰ ਖੋਜਣ ਦਾ ਜਤਨ ਕੀਤਾ ਜਿਹੜੇ ਉਹਦੀ ਹੋਣੀ ਦੀ ਅਗਵਾਈ ਕਰ ਰਹੇ ਸਨ। ਲੇਵਿਨਸਨ ਸਭ ਤੋਂ ਅੱਗੇ ਸੀ; ਉਹ ਏਨਾ ਛੋਟਾ ਦਿਸਦਾ ਸੀ ਤੇ ਉਹ ਆਪਣੀ ਭਾਰੀ ਰਫ਼ਲ ਇੰਜ ਬੇਢੰਗੀ ਤਰ੍ਹਾਂ ਝੁਲਾ ਰਿਹਾ ਸੀ ਕਿ ਯਕੀਨ ਨਹੀਂ ਸੀ ਆਉਂਦਾ ਕਿ ਉਹ ਮੁੱਖ ਆਗੂ ਸ਼ਕਤੀ ਹੈ। ਜਦ ਮਿਤਚੀਕ ਇਹ ਮਸਲਾ ਹੱਲ ਕਰਨ ਦਾ ਜਤਨ ਕਰ ਰਿਹਾ ਸੀ, ਉਹਨਾਂ 'ਤੇ ਮੁੜ ਗੋਲੀਆਂ ਦਾ ਡਾਢਾ ਤੇ ਤਾਬੜ ਤੋੜ ਮੀਂਹ ਵਰ੍ਹਨ ਲੱਗਾ; ਉਹ ਇਹਨਾਂ ਨੂੰ ਆਪਣੇ ਵਾਲਾਂ ਨਾਲ਼, ਇਥੋਂ ਤੱਕ ਕਿ ਕੰਨਾਂ ਦੇ ਲੂਆਂ ਨਾਲ਼

ਖਹਿਸਰਦਿਆਂ ਮਹਿਸੂਸ ਕਰ ਰਿਹਾ ਸੀ। ਪਾਲ ਤੇਜ਼ੀ ਨਾਲ਼ ਅੱਗੇ ਵਧੀ, ਕਈ ਬੰਦੇ ਡਿੱਗ ਪਏ। ਮਿਤਚੀਕ ਨੂੰ ਅਨੁਭਵ ਹੋਇਆ ਕਿ ਜੇ ਉਹਨਾਂ ਨੂੰ ਮੁੜ ਗੋਲੀ ਚਲਾਉਣੀ ਪਈ ਤਾਂ ਉਹ ਪੀਕਾ ਤੋਂ ਕਿਸੇ ਹੋਰ ਤਰ੍ਹਾਂ ਨਹੀਂ ਚਲਾ ਸਕਣ ਲੱਗਾ!

ਉਸ ਦਿਨ ਦਾ ਦੂਜਾ ਧੁੰਦਲਾ ਜੇਹਾ ਪ੍ਰਭਾਵ ਆਪਣੇ ਘੋੜੇ 'ਤੇ ਸਵਾਰ ਮੋਰੋਜ਼ਕੇ ਦੀ ਸ਼ਕਲ ਸੀ, ਘੋੜੇ ਦੇ ਦੰਦ ਨੰਗੇ ਸਨ, ਇਹਦੀ ਅਯਾਲ ਹਵਾ ਵਿੱਚ ਲਹਿਰਾ ਰਹੀ ਸੀ, ਜਦ ਉਹ ਏਨੀ ਤੇਜ਼ੀ ਨਾਲ਼ ਕੋਲੋਂ ਲੰਘ ਗਿਆ ਕਿ ਇਹ ਦੱਸਣਾ ਮੁਸ਼ਕਲ ਸੀ ਕਿ ਮੋਰੋਜ਼ਕਾ ਕਿੱਥੇ ਮੁਕਦਾ ਹੈ ਤੇ ਉਹਦਾ ਘੋੜਾ ਕਿੱਥੋਂ ਸ਼ੁਰੂ ਹੁੰਦਾ ਹੈ। ਪਿਛੋਂ ਜਾ ਕੇ ਉਹਨੂੰ ਪਤਾ ਲੱਗਾ ਕਿ ਮੋਰੋਜ਼ਕਾ ਉਹਨਾਂ ਘੁੜ ਸਵਾਰਾਂ ਵਿੱਚੋਂ ਇੱਕ ਸੀ ਜਿਨ੍ਹਾਂ ਨੂੰ ਲੜ ਰਹੀਆਂ ਪਲਟਨਾਂ ਵਿੱਚ ਸਬੰਧ ਕਾਇਮ ਕਰਨ 'ਤੇ ਲਾਇਆ ਗਿਆ ਸੀ।

ਸਿਰਫ਼ ਤਾਇਗਾ ਵਿੱਚ ਇੱਕ ਪਹਾੜੀ ਰਾਹ 'ਤੇ ਹੀ ਮਿਤਚੀਕ ਨੂੰ ਪੂਰੀ ਹੋਸ਼ ਆਈ, ਰਾਹ ਜੀਹਨੂੰ ਘੋੜਿਆਂ ਦੇ ਖੁਰਾਂ ਨੇ ਵਾਹਿਆ ਹੋਇਆ ਸੀ–ਇਹ ਛਾਉਂਲਾ ਸੀ ਤੇ ਚੁਪ ਵਰਤੀ ਹੋਈ ਸੀ, ਦਿਆਰ ਦੇ ਇੱਕ ਬੇਰੌਣਕ ਜਿਹੇ ਜੰਗਲ ਨੇ ਆਪਣੀ ਅਮਨ ਭਰਪੂਰ ਤੇ ਕਾਹੀ ਕੱਜੀਆਂ ਸ਼ਾਖ਼ਾਂ ਹੇਠ ਉਹਨਾਂ ਨੂੰ ਪਨਾਹ ਦਿੱਤੀ।

# 11. ਨਿੱਤ ਦੀ ਚਿੰਤਾ

ਲੜਾਈ ਪਿਛੋਂ ਕੰਪਨੀ ਫ਼ਰਨ ਦੇ ਪੌਦਿਆਂ ’ਤੇ ਕਾਹੀ ਨਾਲ਼ ਕੱਜੀ ਇੱਕ ਖੱਡ ਵਿੱਚ ਜਾ ਲੁਕੀ, ਜਿੱਥੇ ਵਰ੍ਹਿਆਂ ਤੋਂ ਕਿਸੇ ਦਾ ਪੈਰ ਨਹੀਂ ਸੀ ਪਿਆ। ਘੋੜਿਆਂ ਦੀ ਪਰਖ ਕਰਦਿਆਂ ਲੇਵਿਨਸਨ ਦੀ ਨਜ਼ਰ ਜ਼ਿਊਚਿਖਾ ’ਤੇ ਜਾ ਪਈ।

“ਕੀ ਹਾਲ ਬਣਿਐਂ ਇਹਦਾ ?”

“ਕੀ ਹਾਲ ਬਣਿਐਂ।” ਮਿਤਚੀਕ ਨੇ ਬੁੜਬੁੜ ਕੀਤੀ।

“ਕਾਠੀ ਲਾਹ ਤੇ ਇਹਦੀ ਪਿੱਠ ਮੈਨੂੰ ਵਿਖਾ।”

ਮਿਤਚੀਕ ਨੇ ਕੰਬਦਿਆਂ ਹੱਥਾਂ ਨਾਲ਼ ਕਾਠੀ ਦੀਆਂ ਵੱਧਰੀਆਂ ਖੋਹਲੀਆਂ।

“ਹੂੰ, ਇਹਦੀ ਪਿਠ ਤਾਂ ਅੰਬੀ ਪਈ ਐ,” ਲੇਵਿਨਸਨ ਨੇ ਇੱਕ ਅਜੇਹੀ ਅਵਾਜ਼ ਵਿੱਚ ਕਿਹਾ, ਜੀਹਦਾ ਇਹ ਭਾਵ ਸੀ ਕਿ ਉਹਨੂੰ ਇਹੋ ਉਮੀਦ ਸੀ। “ਕੀ ਤੂੰ ਸਮਝਦੈਂ ਇਹ ਘੋੜੀ ਤੇਰੇ ਚੜ੍ਹਨ ਲਈ ਐ ਤੇ ਦੇਖ ਭਾਲ ਇਹਦੀ ਕੋਈ ਹੋਰ ਆ ਕੇ ਕਰੂ ?”

ਲੇਵਿਨਸਨ ਨੇ ਬੜਾ ਜਤਨ ਕੀਤਾ ਕਿ ਉਹ ਉੱਚਿਆਂ ਨਾ ਬੋਲੇ, ਪਰ ਉਹ ਹਾਰ ਚੁੱਕਿਆ ਸੀ, ਉਹਦੀ ਦਾਹੜੀ ਕੰਬਣ ਲੱਗੀ, ਤੇ ਉਹਦੀਆਂ ਉਂਗਲਾਂ ਨੇ ਇੱਕ ਟਹਿਣੀ ਨੂੰ ਬੇਚੈਨੀ ਨਾਲ਼ ਮਰੋੜ ਦਿੱਤਾ ਜਿਹੜੀ ਉਹਨੇ ਦਰਖ਼ਤ ਨਾਲ਼ੋਂ ਤੋੜੀ ਸੀ।

“ਕਮਾਂਡਰ! ਐਧਰ ਆ! ਕਿੱਥੇ ਗਈਆਂ ਹੋਈਆਂ ਸਨ ਤੇਰੀਆਂ ਨਜ਼ਰਾਂ ?” ਉਹਨੇ ਪਲਟਨ ਦੇ ਕਮਾਂਡਰ ਨੂੰ ਆਖਿਆ।

ਪਲਟਨ ਦਾ ਕਮਾਂਡਰ ਇੱਕ-ਟਕ ਕਾਠੀ ਵਲ ਵੇਖਣ ਲੱਗਾ, ਜਿਹੜੀ ਮਿਤਚੀਕ ਨੇ ਕਿਸੇ ਗੱਲੇ ਆਪਣੇ ਹੱਥਾਂ ਵਿੱਚ ਫੜੀ ਹੋਈ ਸੀ। ਹੌਲੀ ਜਿਹੀ ਉਦਾਸ ਅਵਾਜ਼ ਵਿੱਚ ਉਹਨੇ ਕਿਹਾ:

“ਇਸ ਉੱਲੂ ਨੂੰ ਮੈਂ ਕਿੰਨੀ ਵਾਰੀ ਸਮਝਾਇਐ!”

“ਮੈਨੂੰ ਪਤੈ!” ਲੇਵਿਨਸਨ ਨੇ ਟਹਿਣੀ ਦੂਰ ਵਗਾਹ ਮਾਰੀ ਤੇ ਮਿਤਚੀਕ ਵਲ ਇੱਕ ਠੰਢੀ ਤੇ ਕਰੜੀ ਨਜ਼ਰ ਸੁੱਟੀ। “ਕੁਆਰਟਰ-ਮਾਸਟਰ ਕੋਲ ਜਾਹ ਤੇ ਇਹਦੇ ਰਾਜ਼ੀ ਹੋਣ ਤੱਕ ਲਾਦੂ ਘੋੜਿਆਂ ਨਾਲ਼ ਰਹੁ।”

“ਸੁਣੋ, ਸਾਥੀ ਲੇਵਿਨਸਨ,” ਮਿਤਚੀਕ ਨੇ ਬੁੜ-ਬੁੜ ਕੀਤੀ, ਉਹਦੀ ਅਵਾਜ਼ ਉਸ ਦੁਰਗਤੀ ਕਾਰਨ ਕੰਬ ਰਹੀ ਸੀ ਜੀਹਦਾ ਅਹਿਸਾਸ ਉਹਨੂੰ ਇਸ ਕਰਕੇ ਨਹੀਂ ਕਿ ਉਹਨੇ ਘੋੜੀ ਨਾਲ਼ ਮਾੜਾ ਵਰਤਾ ਕੀਤਾ ਸੀ, ਸਗੋਂ ਇਸ ਕਰਕੇ ਸੀ ਕਿ ਉਹਦੇ ਖ਼ਿਆਲ ਵਿੱਚ ਆਪਣੇ ਹੱਥਾਂ ਵਿੱਚ ਇੰਜ ਕਾਠੀ ਫੜੀ ਉਹ ਕੁੱਝ ਕੁੱਝ ਮੂਰਖ ਪਿਆ ਜਾਪਦਾ ਸੀ। “ਪਰ ਇਸ ਵਿੱਚ ਦੋਸ਼ ਮੇਰਾ ਨਹੀਂ, ਸੁਣੋ ਤਾਂ ਸਹੀ... ਰਤਾ ਠਹਿਰੋ... ਅਗੋਂ ਤੋਂ ਤੁਸੀਂ ਮੇਰੇ ’ਤੇ ਭਰੋਸਾ ਕਰ ਸਕਦੇ ਓ। ਮੈਂ ਇਹਦਾ ਚੰਗਾ ਖ਼ਿਆਲ ਰਖਾਂਗਾ।”

ਪਰ ਲੇਵਿਨਸਨ, ਪਿਛਾਂਹ ਪਰਤ ਕੇ ਨਾ ਤਕਦਿਆਂ, ਅਗਲੇ ਘੋੜੇ ਕੋਲ ਚਲਾ ਗਿਆ।

ਛੇਤੀ ਹੀ ਰਸਦ ਦੀ ਥੁੜੋਂ ਕੰਪਨੀ ਨੂੰ ਇਹ ਥਾਂ ਛੱਡ ਕੇ ਲਾਗਲੀ ਵਾਦੀ ਵਿੱਚ ਜਾਣਾ ਪਿਆ। ਵੈਰੀ ਨਾਲ਼ ਹੋਈਆਂ ਬਹੁਤ ਸਾਰੀਆਂ ਝੜਪਾਂ ਤੇ ਥਕਾਊ ਕੂਚਾਂ ਦੇ ਕਾਰਨ ਹਾਰੀ ਹੰਭੀ ਕੰਪਨੀ ਕੁੱਝ ਦਿਨਾਂ ਤੱਕ ਉਹਨਾਂ ਭੁੱਲ-ਭੁੱਲਈਆਂ ਵਿੱਚ ਭਟਕਦੀ ਤੇ ਨੱਠ-ਭੱਜ ਕਰਦੀ ਰਹੀ, ਜਿਹੜੀਆਂ ਉਲਾਖੇ ਦੀਆਂ ਉਪ-ਨਦੀਆਂ ਨੇ ਬਣਾਈਆਂ ਹੋਈਆਂ ਸਨ। ਉਹਨਾਂ ਫ਼ਾਰਮਾਂ ਦੀ ਗਿਣਤੀ ਜਿਨ੍ਹਾਂ ਉੱਤੇ ਦੁਸ਼ਮਣ ਦਾ ਕਬਜ਼ਾ ਨਹੀਂ ਸੀ ਹੋਇਆ, ਤੇਜ਼ੀ ਨਾਲ਼ ਘਟ ਰਹੀ ਸੀ; ਰੋਟੀ ਦਾ ਇੱਕ ਟੁਕੜਾ ਜਾਂ ਮੁੱਠੀ ਭਰ ਜਵੀ ਸਖ਼ਤ ਲੜਾਈ ਲੜ ਕੇ ਹੀ ਹਾਸਲ ਕੀਤੀ ਜਾ ਸਕਦੀ ਸੀ; ਅੱਲੇ ਫੱਟ ਮੁੜ ਮੁੜ ਸਜਰੇ ਪਏ ਹੁੰਦੇ ਸਨ, ਉਹਨਾਂ ਨੂੰ ਭਰਨ ਦਾ ਮੌਕਾ ਹੀ ਨਹੀਂ ਸੀ ਮਿਲਦਾ। ਜਣੇ ਸਦਾ ਤੋਂ ਵਧੇਰੇ ਗੰਭੀਰ ਤੇ ਚੁੱਪ ਗੜੁੱਪ, ਰੁੱਖੇ ਤੇ ਤੁੰਦ ਹੋ ਗਏ ਸਨ।

ਲੇਵਿਨਸਨ ਨੂੰ ਪੱਕਾ ਨਿਸਚਾ ਸੀ ਕਿ ਉਹਦੇ ਬੰਦੇ ਸਿਰਫ਼ ਆਪਾ-ਰੱਖਿਆ ਦੀ ਅਨੁਭਵਤਾ ਦੇ ਹੀ ਨਹੀਂ ਸਗੋਂ ਕਿਸੇ ਉਚੇਰੇ ਮਨੋਰਥ ਦੇ ਟੁੰਬੇ ਹੋਏ ਹਨ, ਜਿਹੜਾ ਘਟ ਬਲਵਾਨ ਨਹੀਂ, ਭਾਵੇਂ ਉਹ ਉਪਰੋਂ ਉਪਰੋਂ ਦਿਸਣ ਵਾਲਾ ਨਹੀਂ, ਤੇ ਜਿਹੜਾ ਖ਼ੁਦ ਬਹੁਤੇ ਆਦਮੀਆਂ ਨੂੰ ਵੀ ਨਹੀਂ ਦਿਸਦਾ — ਮਨੋਰਥ, ਜਿਸ ਨੇ ਉਹਨਾਂ ਨੂੰ ਦੁਖ ਝਾਗਣ ਲਈ, ਇਥੋਂ ਤੱਕ ਕਿ ਮਰਨ ਲਈ ਵੀ ਪ੍ਰੇਰਿਆ; ਮਨੋਰਥ, ਜਿਸ ਦੀ ਪ੍ਰੇਰਨਾ ਨਾਲ਼ ਉਹ ਅੰਤਲੇ ਸਾਂਝੇ ਨਿਸ਼ਾਨੇ ਲਈ ਉਲਾਖੇ ਦੇ ਤਾਇਗਾ ਵਿੱਚ ਮਰ ਮੁੱਕਣ ਲਈ ਮਨ ਮਰਜ਼ੀ ਨਾਲ਼ ਤਿਆਰ ਹੋ ਗਏ। ਪਰ ਉਹ ਇਹ ਵੀ ਜਾਣਦਾ ਸੀ ਕਿ ਉਹਦੇ ਬੰਦਿਆਂ ਦੀ ਇਹ ਅੰਤਰ-ਪ੍ਰੇਰਨਾ ਰੋਜ਼ਾਨਾ ਜ਼ਿੰਦਗੀ ਦੀਆਂ ਨਿੱਕੀਆਂ ਨਿੱਕੀਆਂ ਲੋੜਾਂ ਹੇਠ, ਆਪਣੀ ਛੋਟੀ ਜੇਹੀ ਪਰ ਜ਼ਰੂਰੀ ਹਸਤੀ ਲਈ ਚਿੰਤਾਵਾਂ ਤੇ ਫ਼ਿਕਰਾਂ ਹੇਠ ਦੱਬੀ ਪਈ ਹੈ, ਕਿਉਂ ਜੁ ਹਰ ਬੰਦੇ ਨੇ ਖਾਣਾ ਵੀ ਹੋਇਆ, ਸੌਣਾ ਵੀ ਹੋਇਆ, ਤੇ ਕਿਉਂ ਜੁ ਬੰਦੇ ਦੀ ਮਿੱਟੀ ਵਿੱਚ ਵੀ ਕਮਜ਼ੋਰੀ ਹੈ। ਰੋਜ਼ਾਨਾ ਫ਼ਿਕਰਾਂ ਦੀ ਭੀੜ ਦੇ ਭਾਰ ਹੇਠ ਦੱਬੇ ਤੇ ਆਪਣੀ ਕਮਜ਼ੋਰੀ ਤੋਂ ਜਾਣੂ, ਉਹ ਆਪਣਾ ਵੱਡਾ ਭਾਰ ਉਹਨਾਂ ਨੂੰ ਸੌਂਪ ਛਡਦੇ ਜਿਹੜੇ ਉਹਨਾਂ ਨਾਲ਼ੋਂ ਤਕੜੇ ਸਨ—ਲੇਵਿਨਸਨ, ਬਾਕਲਾਨਵ ਤੇ ਦੁਬੋਵ ਵਰਗੇ ਲੋਕਾਂ ਨੂੰ—ਉਹ ਇਸ ਗਲ ਦੀ ਜ਼ੁੰਮੇਵਾਰੀ ਉਹਨਾਂ ਸਿਰ ਪਾ ਦਿੰਦੇ ਕਿ ਉਹ ਆਪਣੀਆਂ ਖਾਣ ਪੀਣ ਤੇ ਸੌਣ ਦੀਆਂ ਲੋੜਾਂ ਨਾਲ਼ੋਂ ਉਹਨਾਂ ਦੇ ਭਾਰ ਨੂੰ ਵਧੇਰਾ ਧਿਆਨ ਦੇਣ, ਤੇ ਹੋਰਨਾਂ ਨੂੰ ਇਹ ਚਿਤਾਉਂਦੇ ਰਹਿਣ ਕਿ ਸਭ ਤੋਂ ਮਹਾਨਤਾ ਵਾਲ਼ੀ ਗਲ ਕਿਹੜੀ ਹੈ।

ਹੁਣ ਲੇਵਿਨਸਨ ਸਦਾ ਆਪਣੇ ਆਦਮੀਆਂ ਨਾਲ਼ ਰਹਿੰਦਾ: ਲੜਾਈ ਵਿੱਚ ਉਹ ਆਪ ਉਹਨਾਂ ਦੀ ਅਗਵਾਈ ਕਰਦਾ, ਓਸੇ ਭਾਂਡੇ ਵਿੱਚੋਂ ਰੋਟੀ ਖਾਂਦਾ, ਸੰਤਰੀਆਂ ਦੀ ਦੇਖ ਭਾਲ ਕਰਦਿਆਂ ਕਈ ਕਈ ਰਾਤਾਂ ਨਾ ਸੌਂਦਾ; ਦਸਤੇ ਵਿੱਚ ਅਮਲੀ ਤੌਰ ’ਤੇ ਸਿਰਫ਼ ਉਹੋ ਹੀ ਸੀ ਜੀਹਨੂੰ ਹੱਸਣ ਦੀ ਜਾਚ ਨਹੀਂ ਸੀ ਭੁਲੀ। ਬੰਦਿਆਂ ਨਾਲ਼ ਮਮੂਲੀ ਮਾਮਲਿਆਂ ਬਾਰੇ ਵੀ ਜਦ ਉਹ ਗੱਲਾਂ ਕਰਦਾ ਤਾਂ ਮੁੜ ਮੁੜ ਇਹ ਕਹਿੰਦਿਆਂ ਸੁਣੀਂਦਾ, “ਵੇਖੋ ਨਾ, ਮੈਂ ਵੀ ਤਾਂ ਤੁਹਾਡੇ ਨਾਲ਼ ਦੁਖ ਪਿਆ ਝਲਨਾਂ; ਭਲਕੇ, ਹੋ ਸਕਦੈ, ਮੈਂ ਵੀ ਮਾਰਿਆ ਜਾਂਵਾਂ, ਜਾਂ ਸ਼ਾਇਦ ਭੁੱਖਾ ਈ ਟਰਟਰਾਉਂਦਾ ਮਰ ਜਾਵਾਂ, ਪਰ ਮੈਂ ਕਦੇ ਦਿਲ ਨਹੀਂ ਛਡਦਾ, ਕਿਉਂ ਜੁ ਆਖ਼ਰਕਾਰ ਟਰਟਰਾਉਣਾ ਏਨਾ ਮਹਾਨਤਾ ਵਾਲ਼ਾ ਕੰਮ ਨਹੀਂ…”

ਇਹਨਾਂ ਗੱਲਾਂ ਦੇ ਬਾਵਜੂਦ ਹਰ ਰੋਜ਼ ਅਦਿਖ ਬੰਧਨ — ਬੰਧਨ ਜਿਨ੍ਹਾਂ ਨੇ ਉਹਨੂੰ ਕੰਪਨੀ ਦੇ ਦਿਲ ਨਾਲ਼ ਜੋੜਿਆ ਹੋਇਆ ਸੀ— ਇੱਕ ਇੱਕ ਕਰਕੇ ਟੁਟਦੇ ਗਏ। ਤੇ ਜਿਵੇਂ ਜਿਵੇਂ ਇਹ ਬੰਧਨ ਥੋੜੇ ਤੇ ਕਮਜ਼ੋਰ ਹੁੰਦੇ ਗਏ, ਤਿਵੇਂ ਤਿਵੇਂ ਉਹਦੇ ਲਈ ਬੰਦਿਆਂ ਨੂੰ ਆਗਿਆ ਮੰਨਣ ਲਈ ਪ੍ਰੇਰਨਾ ਔਖਾ ਹੋ ਗਿਆ। ਉਹ ਇੱਕ ਅਭਿਜ ਜੇਹੀ, ਕੋਈ ਦੂਰ ਦੀ ਸ਼ਕਤੀ ਬਣ ਰਿਹਾ ਸੀ, ਕੰਪਨੀ ਤੋਂ ਉੱਪਰ ਖਲੋਤੀ ਕੋਈ ਸ਼ਕਤੀ।

ਬੰਦੇ ਦਸਤੀ ਬੰਬਾਂ ਨਾਲ਼ ਮੱਛੀਆਂ ਨੂੰ ਸੁੰਨ ਕਰਕੇ ਖਾਣੇ ਲਈ ਫੜਦੇ। ਠੰਢੇ ਪਾਣੀ ਵਿੱਚ ਵੜਨਾ ਕੋਈ ਵੀ ਨਹੀਂ ਸੀ ਚਾਹੁੰਦਾ, ਜਿਸ ਕਰਕੇ ਉਹ ਆਪਣੇ ਸਭ ਤੋਂ ਕਮਜ਼ੋਰ ਸਾਥੀਆਂ ਨੂੰ ਨਦੀ ਵਿੱਚ ਧੱਕ ਦਿੰਦੇ। ਇਸ ਕੰਮ ਲਈ ਗੁਣਾ ਬਹੁਤਾ ਲਵਰੂਸ਼ਕੇ ’ਤੇ ਹੀ ਪੈਂਦਾ ਸੀ। ਲਵਰੂਸ਼ਕਾ ਪਹਿਲੀਆਂ ਵਿੱਚ ਸੂਰ ਪਾਲਦਾ ਹੁੰਦਾ ਸੀ। ਉਹਦੇ ਦੂਜੇ ਨਾਂ ਦਾ ਕਿਸੇ ਨੂੰ ਵੀ ਪਤਾ ਨਹੀਂ ਸੀ। ਬੜਾ ਸ਼ਰਮਾਕਲ ਜੇਹਾ ਬੰਦਾ ਸੀ ਉਹ, ਤੇ ਥਥਲਾਂਦਾ ਵੀ ਸੀ। ਉਹਨੂੰ ਪਾਣੀ ਤੋਂ ਬੜਾ ਹੀ ਡਰ ਲਗਦਾ ਸੀ; ਕੰਢੇ ’ਤੇ ਖਿਸਰ ਕੇ ਲਹਿੰਦਾ ਤਾਂ ਉਹ ਕੰਬਦਾ ਤੇ ਸਲੀਬੀ ਨਿਸ਼ਾਨ ਵਾਂਗ ਬਾਹਾਂ ਜੋੜ ਲੈਂਦਾ, ਤੇ ਉਹਦੀ ਪਤਲੀ ਜੇਹੀ ਪਿਠ ਤੱਕ ਕੇ ਮਿਤਚੀਕ ਨੂੰ ਬੜਾ ਹੀ ਦੁਖ ਹੁੰਦਾ।

ਇੱਕ ਦਿਨ ਲੇਵਿਨਸਨ ਨੇ ਇਹ ਸਭ ਕੁੱਝ ਅਖੀਂ ਵੇਖ ਲਿਆ।

“ਠਹਿਰ।” ਉਹਨੇ ਲਵਰੂਸ਼ਕਾ ਨੂੰ ਵਾਜ ਮਾਰੀ। “ਤੂੰ ਆਪੀਂ ਦਰਿਆ ਵਿੱਚ ਕਿਉਂ ਨਹੀਂ ਵੜਦਾ ?” ਉਹਨੇ ਇੱਕ ਬੇਡੌਲ ਜਿਹੇ ਸਰੀਰ ਵਾਲ਼ੇ ਬੰਦੇ ਨੂੰ ਆਖਿਆ ਜਿਹੜਾ ਇੰਜ ਲਗਦਾ ਸੀ ਜਿਵੇਂ ਉਹਦਾ ਇੱਕ ਪਾਸਾ ਬੂਹੇ ਵਿੱਚ ਫਸਿਆ ਹੋਇਆ ਹੋਵੇ, ਉਹ ਲਵਰੂਸ਼ਕਾ ਨੂੰ ਪਾਣੀ ਵਿੱਚ ਧੱਕਾ ਦੇਣ ਦਾ ਜਤਨ ਕਰ ਰਿਹਾ ਸੀ।

ਜਣੇ ਨੇ ਆਪਣੀਆਂ ਚਿੱਟੀਆਂ ਝਿੰਮਣੀਆਂ ਆਪਣੀਆਂ ਕਹਿਰਵਾਨ ਅੱਖਾਂ ਉੱਤੇ ਉੱਚੀਆਂ ਕੀਤੀਆਂ ਤੇ ਆਸੋਂ ਉਲਟ ਉੱਤਰ ਦਿੱਤਾ, “ਤੂੰ ਆਪੀਂ ਕਿਉਂ ਨਹੀਂ ਕੋਸ਼ਿਸ਼ ਕਰ ਵੇਖਦਾ ?”

“ਮੈਂ ਇਹ ਕੋਸ਼ਿਸ਼ ਨਹੀਂ ਕਰਾਂਗਾ,” ਲੇਵਿਨਸਨ ਨੇ ਸਹਿਜ ਨਾਲ਼ ਕਿਹਾ, “ਮੇਰੇ ਕਰਨ ਵਾਲ਼ੇ ਹੋਰ ਬੜੇ ਕੰਮ ਨੇ। ਪਰ ਤੈਨੂੰ-ਤੈਨੂੰ ਦਰਿਆ ਵਿੱਚ ਲਹਿਣਾ ਪਏਗਾ। ਲਾਹ ਆਪਣੀ ਪਤਲੂਣ। ਵੇਖਦਾ ਨਹੀਂ ਕਿ ਮੱਛੀਆਂ ਪਹਿਲਾਂ ਈ ਦੂਰ ਰੁੜ੍ਹ ਗਈਆਂ ਨੇ ?”

“ਜਾਂਦੀਆਂ ਨੇ ਤਾਂ ਜਾਣ ਪਰੇ। ਮੈਂ ਸਭਨਾਂ ਦਾ ਗ਼ੁਲਾਮ ਨਹੀਂ !” ਜਣੇ ਨੇ ਲੇਵਿਨਸਨ ਵਲ ਪਿੱਠ ਮੋੜੀ ਤੇ ਹੌਲੀ ਹੌਲੀ ਆਕੜਦਿਆਂ ਕੰਢੇ ਤੋਂ ਪਰ੍ਹਾਂ ਤੁਰ ਗਿਆ। ਅਨੇਕਾਂ ਅੱਖਾਂ ਪਰਵਾਨਗੀ ਨਾਲ਼ ਉਹਦਾ ਪਿੱਛਾ ਕਰਦੀਆਂ ਤੇ ਫੇਰ ਟਿਚਕਰ-ਭਰੀਆਂ ਲੇਵਿਨਸਨ ਵਲ ਤੱਕ ਲੈਂਦੀਆਂ।

“ਕਹੇ ਅਵਾਰਾ ਨੇ ਇਹ ਆਦਮੀ !” ਗਨਚਾਰੇਨਕਾ ਆਪਣੀ ਕਮੀਜ਼ ਦੇ ਬਟਣ ਖੋਹਲਦਿਆਂ ਕਹਿਣ ਲੱਗਾ। ਜਣਾ ਕਮਾਂਡਰ ਦੀ ਅਸਧਾਰਨ ਤੌਰ ’ਤੇ ਉੱਚੀ ਚੀਕਵੀਂ ਆਵਾਜ਼ “ਐਧਰ ਮੁੜ” ਸੁਣ ਕੇ ਹੈਰਾਨ ਰਹਿ ਗਿਆ ਤੇ ਅਚਣਚੇਤ ਰੁਕ ਗਿਆ।

ਲੇਵਿਨਸਨ ਦੀ ਆਵਾਜ਼ ਵਿੱਚ ਕਿਸੇ ਆਸੋਂ ਉਲਟ ਤਾਕਤ ਦੀਆਂ ਨਿਸ਼ਾਨੀਆਂ

ਸਨ।

ਜਣਾ ਖਲੋ ਗਿਆ, ਤੇ ਪਹਿਲਾਂ ਹੀ ਇਸ ਗਲੋਂ ਪਛਤਾਂਦਿਆਂ ਕਿ ਉਹਨੇ ਕਜ਼ੀਆ ਖੜਾ ਕਰ ਦਿੱਤਾ ਹੈ, ਪਰ ਆਪਣੇ ਸਾਥੀਆਂ ਦੀਆਂ ਨਜ਼ਰਾਂ ਵਿੱਚ ਨਮੋਸ਼ੀ ਤੋਂ ਬਚਣ ਲਈ ਉਹਨੇ ਫੇਰ ਆਖਿਆ, "ਮੈਂ ਤੁਹਾਨੂੰ ਦੱਸਿਆ ਜੁ ਹੈ ਕਿ ਮੈਂ ਨਹੀਂ ਲਹਿਣ ਲੱਗਾ।"

ਲੇਵਿਨਸਨ ਨੇ ਉਸ ਵਲ ਭਾਰੇ ਭਾਰੇ ਪੈਰ ਪੁਟੇ, ਉਹਦਾ ਹੱਥ ਆਪਣੇ ਪਸਤੌਲ 'ਤੇ ਸੀ, ਉਹਦੀਆਂ ਅੱਖਾਂ ਜੋ ਹੁਣ ਅਨੋਖੀ ਤਰ੍ਹਾਂ ਤੰਗ ਤੇ ਚੀਰਵੀਆਂ ਸਨ, ਜਣੇ ਅੰਦਰ ਖੁੱਭਦੀਆਂ ਜਾਂਦੀਆਂ ਸਨ। ਉਹ ਝਕਿਆ ਤੇ ਫੇਰ ਆਪਣੀ ਪਤਲੂਨ ਦੇ ਬਟਣ ਖੋਹਲਣ ਲੱਗਾ।

"ਛੇਤੀ ਕਰ!" ਲੇਵਿਨਸਨ ਨੇ ਧਮਕਾਂਦਿਆਂ ਕਿਹਾ।

ਜਣੇ ਨੇ ਉਹਦੇ ਵਲ ਲੁਕਵੀਂ ਨਜ਼ਰ ਨਾਲ਼ ਤੱਕਿਆ, ਤੇ ਚਾਣਚੱਕ ਤ੍ਰਹਿ ਗਿਆ; ਕਾਹਲ ਵਿੱਚ ਉਹ ਪਤਲੂਨ ਦੀ ਇੱਕ ਲੱਤ ਵਿੱਚ ਫਸ ਗਿਆ; ਤੇ ਇਸ ਡਰੋਂ ਕਿ ਲੇਵਿਨਸਨ ਇਹ ਨਹੀਂ ਸਮਝ ਸਕਣ ਲੱਗਾ ਕਿ ਇਹ ਇੱਕ ਇਤਫ਼ਾਕ ਹੈ, ਤੇ ਆਪਣਾ ਘੋੜਾ ਦਬਾ ਦੇਵੇਗਾ, ਉਹ ਫਰ ਫਰ ਬੋਲਣ ਲੱਗਾ, "ਹਾਂ, ਹਾਂ... ਮੈਂ ਫਸ ਗਿਆਂ... ਬਸ ਇੱਕ ਮਿੰਟ!..."

ਜਦ ਲੇਵਿਨਸਨ ਨੇ ਆਪਣੇ ਬੰਦਿਆਂ ਦੇ ਮੂੰਹਾਂ ਵਲ ਤੱਕਿਆ, ਉਹਨੇ ਵੇਖਿਆ ਕਿ ਉਹ ਸਭੇ ਡਰ ਤੇ ਆਦਰ ਨਾਲ਼ ਉਸ ਵਲ ਇੱਕ-ਟਕ ਤਕ ਰਹੇ ਹਨ,ਤੇ ਬਸ — ਉਹਨਾਂ ਦੀਆਂ ਅੱਖਾਂ ਵਿੱਚ ਕੋਈ ਹਮਦਰਦੀ ਨਹੀਂ ਸੀ। ਇਸ ਵੇਲੇ ਉਹਨੂੰ ਮਹਿਸੂਸ ਹੋਇਆ ਕਿ ਉਹ ਕੰਪਨੀ ਤੋਂ ਉੱਪਰ ਉੱਠੀ ਇੱਕ ਵਿਰੋਧੀ ਤਾਕਤ ਹੈ। ਪਰ ਇਹਦੇ ਲਈ ਉਹ ਤਿਆਰ ਸੀ; ਉਹਨੂੰ ਯਕੀਨ ਸੀ ਕਿ ਉਹਦੇ ਅੰਦਰਲੀ ਤਾਕਤ ਹੱਕ ਇਨਸਾਫ਼ ਦੀ ਤਾਕਤ ਹੈ।

ਉਸ ਦਿਨ ਤੋਂ ਪਿਛੋਂ ਜਦ ਵੀ ਕਦੇ ਖ਼ੁਰਾਕ ਹਾਸਲ ਕਰਨ ਦਾ ਜਾਂ ਦਿਹਾੜੀ ਦੇ ਅਰਾਮ ਦਾ ਸਵਾਲ ਆਇਆ, ਉਹ ਕਦੇ ਵੀ ਨਾ ਝਕਿਆ। ਉਹਨੇ ਡੰਗਰ ਜ਼ਬਤ ਕੀਤੇ ਤੇ ਕਿਸਾਨਾਂ ਦੀਆਂ ਪੈਲੀਆਂ ਤੇ ਬਾਗ਼ ਲੁੱਟੇ ਪੁੱਟੇ। ਪਰ ਮੋਰੋਜ਼ਕੇ ਵਰਗੇ ਬੰਦੇ ਨੇ ਵੀ ਇਹ ਵੇਖ ਲਿਆ ਕਿ ਇਸ ਗੱਲ ਦਾ ਰਿਆਬਤਸ ਦੇ ਖੇਤ ਵਿੱਚੋਂ ਉਹਦੀ ਹਦਵਾਣਿਆਂ ਦੀ ਚੋਰੀ ਨਾਲ਼ ਉੱਕਾ ਹੀ ਕੋਈ ਮੇਲ ਨਹੀਂ।

ਓਦੇਗੇ ਪਹਾੜ ਤੇ ਮੀਲਾਂ ਬੱਧੀ ਕੂਚ ਪਿਛੋਂ ਲੇਵਿਨਸਨ ਇਰੋਖੇਦਜ਼ਾ ਦੇ ਮੁਹਾਣੇ ਤੋਂ ਵੀਹ ਕੁ ਮੀਲ ਦੂਰ ਤਿਗੇਰ ਵਾਦੀ ਵਿੱਚ ਇੱਕ ਇਕੱਲੇ ਮੁਕੱਲੇ ਕੋਰੀਅਨ ਫ਼ਾਰਮ ਤੇ ਅੱਪੜਿਆ। ਰਾਹ ਵਿੱਚ ਕੰਪਨੀ ਨੂੰ ਅੰਗੂਰਾਂ ਤੇ ਅੱਗ ਵਿੱਚ ਭਾਫ਼ ਨਾਲ਼ ਪਕਾਈਆਂ ਖੁੰਬਾਂ 'ਤੇ ਹੀ ਗੁਜ਼ਾਰਾ ਕਰਨਾ ਪਿਆ। ਓਥੇ ਉਹਨਾਂ ਨੂੰ ਇੱਕ ਵੱਡਾ ਸਾਰਾ ਆਦਮੀ ਮਿਲਿਆ ਜਿਹੜਾ ਆਪਣੇ ਤਾਇਗਾ ਦੇ ਬੂਟਾਂ ਵਾਂਗ ਹੀ ਇੱਕ ਦੇਅ ਜੇਹਾ ਦਿਸਦਾ ਸੀ, ਆਪਣੀ ਪੇਟੀ ਨਾਲ਼ ਉਹਨੇ ਇੱਕ ਪੁਰਾਣਾ ਪਸਤੌਲ ਬੱਧਾ ਹੋਇਆ ਸੀ। ਲੇਵਿਨਸਨ ਨੇ ਸਤਿਰਕਸ਼ਾ ਨੂੰ ਪਛਾਣ ਲਿਆ, ਉਹ ਦਾਊਬੀਖੇ ਦਾ ਚੋਰੀ ਸ਼ਰਾਬ ਕੱਢਣ ਵਾਲ਼ਾ ਸੀ।

"ਆਹ, ਲੇਵਿਨਸਨ!" ਸਤਿਰਕਸ਼ਾ ਨੇ ਉਹਨੂੰ ਸਲਾਮ ਆਖਦਿਆਂ ਕਿਹਾ, ਉਹਦੀ ਅਵਾਜ਼ ਪੁਰਾਣੇ ਜ਼ੁਕਾਮ ਕਾਰਨ ਕਰਖ਼ਤ ਹੋਈ ਹੋਈ ਸੀ। ਬੇਮੁਹਾਰੇ ਵਾਲ਼ਾਂ ਵਿੱਚੋਂ ਉਹਦੀਆਂ ਖਖਿਆਣੀਆਂ ਅੱਖਾਂ ਨੇ ਅਸਧਾਰਨ ਕੁੜੱਤਣ ਨਾਲ਼ ਝਾਕਿਆ। "ਹਲਾ! ਅਜੇ ਤੱਕ ਜਿਊਨੈਂ ?

ਚੰਗਾ ਹੋਇਆ। ਉਹ ਏਥੇ ਤੇਰੀਆਂ ਸੂਹਾਂ ਲੈਂਦੇ ਫਿਰਦੇ ਨੇ।"

"ਉਹ ਕੌਣ ?"

"ਉਹੋ, ਜਪਾਨੀ, ਕੋਲਚਕੀਏ।... ਹੋਰ ਕੌਣ ?"

"ਮੇਰਾ ਖ਼ਿਆਲ ਐ ਉਹ ਮੈਨੂੰ ਨਹੀਂ ਲਭ ਸਕਣ ਲੱਗੇ। ਇਥੇ ਕੁੱਝ ਢਿੱਡ ਭਰਨ ਨੂੰ ਮਿਲ ਜਾਊ ?"

"ਹੋ ਸਕਦੈ ਉਹ ਤੈਨੂੰ ਲਭ ਈ ਲੈਣ," ਸਤਿਰਕਸ਼ਾ ਨੇ ਅਰਥ ਭਰਪੂਰ ਲਹਿਜੇ ਵਿੱਚ ਕਿਹਾ। "ਉਹ ਵੀ ਕੋਈ ਮੂਰਖ ਨਹੀਂ। ਉਹਨਾਂ ਤੇਰਾ ਇਨਾਮ ਰੱਖਿਐ ਉਹ ਪਿੰਡ ਪਿੰਡ ਲੋਕਾਂ ਦੇ 'ਕਠ 'ਚ ਤੈਨੂੰ ਮੋਇਆ ਜਾਂ ਜਿਊਂਦਾ ਫੜਨ ਵਾਲ਼ੇ ਲਈ ਇਨਾਮ ਦਾ ਹੁਕਮ ਪੜ੍ਹ-ਪੜ੍ਹ ਪਏ ਸੁਣਾਂਦੇ ਨੇ।"

"ਹਲਾ, ਤਾਂ ਇਹ ਗੱਲ ਏ ? ਕੀ ਚੰਗਾ ਇਨਾਮ ਰਖਿਐ ?"

"ਪੰਜ ਸੌ ਸਾਏਬੇਰੀਅਨ ਰੂਬਲ।"

"ਬੜਾ ਈ ਥੋੜੈ !" ਲੇਵਿਨਸਨ ਨੇ ਖਖਿਆਣੀ ਹਾਸੀ ਹੱਸਦਿਆਂ ਕਿਹਾ। "ਪਰ ਇੱਥੇ ਖਾਣ ਨੂੰ ਕੁੱਝ ਮਿਲ ਸਕਦੈ ?"

"ਇੱਥੇ ਤਾਂ ਕੁੱਝ ਵੀ ਨਹੀਂ। ਕੋਰੀਅਨ ਆਪੂੰ ਸਿਰਫ਼ ਚੁਮੀਜ਼ਾ ਈ ਖਾਂਦੇ ਨੇ। ਹਾਂ ਇੱਕ ਸੂਰ ਏ ਉਹਨਾਂ ਕੋਲ, ਕੋਈ ਪੰਜ ਕੁ ਮਣਾਂ ਦਾ, ਪਰ ਇਹਦੀਆਂ ਤਾਂ ਉਹ ਸੱਤੇ ਖ਼ੈਰਾਂ ਪਏ ਮਨਾਂਦੇ ਨੇ—ਇਹ ਤਾਂ ਸਿਆਲ ਭਰ ਲਈ ਉਹਨਾਂ ਦਾ ਮਾਸ ਏ।"

ਲੇਵਿਨਸਨ ਕਿਸਾਨ ਦੀ ਭਾਲ ਵਿੱਚ ਗਿਆ। ਕੰਬਦਾ ਹੋਇਆ ਧੌਲ-ਦਾਹੜੀਆ ਕੋਰੀਅਨ ਜੀਹਨੇ ਤਾਰਾਂ ਦੀ ਇੱਕ ਪੁਰਾਣੀ ਜੇਹੀ ਟੋਪੀ ਪਾਈ ਹੋਈ ਸੀ, ਉਹਨਾਂ ਅੱਗੇ ਝੱਟ ਲੇਲ੍ਹੜੀਆਂ ਕੱਢਣ ਲੱਗਾ ਕਿ ਉਹ ਸੂਰ ਨੂੰ ਹੱਥ ਨਾ ਲਾਣ। ਲੇਵਿਨਸਨ ਦੇ ਧਿਆਨ ਵਿੱਚ ਡੇਢ ਸੌ ਭੁੱਖੇ ਬੰਦੇ ਸਨ ਤੇ ਉਹਦੇ ਦਿਲ ਵਿੱਚ ਕੋਰੀਅਨ ਲਈ ਤਰਸ ਵੀ ਸੀ। ਉਹਨੇ ਉਹਨੂੰ ਸਮਝਾਣ ਦਾ ਜਤਨ ਕੀਤਾ ਕਿ ਸੂਰ ਲਿਜਾਣ ਤੋਂ ਛੁਟ ਉਹਦੇ ਅੱਗੇ ਹੋਰ ਕੋਈ ਰਾਹ ਵੀ ਤਾਂ ਨਹੀਂ। ਉਹਦਾ ਇੱਕ ਲਫ਼ਜ਼ ਤੱਕ ਨਾ ਸਮਝਦਿਆਂ ਕਿਸਾਨ ਤਰਲੇ ਕੱਢਦਾ ਰਿਹਾ, ਪ੍ਰਾਰਥਨਾ ਕਰਦਾ, ਹੱਥ ਜੋੜਦਾ ਰਿਹਾ, ਮੁੜ ਮੁੜ ਕਹਿੰਦਾ ਰਿਹਾ, ਇਹਨੂੰ ਨਾ ਖਾਓ... ਇਹਨੂੰ..."

"ਪਰ ਹੋਰ ਕੋਈ... ਸੂਰ ਨੂੰ ਗੋਲੀ ਮਾਰ ਦਿਓ !" ਲੇਵਿਨਸਨ ਨੇ ਆਖਿਆ, ਤੇ ਉਹਦੇ ਮੂੰਹ 'ਤੇ ਝੁਰੜੀਆਂ ਪੈ ਗਈਆਂ ਜਿਵੇਂ ਗੋਲੀ ਸੂਰ ਨੂੰ ਨਹੀਂ ਸਗੋਂ ਉਹਨੂੰ ਲੱਗਣੀ ਹੁੰਦੀ ਹੈ।

ਕੋਰੀਅਨ ਦਾ ਮੂੰਹ ਵੀ ਝੁਰੜਿਆ ਗਿਆ ਤੇ ਉਹ ਰੋਣ ਲੱਗ ਪਿਆ। ਅਚਣਚੇਤ ਉਹ ਉਹਦੇ ਪੈਰੀਂ ਢਹਿ ਪਿਆ। ਘਾਹ ਵਿੱਚ ਆਪਣੀ ਦਾਹੜੀ ਵਾੜਦਿਆਂ, ਲੇਵਿਨਸਨ ਦੇ ਪੈਰ ਚੁੰਮਣ ਲੱਗਾ। ਲੇਵਿਨਸਨ ਨੇ ਉਹਨੂੰ ਉਠਾਣ ਦਾ ਕੋਈ ਜਤਨ ਨਾ ਕੀਤਾ। ਉਹਨੂੰ ਡਰ ਸੀ ਕਿ ਉਹ ਆਪਣੇ ਆਪ ਨੂੰ ਸੰਭਾਲ ਨਹੀਂ ਸਕਣ ਲੱਗਾ ਤੇ ਸੌ-ਵਿਸਵੇ ਆਪਣਾ ਹੁਕਮ ਵਾਪਸ ਲੈ ਲਵੇਗਾ।

ਮਿਤਚੀਕ ਨੇ ਵੀ ਇਹ ਸਭ ਕੁੱਝ ਤੱਕਿਆ ਤੇ ਉਹਦਾ ਦਿਲ ਸੁੰਗੜ ਗਿਆ। ਉਹ

ਝੁੱਗੀ ਪਿਛੇ ਨੱਠ ਗਿਆ ਤੇ ਆਪਣਾ ਮੂੰਹ ਘਾਹ ਵਿੱਚ ਛੁਪਾ ਲਿਆ, ਪਰ ਉਥੇ ਵੀ ਤਾਂ ਉਹਨੂੰ ਬੁੱਢੇ ਦਾ ਅਥਰਾਇਆ ਮੂੰਹ, ਗੁੱਛਮ-ਗੁੱਛਾ ਹੋਇਆ ਲੇਵਿਨਸਨ ਦੇ ਪੈਰੀਂ ਢੱਠਾ ਛੋਟਾ ਜੇਹਾ ਅਕਾਰ ਪਿਆ ਦਿਸਦਾ ਸੀ। "ਕੀ ਇਹ ਗੱਲ ਟਲ ਨਹੀਂ ਸਕਦੀ ?" ਮਿਤਚੀਕ ਵਿਆਕੁਲ ਹੋ ਸੋਚੀਂ ਪਿਆ ਹੋਇਆ ਸੀ; ਤੇ ਉਹਦੀਆਂ ਅੱਖਾਂ ਅੱਗੋਂ ਕੋਈ ਰੋਸ ਨਾ ਪ੍ਰਗਟਾਂਦੇ, ਲਚਾਰ ਤੇ ਮਜਬੂਰ ਕਿਸਾਨਾਂ ਦੀ ਇੱਕ ਲੰਮੀ ਪਾਲ ਲੰਘ ਗਈ ਜਿਨ੍ਹਾਂ ਦੀ ਆਖ਼ਰੀ ਖ਼ੁਰਾਕ ਵੀ ਉਹਨਾਂ ਕੋਲੋਂ ਖੋਹ ਲਈ ਗਈ ਸੀ। "ਨਹੀਂ, ਨਹੀਂ, ਇਹ ਜ਼ੁਲਮ ਏਂ, ਇਹ ਹਦੋਂ ਵੱਧ ਜ਼ੁਲਮ ਏਂ," ਉਹਨੂੰ ਮੁੜ-ਮੁੜ ਖ਼ਿਆਲ ਆਇਆ, ਤੇ ਉਹਨੇ ਆਪਣਾ ਮੂੰਹ ਘਾਹ ਵਿੱਚ ਹੋਰ ਬਹੁਤਾ ਲੁਕੋ ਲਿਆ।

ਮਿਤਚੀਕ ਜਾਣਦਾ ਸੀ ਕਿ ਉਹ ਆਪੀਂ ਬੁੱਢੇ ਕੋਰੀਅਨ ਨਾਲ਼ ਅਜੇਹਾ ਵਰਤਾ ਨਹੀਂ ਸੀ ਕਰ ਸਕਦਾ, ਪਰ ਉਹਨੇ ਵੀ ਬਾਕੀਆਂ ਨਾਲ਼ ਮਾਸ ਖਾਧਾ, ਕਿਉਂ ਜੁ ਭੁੱਖ ਨਾਲ਼ ਉਹਦੀ ਜਿੰਦ ਪਈ ਨਿਕਲਦੀ ਸੀ।

ਸਵੇਰ ਸਾਰ ਦੁਸ਼ਮਣ ਨੇ ਲੇਵਿਨਸਨ ਨੂੰ ਪਹਾੜਾਂ ਨਾਲ਼ੋਂ ਕੱਟ ਦਿੱਤਾ। ਕੋਈ ਦੋ ਘੰਟਿਆਂ ਦੀ ਲੜਾਈ ਪਿਛੋਂ ਜਿਸ ਵਿੱਚ ਲੇਵਿਨਸਨ ਦੇ ਲਗ-ਭਗ ਤੀਹ ਬੰਦੇ ਮਾਰੇ ਗਏ, ਉਹ ਘੇਰਾ ਤੋੜ ਇਰੋਖੇਦਜ਼ਾ ਦੀ ਵਾਦੀ ਵਿੱਚ ਨਿਕਲ ਗਿਆ। ਕੋਲਚਕ ਦੀ ਪਲਟਨ ਉਹਦਾ ਪਿੱਛਾ ਕਰ ਰਹੀ ਸੀ; ਉਹਨੂੰ ਆਪਣੇ ਸਭੇ ਲਾਦੂ-ਘੋੜੇ ਪਿਛਾਂਹ ਛੱਡ ਜਾਣ ਲਈ ਮਜਬੂਰ ਹੋਣਾ ਪਿਆ, ਤੇ ਜਦ ਉਹ ਹਸਪਤਾਲ ਨੂੰ ਜਾਂਦੇ ਜਾਣੇ-ਪਛਾਣੇ ਰਾਹ 'ਤੇ ਅਪੜਿਆ ਤਾਂ ਦੁਪਹਿਰਾਂ ਚੜ੍ਹ ਚੁਕੀਆਂ ਸਨ।

ਇੱਥੇ ਪੁਜ ਉਹਨੂੰ ਅਚਣਚੇਤ ਅਹਿਸਾਸ ਹੋਇਆ ਕਿ ਕਾਠੀ ਤੇ ਬੈਠੇ ਰਹਿਣ ਲਈ ਉਹਨੂੰ ਕਿੰਨਾਂ ਮੁਲ ਤਾਰਨਾ ਪਿਆ ਹੈ। ਹੁਣੇ ਹੁਣੇ ਬੀਤੀਆਂ ਘੜੀਆਂ ਦੇ ਹੈਰਾਨ ਕਰਨ ਵਾਲ਼ੇ ਭਾਰ ਹੇਠ ਉਹਦਾ ਦਿਲ ਹੌਲੀ ਹੌਲੀ ਤੇ ਮੱਠਾ ਮੱਠਾ ਧੜਕ ਰਿਹਾ ਸੀ, ਜਿਵੇਂ ਇਹ ਬਸ ਰੁਕਿਆ ਕਿ ਰੁਕਿਆ; ਉਹਨੇ ਸਿਰ ਨੀਵਾਂ ਕੀਤਾ, ਤੇ ਝਟ-ਪਟ ਉਹ ਕਾਠੀ 'ਤੇ ਤਰਦਾ ਜਾਪਦਾ ਸੀ, ਤੇ ਸਭੋ ਕੁੱਝ ਸਧਾਰਨ ਤੇ ਗ਼ੈਰ-ਜ਼ਰੂਰੀ ਹੋ ਗਿਆ। ਚਾਣਚੱਕ ਕਿਸੇ ਅੰਦਰਲੇ ਹੁਝਕੇ ਕਾਰਨ ਤ੍ਰਭਕ ਪਿਆ ਤੇ ਪਿਛਾਂਹ ਮੁੜ ਕੇ ਤੱਕਿਆ। ਕਿਸੇ ਨੇ ਵੀ ਉਹਨੂੰ ਸੁੱਤਿਆਂ ਨਹੀਂ ਸੀ ਵੇਖਿਆ। ਹਰ ਕਿਸੇ ਨੂੰ ਆਪਣੇ ਸਾਹਮਣੇ ਕਮਾਂਡਰ ਦੀ ਕੁੱਝ ਨਾ ਕੁੱਝ ਅਗਾਂਹ ਨੂੰ ਝੁੱਕੀ ਹੋਈ ਜਾਤੀ ਪਛਾਤੀ ਪਿੱਠ ਦਿਸਦੀ ਸੀ। ਉਹਨਾਂ ਵਿੱਚੋਂ ਕਿਸੇ ਨੂੰ ਵੀ ਤਾਂ ਇਹ ਸੋਚ ਕਿਵੇਂ ਫੁਰ ਸਕਦੀ ਸੀ ਕਿ ਲੇਵਿਨਸਨ ਵੀ ਬਾਕੀਆਂ ਵਾਂਗ ਥੱਕ ਗਿਆ ਹੈ ਤੇ ਸੌਣਾ ਚਾਹੁੰਦਾ ਹੈ ? "ਪਰ ਇਹ ਕੰਮ ਤੋੜ ਚਾੜ੍ਹਨ ਲਈ ਕੀ ਮੇਰੇ ਵਿੱਚ ਚੋਖਾ ਤਾਣ ਹੋਵੇਗਾ ?" ਲੇਵਿਨਸਨ ਨੇ ਆਪਣੇ ਆਪ ਨੂੰ ਸਵਾਲ ਕੀਤਾ। ਉਹਨੇ ਆਪਣਾ ਸਿਰ ਹਿਲਾਇਆ ਤੇ ਆਪਣੇ ਗੋਡੇ ਕੰਬਦੇ ਮਹਿਸੂਸ ਕੀਤੇ; ਇਹ ਬੜਾ ਅਸੁਖਾਵਾਂ ਜੇਹਾ ਅਹਿਸਾਸ ਸੀ।

"ਖ਼ੈਰ, ਤੂੰ ਛੇਤੀ ਹੀ ਆਪਣੀ ਵਹੁਟੀ ਨੂੰ ਮਿਲ ਸਕੇਂਗਾ," ਦੁਬੋਵ ਨੇ ਮੋਰੋਜ਼ਕੇ ਨੂੰ ਕਿਹਾ ਜਦੋਂ ਉਹ ਹਸਪਤਾਲ ਕੋਲ ਪੁੱਜੇ।

ਮੋਰੋਜ਼ਕਾ ਚੁੱਪ ਰਿਹਾ। ਉਹਨੇ ਸੋਚਿਆ ਕਿ ਉਹਦੇ ਵਿਆਹੁਤਾ ਜੀਵਨ ਦਾ ਅੰਤ

ਹੋ ਚੁਕਿਆ ਹੈ, ਭਾਵੇਂ ਇਹ ਸਾਰਾ ਸਮਾਂ ਉਹ ਵਾਰੀਆ ਨੂੰ ਮਿਲਣ ਲਈ ਰੀਝਦਾ ਰਿਹਾ ਸੀ। ਆਪਣੇ ਆਪ ਨੂੰ ਧੋਖਾ ਦਿੰਦਿਆਂ ਉਹਨੇ ਇਸ ਰੀਝ ਨੂੰ ਇੱਕ ਨਿਰਲੇਪ ਦਰਸ਼ਕ ਦੀ ਕੁਦਰਤੀ ਉਤਸੁਕਤਾ ਹੀ ਸਮਝਿਆ: "ਵੇਖੀਏ ਉਹਨਾਂ ਦੁਹਾਂ ਦਾ ਕੀ ਬਣਦੈ ?"

ਪਰ ਜਦੋਂ ਉਹਨੇ ਉਹਨੂੰ ਤੱਕਿਆ—ਵਾਰੀਆ, ਸਤਾਸ਼ਿਨਸਕੀ ਤੇ ਖਰਚੇਨਕੋ ਬੈਠਕ ਕੋਲ ਖਲੋਤੇ ਤੇ ਹਰ ਇੱਕ ਨਾਲ਼ ਹੱਥ ਮਿਲਾ ਤੇ ਹੱਸ ਰਹੇ ਸਨ—ਉਹਦੇ ਅੰਦਰ ਹਲਚਲ ਮਚ ਗਈ। ਉਹ ਬਿਨਾਂ ਰੁਕਿਆਂ ਮੇਪਲ ਦੇ ਰੁੱਖਾਂ ਵਲ ਲੰਘ ਗਿਆ ਤੇ ਚਿਰ ਤੱਕ ਕਾਠੀ ਦੀਆਂ ਵਧਰੀਆਂ ਖੋਲ੍ਹਦਿਆਂ ਆਪਣੇ ਘੋੜੇ ਨਾਲ਼ ਰੁੱਝ ਰਿਹਾ।

ਵਾਰੀਆ ਦੀਆਂ ਅੱਖਾਂ ਮਿਤਚੀਕ ਨੂੰ ਭਾਲ ਰਹੀਆਂ ਸਨ, ਉਹ ਨਾਲ਼ ਦੀ ਨਾਲ਼ ਆਦਮੀਆਂ ਦੀਆਂ ਸਲਾਮਾਂ ਦਾ ਸਹਿਜ ਸੁਭਾ ਜਵਾਬ ਦਿੰਦੀ ਜਾਂਦੀ ਸੀ, ਤੇ ਹਰ ਇੱਕ ਲਈ ਸ਼ਰਮਾਕਲ ਤੇ ਬੇ-ਧਿਆਨੇ ਜਿਹੇ ਢੰਗ ਨਾਲ਼ ਮੁਸਕਰਾ ਰਹੀ ਸੀ। ਮਿਤਚੀਕ ਦੀਆਂ ਨਜ਼ਰਾਂ ਉਹਦੀਆਂ ਨਜ਼ਰਾਂ ਨਾਲ਼ ਮਿਲੀਆਂ ਤੇ ਉਹਨੇ ਸ਼ਰਮਾਂਦਿਆਂ ਤੇ ਝੁਕਦਿਆਂ ਸਿਰ ਹਿਲਾਇਆ। ਉਹਨੂੰ ਡਰ ਸੀ ਕਿ ਉਹ ਉਹਦੇ ਵਲ ਭੱਜੀ ਆਵੇਗੀ, ਤੇ ਫੇਰ ਸਭ ਉਹਨਾਂ ਬਾਰੇ ਜਾਣ ਜਾਣਗੇ। ਪਰ ਉਹਨੂੰ ਵੇਖ ਕੇ ਆਪਣਾ ਚਾਅ ਪ੍ਰਗਟਾਣ ਤੋਂ ਉਹਨੇ ਸਿਆਣਪ ਨਾਲ਼ ਸੰਕੋਚ ਕੀਤਾ।

ਮਿਤਚੀਕ ਨੇ ਕਾਹਲੀ ਕਾਹਲੀ ਜ਼ਿਊਚਿਖ਼ਾ ਨੂੰ ਬੰਨ੍ਹਿਆ ਤੇ ਜੰਗਲ ਵਿੱਚ ਚੁੱਪ ਚੁਪੀਤੇ ਚਲਾ ਗਿਆ। ਉਹਨੇ ਅਜੇ ਕੁੱਝ ਕਦਮ ਹੀ ਪੁੱਟੇ ਸਨ ਕਿ ਉਹ ਪੀਕਾ ਨਾਲ਼ ਟਕਰਾ ਕੇ ਲੜਖੜਾ ਗਿਆ, ਜਿਹੜਾ ਉਹਦੀ ਘੋੜੀ ਲਾਗੇ ਹੀ ਲੇਟਿਆ ਹੋਇਆ ਸੀ। ਉਹਦੀਆਂ ਸੁੰਗੜੀਆਂ ਹੋਈਆਂ ਤੇ ਸਖਣੀਆਂ ਅੱਖਾਂ ਗਿੱਲੀਆਂ ਸਨ।

"ਬਹਿ ਜਾ," ਉਹਨੇ ਥੱਕੀ ਥੱਕੀ ਆਵਾਜ਼ ਵਿੱਚ ਕਿਹਾ।

ਮਿਤਚੀਕ ਧੜੰਮ ਦੇ ਕੇ ਉਹਦੇ ਨਾਲ਼ ਬਹਿ ਗਿਆ,

"ਹੁਣ ਅਸੀਂ ਕਿੱਧਰ ਜਾਣੈਂ ?"

ਮਿਤਚੀਕ ਨੇ ਕੋਈ ਜਵਾਬ ਨਾ ਦਿੱਤਾ।

"ਜੇ ਮੇਰਾ ਵੱਸ ਚਲਦਾ... ਤਾਂ ਮੈਂ ਹੁਣ ਮੱਛੀਆਂ ਫੜ ਰਿਹਾ ਹੁੰਦਾ," ਪੀਕਾ ਨੇ ਵਹਿਣਾਂ ਵਿੱਚ ਵਹਿੰਦਿਆਂ ਕਿਹਾ। "ਮਖਿਆਰੀ-ਬਾਗ਼ ਕੋਲ ਮੱਛੀਆਂ ਦਾ ਸ਼ਿਕਾਰ। ਹੁਣ ਮੱਛੀਆਂ ਹਿਠਾੜ ਵਲ ਪਈਆਂ ਜਾਂਦੀਆਂ ਨੇ, ਮੈਂ ਇੱਕ ਆਬਸ਼ਾਰ ਬਣਾਵਾਂਗਾ ਤੇ ਫੇਰ ਸਿਵਾਏ ਮੱਛੀਆਂ ਚੁੱਕਣ ਦੇ ਹੋਰ ਕੋਈ ਕੰਮ ਨਹੀਂ ਹੋਏਗਾ।" ਉਹ ਬਿੰਦ ਕੁ ਚੁੱਪ ਰਿਹਾ, ਫੇਰ ਉਦਾਸੀ ਵਿੱਚ ਕਹਿਣ ਲੱਗਾ, "ਪਰ ਹੁਣ ਤਾਂ ਕੋਈ ਮਖਿਆਰੀ ਬਾਗ ਨਹੀਂ ਰਿਹਾ! ਜੇ ਅਜੇ ਵੀ ਹੋਵੇ ਤਾਂ ਕਿਹੀ ਚੰਗੀ ਗੱਲ ਏ! ਉਥੇ ਅਮਨ ਅਮਾਨ ਏ, ਤੇ ਮਖਿਆਰੀਆਂ ਵੀ ਸ਼ਾਂਤ ਨੇ।"

ਅਚਨਚੇਤ ਉਹ ਕੂਹਣੀ ਭਾਰ ਉੱਪਰ ਉੱਠਿਆ ਤੇ ਮਿਤਚੀਕ ਨੂੰ ਹੱਥ ਨਾਲ਼ ਛੂੰਹਦਿਆਂ, ਅਜੇਹੀ ਆਵਾਜ਼ ਵਿੱਚ ਬੋਲਿਆ ਜਿਹੜੀ ਦੁੱਖ ਤੇ ਪੀੜ ਨਾਲ਼ ਕੰਬ ਰਹੀ ਸੀ:

"ਸੁਣੀਂ, ਪਾਵੇਲ! ਸੁਣੀਂ, ਪਾਵੇਲ, ਮੇਰੇ ਲਾਲ! ਕੀ ਇਸ ਤਰ੍ਹਾਂ ਦੀ ਹੋਰ ਕੋਈ ਥਾਂ

ਨਹੀਂ ? ਇਹਦੇ ਬਿਨਾਂ ਅਸੀਂ ਕਿੱਦਾਂ ਰਹਿ ਸਕਾਂਗੇ, ਕਾਕਾ ? ਮੇਰਾ ਆਪਣਾ ਤਾਂ ਕੋਈ ਵੀ ਨਹੀਂ ਰਿਹਾ, ਕੱਲਮ-ਕੱਲਾ ਹਾਂ ਮੈਂ ਤਾਂ... ਇੱਕ ਬੁੱਢਾ ਆਦਮੀ...ਛੇਤੀ ਹੀ ਮੇਰੇ ਟੁਰਨ ਦਾ ਵੇਲਾ ਆ ਜਾਵੇਗਾ..." ਲਫ਼ਜ਼ ਨਾ ਅਹੁੜਨ ਕਰਕੇ ਉਹਨੇ ਸ਼ੀਕ ਲਾਈ ਤੇ ਆਪਣੇ ਸੁਤੰਤਰ ਹੱਥ ਨਾਲ਼ ਘਾਹ ਨੂੰ ਇੰਜ ਘੁੱਟ ਕੇ ਫੜਿਆ ਕਿ ਕੁੜੱਲ ਪੈ ਗਈ।

ਮਿਤਚੀਕ ਨੇ ਉਸ ਵੱਲ ਨਾ ਤੱਕਿਆ; ਉਹਨੇ ਤਾਂ ਉਹਦੀ ਗੱਲ ਤੱਕ ਨਾ ਸੁਣੀ, ਪਰ ਬੁੱਢੇ ਦੇ ਹਰ ਲਫ਼ਜ਼ ਉੱਤੇ ਉਹਦੇ ਅੰਦਰ ਕੁੱਝ ਸਹਿਜੇ ਸਹਿਜੇ ਕੰਬਿਆ, ਜਿਵੇਂ ਉਹਦੀਆਂ ਡਰੂ ਉਂਗਲਾਂ ਉਹਦੀ ਰੂਹ ਦੇ ਜਿਊਂਦੇ ਤਣੇ ਤੋਂ ਕੁਮਲਾਏ ਹੋਏ ਪੱਤੇ ਪਹਿਲਾਂ ਹੀ ਚੁਗ ਰਹੀਆਂ ਹੋਣ। "ਉਸ ਸਭ ਕਾਸੇ ਦਾ ਖ਼ਾਤਮਾ ਹੋ ਗਿਐ," ਮਿਤਚੀਕ ਨੇ ਸੋਚਿਆ, "ਉਹਦੀ ਵਾਪਸੀ ਹੁਣ ਕਦੇ ਵੀ ਨਹੀਂ ਹੋਣੀ..." ਤੇ ਉਹ ਆਪਣੇ ਕੁਮਲਾਏ ਪੱਤਿਆਂ ਦਾ ਸੋਗ ਮਨਾਉਣ ਲੱਗਾ।

"ਹੁਣ ਜਾ ਕੇ ਮੈਂ ਸੌਂ ਜਾਵਾਂਗਾ," ਉਹਨੇ ਪੀਕਾ ਨੂੰ ਕਿਹਾ, ਉਹ ਹੁਣ ਓਥੋਂ ਟੁਰਨ ਲਈ ਕਾਹਲਾ ਸੀ। "ਮੈਂ ਤਾਂ ਥੱਕ ਗਿਐਂ..."

ਉਹ ਝਿੜੀ ਵਿੱਚ ਦੂਰ ਤੱਕ ਚਲਾ ਗਿਆ, ਝਾੜੀਆਂ ਵਿੱਚ ਜਾ ਲਿਟਿਆ ਤੇ ਬੇਅਰਾਮੀ ਨਾਲ਼ ਊਂਘਣ ਲੱਗਾ। ਚਾਣਚੱਕ ਉਹਦੀ ਜਾਗ ਖੁਲ੍ਹ ਗਈ ਜਿਵੇਂ ਕਿਸੇ ਉਹਨੂੰ ਝੂਣ ਦਿੱਤਾ ਹੋਵੇ। ਉਹਦਾ ਦਿਲ ਧੱਕ ਧੱਕ ਕਰਨ ਲੱਗਾ, ਉਹਦੀ ਮੁੜ੍ਹਕੇ ਨਾਲ਼ ਗੜੁੱਚ ਕਮੀਜ਼ ਉਹਦੇ ਪਿੰਡੇ ਨਾਲ਼ ਚੰਬੜ ਗਈ। ਝਾੜੀ ਪਿਛੇ ਦੋ ਬੰਦੇ ਗੱਲਾਂ ਪਏ ਕਰਦੇ ਸਨ; ਉਹਨੇ ਸਿਤਾਸ਼ਿਨਸਕੀ ਤੇ ਲੇਵਿਨਸਨ ਦੀ ਅਵਾਜ਼ ਸਿੰਞਾਣ ਲਈ। ਉਹਨੇ ਸੰਭਲ ਕੇ ਸ਼ਾਖ਼ਾਂ ਇੱਕ ਪਾਸੇ ਕੀਤੀਆਂ ਤੇ ਗਹੁ ਨਾਲ਼ ਤੱਕਣ ਲੱਗਾ।

ਲੇਵਨਿਸਨ ਉਦਾਸੀ ਵਿੱਚ ਕਹਿ ਰਿਹਾ ਸੀ, "ਤਾਂ ਵੀ, ਅਸੀਂ ਏਥੇ ਬਹੁਤਾ ਚਿਰ ਨਹੀਂ ਡਟੇ ਰਹਿ ਸਕਦੇ। ਛੁਟਕਾਰੇ ਦਾ ਇਕੋ ਇੱਕ ਰਾਹ ਇਹ ਹੈ ਕਿ ਅਸੀਂ ਉਤਰ ਵਲ — ਤੂਦੋ-ਵਾਕੂ ਵਾਦੀ ਵਲ ਚਾਲੇ ਪਾ ਦੇਈਏ।" ਉਹਨੇ ਆਪਣਾ ਫ਼ੌਜੀ ਬਕਸਾ ਖੋਲ੍ਹਿਆ ਤੇ ਇੱਕ ਨਕਸ਼ਾ ਕੱਢਿਆ। "ਵੇਖ ! ਅਸੀਂ ਪਹਾੜੀਆਂ ਪਾਰ ਕਰਕੇ ਖੌਨੀਖੇਦਜ਼ਾ ਦੇ ਨਾਲ਼ ਨਾਲ਼ ਜਾਵਾਂਗੇ। ਇਹ ਬੜਾ ਲੰਮਾ ਸਫ਼ਰ ਏ — ਪਰ ਹੋਰ ਕੋਈ ਚਾਰਾ ਵੀ ਤਾਂ ਨਹੀਂ।"

ਸਤਾਸ਼ਿਨਸਕੀ ਨੇ ਨਕਸ਼ੇ ਉੱਤੇ ਨਹੀਂ ਸਗੋਂ ਤਾਇਗਾ ਦੀਆਂ ਡੂੰਘਾਣਾਂ ਵਿੱਚ ਕਿਤੇ ਨਜ਼ਰ ਗੱਡੀ ਹੋਈ ਸੀ — ਜਿਵੇਂ ਉਹ ਓਸ ਸਫ਼ਰ ਦੇ ਮੀਲ ਮੀਲ ਨੂੰ ਮਿਣ ਰਿਹਾ ਹੋਵੇ ਜਿਹੜਾ ਮਨੁੱਖੀ ਮੁੜ੍ਹਕੇ ਨਾਲ਼ ਗੜੁੱਚ ਹੋ ਜਾਵੇਗਾ। ਚਾਣਚੱਕ ਉਹਨੇ ਅੱਖਾਂ ਝਮਕੀਆਂ ਤੇ ਲੇਵਿਨਸਨ ਵੱਲ ਤੱਕਣ ਲੱਗਾ।

"ਤੇ — ਫ਼ਰਾਲੋਵ ? ਤੁਹਾਨੂੰ ਮੁੜ ਚੇਤਾ ਨਹੀਂ ਰਿਹਾ।"

"ਹਾਂ, ਫਰਾਲੋਵ," ਲੇਵਿਨਸਨ ਧੜੰਮ ਕਰਕੇ ਘਾਹ 'ਤੇ ਬਹਿ ਗਿਆ। ਮਿਤਚੀਕ ਨੇ ਆਪਣੇ ਸਾਹਮਣੇ ਇੱਕ ਪਾਸਿਓਂ ਉਹਦਾ ਪੀਲਾ ਭੂਕ ਅਕਾਰ ਤੱਕਿਆ।

"ਬਿਸ਼ੱਕ, ਮੈਂ ਉਹਦੇ ਨਾਲ ਰਹਿ ਸਕਨਾਂ," ਸਤਾਸ਼ਿਨਸਕੀ ਨੇ ਕੁੱਝ ਰੁਕ ਕੇ ਦੱਬੀ ਦੱਬੀ ਆਵਾਜ਼ ਵਿੱਚ ਕਿਹਾ। "ਆਖ਼ਰ ਇਹ ਹੈ ਵੀ ਤਾਂ ਮੇਰਾ ਫ਼ਰਜ਼।"

"ਫ਼ਜ਼ੂਲ!" ਲੇਵਿਨਸਨ ਨੇ ਆਪਣਾ ਸਿਰ ਹਿਲਾਉਂਦਿਆਂ ਕਿਹਾ। "ਜਪਾਨੀ ਕਲ ਰੋਟੀ ਵੇਲੇ ਤੋਂ ਪਹਿਲਾਂ ਪਹਿਲਾਂ ਏਥੇ ਅੱਪੜ ਜਾਣਗੇ। ਬੁਰੀ ਤਰ੍ਹਾਂ ਸਾਡਾ ਪਿੱਛਾ ਕਰ ਰਹੇ ਨੇ ਉਹ। ਮਰਨਾ ਤੇਰਾ ਫ਼ਰਜ਼ ਏ ਕੀ?"

"ਪਰ ਹੋਰ ਅਸੀਂ ਕਰ ਵੀ ਤਾਂ ਕੀ ਸਕਨੇ ਆਂ?"

"ਮੈਨੂੰ ਨਹੀਂ ਪਤਾ।"

ਮਿਤਚੀਕ ਨੇ ਏਦੂੰ ਪਹਿਲਾਂ ਕਦੇ ਵੀ ਲੇਵਿਨਸਨ ਦੇ ਮੂੰਹ 'ਤੇ ਲਚਾਰੀ ਨਹੀਂ ਸੀ ਵੇਖੀ।

"ਇੱਕੋ ਰਾਹ ਰਹਿ ਗਿਆ ਲਗਦੈ। ਇਹਦੇ ਬਾਰੇ ਮੈਂ ਪਹਿਲਾਂ ਈ ਸੋਚਿਐ..." ਲੇਵਿਨਸਨ ਨੇ ਆਪਣੇ ਦੰਦ ਪੀਚਦਿਆਂ ਗੱਲ ਵਿੱਚੇ ਛੱਡ ਦਿੱਤੀ, ਤੇ ਚੁੱਪ ਹੋ ਗਿਆ।

"ਹਲਾ?" ਸਤਾਸ਼ਿਨਸਕੀ ਨੇ ਆਸ ਨਾਲ਼ ਪੁਛਿਆ।

ਮਿਤਚੀਕ ਨੂੰ ਖੁੜਕ ਗਈ ਕਿ ਕੋਈ ਨਾ ਕੋਈ ਮੰਦੀ ਗੱਲ ਵਾਪਰਨ ਵਾਲ਼ੀ ਹੈ। ਉਹ ਕਰੀਬ ਕਰੀਬ ਆਪਣੀ ਮੌਜੂਦਗੀ ਪ੍ਰਗਟਾਂਦਿਆਂ ਅਗਾਂਹ ਝੁੱਕ ਗਿਆ।

ਲੇਵਿਨਸਨ ਇੱਕੋ ਲਫ਼ਜ਼ ਵਿੱਚ ਉਹ ਇੱਕੋ ਇੱਕ ਰਾਹ ਦਸ ਦੇਣਾ ਚਾਹੁੰਦਾ ਸੀ, ਪਰ ਜ਼ਾਹਿਰਾ ਤੌਰ 'ਤੇ ਇਹ ਲਫ਼ਜ਼ ਏਨਾ ਕਠੋਰ ਸੀ ਕਿ ਉਹਨੂੰ ਕਹਿਣ ਦਾ ਹੀਆ ਨਹੀਂ ਸੀ ਪੈਂਦਾ। ਸਤਾਸ਼ਿਨਸਕੀ ਨੇ ਸਹਿਮੀਆਂ ਹੋਈਆਂ ਤੇ ਭਮੱਤਰੀਆਂ ਨਜ਼ਰਾਂ ਨਾਲ਼ ਉਸ ਵਲ ਤੱਕਿਆ ਤੇ... ਸਮਝ ਗਿਆ।

ਇੱਕ ਦੂਜੇ ਵੱਲ ਤਕਦਿਆਂ ਬਿਨਾਂ, ਆਪਣੇ ਭੈ ਵਿੱਚ ਕੰਬਦਿਆਂ ਤੇ ਥਥਲਾਂਦਿਆਂ ਉਹਨਾਂ ਨੇ ਉਸ ਰਾਹ ਬਾਰੇ ਹੋਰ ਗੱਲ-ਬਾਤ ਕੀਤੀ ਜਿਸ ਨੂੰ ਹੁਣ ਉਹ ਦੋਵੇਂ ਸਮਝ ਗਏ ਸਨ, ਪਰ ਉਹਨਾਂ ਵਿੱਚੋਂ ਕੋਈ ਵੀ ਇੱਕ ਲਫ਼ਜ਼ ਵਿੱਚ ਇਹਨੂੰ ਬਿਆਨ ਨਹੀਂ ਸੀ ਕਰ ਸਕਦਾ, ਜਿਸ ਨੇ ਸਭ ਕੁੱਝ ਝਟ ਪਟ ਜ਼ਾਹਿਰ ਕਰ ਦੇਣਾ ਤੇ ਉਹਨਾਂ ਦੇ ਕਲੇਸ਼ ਦਾ ਖ਼ਾਤਮਾ ਕਰ ਦੇਣਾ ਸੀ।

"ਇਹ ਉਹਨੂੰ ਮਾਰਨਾ ਚਾਹੁੰਦੇ ਨੇ!" ਮਿਤਚੀਕ ਨੇ ਦਿਲ ਅੰਦਰ ਹੀ ਚੀਕ ਮਾਰੀ। ਉਹਦਾ ਰੰਗ ਪੀਲਾ ਪੈ ਗਿਆ ਤੇ ਉਹਦਾ ਦਿਲ ਏਨਾ ਤੇਜ਼ ਤੇਜ਼ ਧੜਕਣ ਲੱਗਾ ਕਿ ਉਹ ਡਰ ਗਿਆ ਕਿ ਝਾੜੀ ਦੇ ਦੂਜੇ ਪਾਸੇ ਖਲੋਤੇ ਬੰਦੇ ਇਹਦੀ ਧੜਕਣ ਸੁਣ ਲੈਣਗੇ।

"ਕੀ ਹਾਲ ਏ ਉਹਦਾ? ਬਹੁਤ ਮੰਦਾ?" ਲੇਵਿਨਸਨ ਨੇ ਬੜੀ ਵਾਰ ਪੁਛਿਆ। "ਜੇ ਇਹ ਗੱਲ ਨਾ ਹੁੰਦੀ... ਖ਼ੈਰ, ਜੇ ਇਹ ਸਾਡੇ ਹੱਥੀਂ ਨਾ ਹੁੰਦੀ... ਮੁੱਦਾ ਕੀ — ਉਹਦੇ ਚੰਗੇਰਿਆਂ ਹੋਣ ਦੀ ਕੋਈ ਉਮੀਦ ਹੋਈ ਜਾਂ ਨਹੀਂ?"

"ਉੱਕਾ ਈ ਕੋਈ ਉਮੀਦ ਨਹੀਂ। ਪਰ ਕੀ ਇਹ ਵੱਡੀ ਗਲ ਏ?"

"ਤਦ ਵੀ, ਇਹਦੇ ਨਾਲ਼ ਇਹ ਗੱਲ ਸੌਖੇਰੀ ਹੋ ਜਾਂਦੀ ਏ," ਲੇਵਿਨਸਨ ਨੇ ਮੰਨਦਿਆਂ ਕਿਹਾ। ਆਪਣੇ ਆਪ ਨੂੰ ਧੋਖਾ ਦੇਣ ਦੇ ਇਸ ਜਤਨ ਤੇ ਉਸੇ ਘੜੀ ਉਹਨੂੰ ਸ਼ਰਮ ਵੀ ਆਈ, ਪਰ ਉਹਨੇ ਅਸਲੋਂ ਹੀ ਸਮਝਿਆ ਕਿ ਇੰਜ ਉਹ ਗੱਲ ਸੌਖੇਰੀ ਹੋ ਜਾਵੇਗੀ। ਬਿੰਦ ਭਰ ਦੀ ਚੁੱਪ ਪਿਛੋਂ ਉਹਨੇ ਨਰਮ ਜਿਹੀ ਆਵਾਜ਼ ਵਿੱਚ ਆਖਿਆ, "ਇਹ ਗੱਲ ਸਾਨੂੰ ਅਜੋ ਈ ਕਰਨੀ ਹੋਵੇਗੀ। ਬਸ ਇਹ ਖ਼ਿਆਲ ਰਖੀਂ ਕਿ ਕਿਸੇ ਨੂੰ ਵੀ ਸ਼ੱਕ ਨਾ ਗੁਜ਼ਰੇ। ਇਥੋਂ ਤੱਕ

ਕਿ ਉਹਨੂੰ ਖ਼ੁਦ ਵੀ ਪਤਾ ਨਾ ਲੱਗੇ। ਕੀ ਇਹ ਹੋ ਸਕਦੈ ?"

"ਉਹਨੂੰ ਪਤਾ ਨਹੀਂ ਲਗੇਗਾ। ਉਹਨੂੰ ਬਰੋਮਾਈਡ ਦੇਣ ਦਾ ਵਕਤ ਹੋਣ ਈ ਵਾਲੈ; ਬਰੋਮਾਈਡ ਦੀ ਥਾਂ... ਪਰ ਕੀ ਇਹ ਗੱਲ ਕਲ 'ਤੇ ਨਹੀਂ ਪਾਈ ਜਾ ਸਕਦੀ ?"

"ਕਾਹਦੇ ਲਈ ? ਕੀ ਫ਼ਰਕ ਪੈਣ ਲੱਗੈ ?" ਲੇਵਿਨਸਨ ਨੇ ਨਕਸ਼ਾ ਮੁੜ ਬਕਸ ਵਿੱਚ ਰੱਖਿਆ ਤੇ ਉਠ ਖਲੋਤਾ। "ਇਹ ਗੱਲ ਤਾਂ ਕਰਨੀ ਈ ਏ, ਹੋਰ ਕੋਈ ਰਾਹ ਨਹੀਂ। ਠੀਕ ਏ ਨਾ ?" ਅਣਭੋਲ ਹੀ ਉਹਨੇ ਉਸ ਆਦਮੀ ਦੀ ਹਮਾਇਤ ਚਾਹੀ ਜੀਹਨੂੰ ਖ਼ੁਦ ਇਹਦੀ ਲੋੜ ਸੀ।

"ਹਾਂ, ਠੀਕ ਏ," ਸਤਾਸ਼ਿਨਸਕੀ ਨੇ ਸੋਚਿਆ, ਪਰ ਬੋਲਿਆ ਕੁੱਝ ਨਾ।

"ਸੁਣ," ਲੇਵਿਨਸਨ ਹੌਲੀ ਹੌਲੀ ਕਹਿਣ ਲੱਗਾ, "ਇਹਦਾ ਨਿਬੇੜਾ ਕਰ ਈ ਦਿਓ — ਕੀ ਤੁਸੀਂ ਇਹ ਕੰਮ ਕਰੋਗੇ ? ਜੇ ਨਹੀਂ ਤਾਂ ਦਸ ਦਿਓ ?"

"ਮੈਂ ? ਹਾਂ, ਮੈਂ ਕਰਾਂਗਾ।"

"ਤਾਂ ਆਓ," ਲੇਵਿਨਸਨ ਨੇ ਉਹਦੀ ਬਾਂਹ ਛੋਹੀ ਤੇ ਦੋਵੇਂ ਹੌਲੀ ਹੌਲੀ ਬਾਰਕ ਵਲ ਚਲੇ ਗਏ।

"ਕੀ ਉਹ ਸਚੀਂ ਅਜਿਹਾ ਕਰਨ ਲੱਗੇ ਨੇ ?" ਮਿਤਚੀਕ ਨੇ ਹੇਠਾਂ ਡਿੱਗਦਿਆਂ ਆਪਣਾ ਮੂੰਹ ਘਾਹ ਵਿੱਚ ਲੁਕਾ ਲਿਆ। ਦੋਹਾਂ ਹੱਥਾਂ ਨਾਲ਼ ਉਹਨੇ ਆਪਣੀਆਂ ਅੱਖਾਂ ਘੁਟੀਆਂ ਹੋਈਆਂ ਸਨ। ਉਹਨੂੰ ਨਹੀਂ ਪਤਾ ਉਹ ਇੰਜ ਕਿੰਨਾ ਚਿਰ ਪਿਆ ਰਿਹਾ। ਫੇਰ ਉਹ ਉਠਿਆ ਤੇ ਝਾੜੀਆਂ ਫੜਦਾ, ਕਿਸੇ ਫੱਟੜ ਬੰਦੇ ਵਾਂਗ ਡਗਮਗਾਂਦਿਆਂ ਸਤਾਸ਼ਿਨਸਕੀ ਤੇ ਲੇਵਿਨਸਨ ਦੇ ਪਿੱਛੇ ਪਿੱਛੇ ਆਪਣੇ ਆਪ ਨੂੰ ਘਸੀਟਦਾ ਗਿਆ।

ਘੋੜਿਆਂ, ਜਿਨ੍ਹਾਂ ਉੱਤੋਂ ਕਾਠੀਆਂ ਲਾਹੀਆਂ ਗਈਆਂ ਸਨ ਤੇ ਜਿਨ੍ਹਾਂ ਦਮ ਲੈ ਲਿਆ ਸੀ, ਉਸ ਵਲ ਆਪਣੇ ਥੱਕੇ ਹੋਏ ਸਿਰ ਘੁਮਾਏ; ਕੁੱਝ ਛਾਪੇਮਾਰ ਹਰੇ ਮੈਦਾਨ ਵਿੱਚ ਘੁਰਾੜੇ ਪਏ ਮਾਰਦੇ ਸਨ, ਦੂਜੇ ਰੋਟੀ ਪਕਾ ਰਹੇ ਸਨ। ਮਿਤਚੀਕ ਨੇ ਸਤਾਸ਼ਿਨਸਕੀ ਨੂੰ ਲੱਭਣਾ ਚਾਹਿਆ, ਪਰ ਉੱਥੇ ਉਹਨੂੰ ਨਾ ਵੇਖਦਿਆਂ ਉਹ ਬਾਰਕ ਵਲ ਦੌੜਿਆ ਗਿਆ।

ਉਹ ਐਨ ਵੇਲੇ ਸਿਰ ਉੱਥੇ ਅੱਪੜ ਗਿਆ। ਸਤਾਸ਼ਿਨਸਕੀ ਫ਼ਰਾਲੋਵ ਵਲ ਪਿੱਠ ਕੀਤੀ ਖੜਾ ਸੀ, ਉਹਦੇ ਕੰਬਦੇ ਹੱਥ ਬੱਤੀ ਸਾਹਮਣੇ ਸਨ ਤੇ ਉਹ ਗਲਾਸ ਵਿੱਚ ਕੁੱਝ ਪਾ ਰਿਹਾ ਸੀ।

"ਠਹਿਰੋ ! ਕੀ ਪਏ ਕਰਦੇ ਓ ?" ਮਿਤਚੀਕ ਨੇ ਉਹਦੇ ਵਲ ਤੇਜ਼ੀ ਨਾਲ਼ ਵਧਦਿਆਂ ਚੀਕ ਕੇ ਆਖਿਆ, ਉਹਦੀਆਂ ਅੱਖਾਂ ਡਰ ਨਾਲ਼ ਚੌੜੀਆਂ ਹੋ ਗਈਆਂ ਸਨ। "ਠਹਿਰੋ ! ਮੈਂ ਸਭ ਕੁੱਝ ਸੁਣ ਲੀਤੈ !"

ਸਤਾਸ਼ਿਨਸਕੀ ਤ੍ਰਭਕ ਗਿਆ ਤੇ ਆਪਣਾ ਸਿਰ ਘੁਮਾਇਆ; ਉਹਦੇ ਹੱਥ ਹੋਰ ਵੀ ਬਹੁਤਾ ਕੰਬਣ ਲੱਗੇ। ਚਾਣਚੱਕ ਉਹਨੇ ਮਿਤਚੀਕ ਵੱਲ ਇੱਕ ਕਦਮ ਪੁਟਿਆ; ਉਹਦੇ ਮੱਥੇ 'ਤੇ ਊਢੇ ਰੰਗ ਦੀ ਇੱਕ ਰਗ ਡਾਢੀ ਫੁਲ ਗਈ।

"ਦਫ਼ਾ ਹੋ !" ਉਨੇ ਡਰਾਉਣੀ ਤੇ ਦੱਬਵੀਂ ਘੁਸਰ-ਮੁਸਰ ਵਿੱਚ ਕਿਹਾ, "ਮਾਰ

ਮੁਕਾਵਾਂਗਾ ਨਹੀਂ ਤਾਂ!"

ਮਿਤਚੀਕ ਨੇ ਚੀਕ ਮਾਰੀ ਤੇ ਛਾਲ ਮਾਰ ਬਾਰਕ ਤੋਂ ਬਾਹਰ ਨਿਕਲ ਗਿਆ, ਸ਼ਾਇਦ ਉਹਨੂੰ ਪਤਾ ਨਹੀਂ ਸੀ ਕਿ ਉਹ ਕੀ ਕਰ ਰਿਹਾ ਹੈ। ਸਤਾਸ਼ਿਨਸਕੀ ਨੇ ਆਪਣੇ ਆਪ ਨੂੰ ਸੰਭਾਲਿਆ ਤੇ ਫ਼ਰਾਲੋਵ ਵਲ ਵਧਿਆ।

"ਕੀ ਏ... ਇਹ ਕੀ ਏ?" ਫ਼ਰਾਲੋਵ ਨੇ ਅੱਖ ਦੀ ਨੁਕਰੋਂ ਗਲਾਸ ਵਲ ਡਰ ਨਾਲ਼ ਤਕਦਿਆਂ ਪੁਛਿਆ।

"ਬਰੋਮਾਈਡ ਏ, ਪੀ ਲੈ।" ਸਤਾਸ਼ਿਨਸਕੀ ਨੇ ਕਰੜੇ ਤੇ ਹੁਕਮੀਆ ਲਹਿਜੇ ਵਿੱਚ ਕਿਹਾ।

ਉਹਨਾਂ ਦੀਆਂ ਅੱਖਾਂ ਮਿਲੀਆਂ, ਅਡੋਲ, ਸਮਝਦੀਆਂ, ਇੱਕੋ ਖ਼ਿਆਲ ਦੀਆਂ ਮੱਲੀਆਂ। "ਅੰਤ ਸਮਾ ਆ ਗਿਐ," ਫ਼ਰਾਲੋਵ ਨੇ ਸੋਚਿਆ, ਤੇ ਕਿਸੇ ਨਾ ਕਿਸੇ ਕਾਰਨ ਉਹ ਨਾ ਹੈਰਾਨ ਹੋਇਆ ਤੇ ਨਾ ਡਰਿਆ। ਸਭ ਜਜ਼ਬੇ ਨੁੰਚੜ ਜਾਣ ਕਾਰਨ ਉਹਦੇ ਅੰਦਰ ਨਾ ਡਰ ਦਾ ਤੇ ਨਾ ਹੀ ਕੁੜੱਤਣ ਦਾ ਕੋਈ ਅਹਿਸਾਸ ਰਿਹਾ। ਸਭ ਕੁੱਝ ਬੜਾ ਸਹਿਲ ਤੇ ਸੌਖਾ ਹੋ ਗਿਆ ਸੀ; ਇਥੋਂ ਤੱਕ ਕਿ ਉਹਨੂੰ ਇਹ ਗੱਲ ਅਜੀਬ ਜਾਪਦੀ ਸੀ ਕਿ ਜਦ ਜ਼ਿੰਦਗੀ ਕੋਲ ਉਹਦੇ ਲਈ ਕੁੱਝ ਵੀ ਨਹੀਂ ਸੀ, ਛੁਟ ਹੋਰ ਦੁਖਾਂ ਦੇ, ਤੇ ਸਿਰਫ਼ ਮੌਤ ਹੀ ਇਹਨਾਂ ਦੁਖਾਂ ਤੋਂ ਉਹਨੂੰ ਛੁਡਾ ਸਕਦੀ ਸੀ, ਤਾਂ ਉਹ ਕਸ਼ਟ ਝੱਲਣ ਲਈ ਹੋਰ ਮੁਹਲਤ ਮੰਗਦਾ ਰਿਹਾ ਸੀ, ਜ਼ਿੰਦਗੀ ਨੂੰ ਘੁੱਟ ਕੇ ਫੜਦਾ ਤੇ ਮੌਤ ਤੋਂ ਡਰਦਾ ਰਿਹਾ ਸੀ। ਬਿਨਾਂ ਕੋਈ ਫ਼ੈਸਲਾ ਕੀਤਿਆਂ ਉਸ ਆਲ਼ੇ ਦੁਆਲੇ ਝਾਕਿਆ ਜਿਵੇਂ ਕਿਸੇ ਚੀਜ਼ ਦੀ ਭਾਲ ਕਰ ਰਿਹਾ ਹੋਵੇ; ਉਹਦੀਆਂ ਨਜ਼ਰਾਂ ਆਪਣੇ ਅਣਛੋਹੇ ਖਾਣੇ 'ਤੇ ਜਾ ਟਿਕੀਆਂ ਜਿਹੜਾ ਇੱਕ ਸਟੂਲ ਉੱਤੇ ਉਹਦੇ ਕੋਲ ਹੀ ਪਿਆ ਸੀ। ਇਹ ਦੁੱਧ ਦੀ ਜੈਲੀ ਸੀ; ਠੰਡੀ ਹੋ ਗਈ ਸੀ ਤੇ ਮੱਖੀਆਂ ਇਹਦੇ 'ਤੇ ਭਿਣ-ਭਿਣ ਕਰ ਰਹੀਆਂ ਸਨ। ਫੱਟੜ ਹੋਣ ਤੋਂ ਪਿਛੋਂ ਪਹਿਲੀ ਵਾਰ ਫ਼ਰਾਲੋਵ ਦੀਆਂ ਅੱਖਾਂ ਵਿੱਚ ਇੱਕ ਮਨੁੱਖੀ ਪ੍ਰਗਟਾਅ ਦਿਸਿਆ—ਆਪਣੇ ਆਪ ਲਈ ਜਾਂ ਸ਼ਾਇਦ ਸਤਾਸ਼ਿਨਸਕੀ ਲਈ ਤਰਸ। ਉਹਨੇ ਆਪਣੀਆਂ ਝਿੰਮਣੀਆਂ ਨੀਵੀਆਂ ਕਰ ਲਈਆਂ, ਤੇ ਜਦੋਂ ਇਹਨਾਂ ਨੂੰ ਮੁੜ ਚੁੱਕਿਆ ਤਾਂ ਉਹਦਾ ਮੂੰਹ ਸ਼ਾਂਤ, ਅਡੋਲ ਤੇ ਸੰਤੋਖੀ ਸੀ।

"ਜੇ ਕਦੇ ਸੁਚਾਨ ਗਿਓਂ," ਉਹਨੇ ਹੌਲੀ ਜੇਹੀ ਕਿਹਾ, "ਤਾਂ ਉਹਨਾਂ ਨੂੰ ਆਖੀਂ, ਬਹੁਤਾ ਗ਼ਮ ਨਾ ਕਰਨ। ਆਖ਼ਰ ਹਰ ਇੱਕ ਨੇ ਤੁਰ ਜਾਣੈ... ਹਾਂ, ਹਰ ਇੱਕ ਨੇ..." ਉਹਨੇ ਇਹ ਲਫ਼ਜ਼ ਦੁਹਰਾਏ ਤੇ ਇੰਜ ਜਾਪਿਆ ਜਿਵੇਂ ਉਹਨੂੰ ਸਭਨਾਂ ਪ੍ਰਾਣੀਆਂ ਦੀ ਅਟੱਲ ਮੌਤ ਦਾ ਅਜੇ ਪੂਰਾ ਪੂਰਾ ਯਕੀਨ ਨਾ ਹੋਵੇ — ਯਕੀਨ ਜੀਹਨੇ ਉਹਦੀ ਆਪਣੀ ਖ਼ਾਸ ਮੌਤ ਤੋਂ ਇਹਦੇ ਜ਼ਾਤੀ, ਨਵੇਕਲੇ ਤੇ ਭਿਆਨਕ ਅਰਥ ਖੋਹ ਲਏ ਤੇ ਇਹਨੂੰ ਸਭਨਾਂ ਮਨੁੱਖਾਂ ਲਈ ਇੱਕ ਸਧਾਰਨ ਤੇ ਸਾਂਝੀ ਜਿਹੀ ਚੀਜ਼ ਬਣਾ ਦਿੱਤਾ, ਕੁੱਝ ਸੋਚ ਕੇ ਉਹ ਕਹਿਣ ਲੱਗਾ, "ਓਥੇ... ਖਾਣ ਵਿੱਚ... ਮੇਰਾ ਇੱਕ ਪੁੱਤਰ ਕੰਮ ਕਰਦੈ... ਉਹਦਾ ਨਾਂ ਫ਼ੇਦੀਆ ਏ। ਬਿਪਤਾ ਟਲਣ ਪਿਛੋਂ ਉਹਨੂੰ ਜ਼ਰੂਰ ਯਾਦ ਰੱਖਣਾ... ਹਰ ਤਰ੍ਹਾਂ ਉਹਦੀ ਮਦਦ ਕਰਨਾ। ਚੰਗਾ, ਦਿਓ ਮੈਨੂੰ ਇਹ," ਉਹਨੇ ਅਚਣਚੇਤ ਆਪਣੀ ਗਲ ਦੀ ਲੜੀ ਤੋੜੀ, ਉਹਦੀ ਆਵਾਜ਼ ਕਮਜ਼ੋਰ ਤੇ

ਕੰਬ ਰਹੀ ਸੀ।

ਕੰਬਦੇ ਚਿੱਟੇ ਬੁਲ੍ਹਾਂ ਨਾਲ਼ ਸਤਾਸ਼ਿਨਸਕੀ ਨੇ ਉਹਨੂੰ ਗਲਾਸ ਫੜਾਇਆ, ਉਹਦਾ ਸਾਰਾ ਢਾਂਚਾ ਹੀ ਕੰਬ ਗਿਆ ਤੇ ਇੱਕ ਅੱਖ ਡਾਢੀ ਤਰ੍ਹਾਂ ਝਮਕ ਰਹੀ ਸੀ। ਫ਼ਰਾਲੋਵ ਨੇ ਦੋਹਾਂ ਹੱਥਾਂ ਨਾਲ਼ ਗਲਾਸ ਫੜਿਆ ਤੇ ਪੀ ਗਿਆ।

ਮਿਤਚੀਕ, ਇਸ ਗਲੋਂ ਬੇਪਰਵਾਹ ਕਿ ਉਹ ਕਿੱਧਰ ਪਿਆ ਜਾਂਦਾ ਹੈ, ਟੁੱਟੀਆਂ ਹੋਈਆਂ ਟਹਿਣੀਆਂ ਉੱਤੇ ਲੜਖੜਾਂਦਾ ਤੇ ਡਿੱਗਦਾ ਢਹਿੰਦਾ ਜੰਗਲ ਵਿੱਚੋਂ ਦੀ ਨੱਠ ਗਿਆ। ਉਹਦੀ ਟੋਪੀ ਕਿਤੇ ਗੁਆਚ ਗਈ ਸੀ; ਵਾਲਾਂ ਦੀਆਂ ਲਿੱਟਾਂ ਉਹਦੀਆਂ ਅੱਖਾਂ ’ਤੇ ਲਟਕ ਰਹੀਆਂ ਸਨ, ਮਕੜੀ ਦੇ ਜਾਲੇ ਵਾਂਗ ਘਿਣਾਉਣੀਆਂ ਤੇ ਮਿਚਕਣੀਆਂ; ਲਹੂ ਉਹਦੀਆਂ ਪੁੜਪੁੜੀਆਂ ਵਿੱਚ ਗੇੜੇ ਪਿਆ ਲਾਉਂਦਾ ਸੀ, ਤੇ ਹਰ ਧੜਕਣ ਨਾਲ਼ ਇੱਕ ਬੇ-ਥਵਾ, ਤੁੱਛ ਜੇਹਾ ਲਫ਼ਜ਼ ਉਹਦੇ ਮੂੰਹੋਂ ਨਿਕਲਦਾ, ਜਿਸਨੂੰ ਫ਼ੜਨ ਦਾ ਉਹ ਜਤਨ ਕਰਦਾ ਕਿਉਂ ਜੁ ਫ਼ੜਨ ਲਈ ਹੋਰ ਕੁੱਝ ਵੀ ਨਹੀਂ ਸੀ। ਚਾਣਚੱਕ ਉਹ ਵਾਰੀਆ ਨਾਲ਼ ਜਾ ਟਕਰਾਇਆ ਤੇ ਤ੍ਰਹਿ ਕੇ ਪਿਛੇ ਹਟ ਗਿਆ, ਉਹਦੀਆਂ ਅੱਖਾਂ ਝੱਲਿਆਂ ਵਾਂਗ ਬਲ ਰਹੀਆਂ ਸਨ।

"ਮੈਂ ਤੈਨੂੰ ਭਾਲਦੀ ਰਹੀ ਆਂ," ਉਹਨੇ ਖ਼ੁਸ਼ੀ ਵਿੱਚ ਆਖਿਆ, ਤੇ ਉਹਦੀ ਝੱਲੀ ਤੱਕਣੀ ਤੋਂ ਤ੍ਰਹਿ ਕੇ ਗਲ ਵਿੱਚੇ ਛੱਡ ਦਿੱਤੀ।

ਮਿਤਚੀਕ ਨੇ ਉਹਦਾ ਹੱਥ ਫੜ ਲਿਆ ਤੇ ਕਾਹਲੀ ਕਾਹਲੀ ਬੋਲਿਆ:

"ਸੁਣ! ਉਹਨਾਂ ਫ਼ਰਾਲੋਵ ਨੂੰ... ਜ਼ਹਿਰ ਦੇ ਦਿਤੈ... ਜਾਣਦੀ ਏਂ ਕੀ... ਉਹਨਾਂ..."

"ਕੀ ਆਖਦੈਂ? ਜ਼ਹਿਰ ਦੇ ਦਿੱਤੈ? ਚੁੱਪ ਕਰ!" ਉਹਨੇ ਸਾਰੀ ਹਾਲਤ ਨੂੰ ਚਾਣਚੱਕ ਭਾਂਪਦਿਆਂ ਕਿਹਾ। ਉਹਨੇ ਮਿਤਚੀਕ ਨੂੰ ਵੇਗ ਵਿੱਚ ਆਪਣੀ ਹਿੱਕ ਨਾਲ਼ ਘੁੱਟ ਲਿਆ ਤੇ ਆਪਣੀ ਨਿੱਘੀ, ਸਿੱਲ੍ਹੀ ਤਲੀ ਨਾਲ਼ ਉਹਦਾ ਮੂੰਹ ਬੰਦ ਕਰ ਦਿੱਤਾ। "ਚੁੱਪ! ਬੋਲ ਨਾ! ਆ ਇੱਥੋਂ ਤੁਰ ਚੱਲੀਏ।"

"ਕਿੱਥੇ? ਨਹੀਂ, ਮੈਨੂੰ ਇਕੱਲਿਆਂ ਛਡ ਦੇ!" ਉਹਨੇ ਆਪਣੇ ਆਪ ਨੂੰ ਉਸ ਤੋਂ ਛੁਡਾਇਆ ਤੇ ਉਹਨੂੰ ਇੱਕ ਪਾਸੇ ਧੱਕ ਦਿੱਤਾ, ਉਹਦੇ ਦੰਦ ਵਜ ਰਹੇ ਸਨ।

ਵਾਰੀਆ ਨੇ ਉਹਨੂੰ ਮੁੜ ਬਾਹੋਂ ਫੜ ਲਿਆ ਤੇ ਆਪਣੇ ਨਾਲ਼ ਧੂਹ ਕੇ ਲੈ ਗਈ, ਉਹ ਇਹ ਮੁੜ ਮੁੜ ਜ਼ੋਰ ਨਾਲ਼ ਆਖ ਰਹੀ ਸੀ, "ਚੁੱਪ! ਆ ਇਥੋਂ ਤੁਰ ਚਲੀਏ... ਛੇਤੀ ਕਰ, ਛੇਤੀ!"

ਮਿਤਚੀਕ ਨੇ ਕਰੀਬ ਕਰੀਬ ਉਹਨੂੰ ਮਾਰਦਿਆਂ ਹੀ ਉਹਨੂੰ ਵੱਖ ਕਰ ਦਿੱਤਾ।

"ਕਿੱਥੇ ਪਿਆ ਜਾਨੈਂ? ਜ਼ਰਾ ਖਲੋ ਜਾ!" ਉਹ ਉਹਦੇ ਪਿਛੇ ਦੌੜਦਿਆਂ ਚੀਕ ਕੇ ਬੋਲੀ।

ਇਸ ਵੇਲੇ ਸਿਸਕੀਨ ਝਾੜੀਆਂ ਵਿੱਚੋਂ ਉਛਲ ਕੇ ਬਾਹਰ ਆਇਆ; ਉਸ ਸ਼ੂਟ ਵੱਟੀ ਤੇ ਇੱਕ ਨਾਲ਼ ਤੋਂ ਟੱਪਦਿਆਂ ਅਲਡਰ ਰੁੱਖਾਂ ਦੀ ਇੱਕ ਝੰਗੀ ਵਿੱਚ ਲੋਪ ਹੋ ਗਈ।

"ਕੀ ਵਾਪਰਿਐ? ਤੂੰ ਉਹਨੂੰ ਪਸਮਾ ਨਹੀਂ ਸਕਿਆ? ਖ਼ੈਰ, ਹੋ ਸਕਦੈ ਮੈਂ ਈ ਸੁਭਾਗਾ ਹੋਵਾਂ!" ਉਹ ਪਟ ’ਤੇ ਹੱਥ ਮਾਰ ਵਾਰੀਆ ਪਿੱਛੇ ਦੌੜ ਗਿਆ।

# 12. ਕੂਚ

ਮੋਰੋਜ਼ਕਾ ਬਚਪਨ ਤੋਂ ਹੀ ਮਿਤਚੀਕ ਵਰਗੇ ਲੋਕਾਂ ਨੂੰ ਮਿਲਣ ਦਾ ਆਦੀ ਹੋ ਗਿਆ ਸੀ ਜਿਹੜੇ ਆਪਣੇ ਖ਼ਿਆਲਾਂ ਨੂੰ, ਜੋ ਉਹਦੇ ਆਪਣੇ ਖ਼ਿਆਲਾਂ ਵਾਂਗ ਹੀ ਛੋਟੇ ਤੇ ਸਾਦ-ਮੁਰਾਦੇ ਸਨ, ਵੱਡੇ ਵੱਡੇ ਤੇ ਲੱਛੇਦਾਰ ਲਫ਼ਜ਼ਾਂ ਪਿਛੇ ਛੁਪਾਉਂਦੇ ਹਨ, ਤੇ ਇੰਜ ਉਹ ਆਪਣੇ ਆਪ ਨੂੰ ਉਹਨਾਂ ਲੋਕਾਂ ਤੋਂ ਵੱਖ ਕਰ ਲੈਂਦੇ ਹਨ ਜਿਹੜੇ, ਉਹਦੇ ਆਪਣੇ ਆਪ ਵਾਂਗ, ਆਪਣੇ ਜਜ਼ਬਿਆਂ ਨੂੰ ਚੰਗੀ ਤਰ੍ਹਾਂ ਲੁਕਾ ਨਹੀਂ ਸਕਦੇ। ਮੋਰੋਜ਼ਕਾ ਨਹੀਂ ਸੀ ਜਾਣਦਾ ਕਿ ਉਹ ਆਪਣੀਆਂ ਫ਼ਰਜ਼ ਕੀਤੀਆਂ ਗੱਲਾਂ ਵਿੱਚ ਠੀਕ ਸੀ, ਤੇ ਉਹ ਇਹਨਾਂ ਨੂੰ ਲਫ਼ਜ਼ਾਂ ਵਿੱਚ ਬਿਆਨ ਨਹੀਂ ਸੀ ਕਰ ਸਕਦਾ; ਪਰ ਉਹ ਸਦਾ ਆਪਣੇ 'ਤੇ ਅਜਿਹੇ ਲੋਕਾਂ ਵਿਚਕਾਰ ਝੂਠੇ ਤੇ ਰੰਗੀਨ ਲਫ਼ਜ਼ਾਂ ਤੇ ਅਮਲਾਂ ਦੀ ਇੱਕ ਪਾਰ ਨਾ ਕੀਤੀ ਜਾ ਸਕਣ ਵਾਲੀ ਕੰਧ ਉਸਰੀ ਮਹਿਸੂਸ ਕਰਦਾ ਜਿਹੜੀ ਉਹਨਾਂ ਨੇ ਪਤਾ ਨਹੀਂ, ਰੱਬ ਜਾਣੇ, ਕਿਹੜੇ ਮਸਾਲੇ ਦੀ ਬਣਾਈ ਹੁੰਦੀ।

ਸੋ, ਮੋਰੋਜ਼ਕੇ ਨਾਲ਼ ਮਿਤਚੀਕ ਦੀ ਯਾਦ-ਯੋਗ ਝੜਪ ਵਿੱਚ ਉਹਨੇ ਇਹ ਦਰਸਾਣ ਦਾ ਜਤਨ ਕੀਤਾ ਸੀ ਕਿ ਜੇ ਉਹਨੇ ਮੋਰੋਜ਼ਕੇ ਲਈ ਮੈਦਾਨ ਛੱਡ ਦਿੱਤਾ ਸੀ ਤਾਂ ਸਿਰਫ਼ ਏਸ ਸ਼ੁਕਰਾਨੇ ਵਜੋਂ ਕਿ ਉਹਨੇ ਉਹਦੀ ਜਿੰਦ ਬਚਾਈ ਸੀ। ਇਹ ਖ਼ਿਆਲ ਕਿ ਉਹਨੇ, ਮਿਤਚੀਕ ਨੇ, ਉਸ ਬੰਦੇ ਖ਼ਾਤਰ ਆਪਣੇ ਨੀਚ ਜਜ਼ਬਿਆਂ ਨੂੰ ਦਬਾ ਲਿਆ ਸੀ ਜਿਹੜਾ ਇਹਦੇ ਉੱਕਾ ਹੀ ਯੋਗ ਨਹੀਂ ਸੀ, ਉਹਨੂੰ ਇੱਕ ਸਾਬਰ, ਸੁਖਾਵੀਂ ਉਦਾਸੀ ਨਾਲ਼ ਭਰ ਦਿੰਦਾ। ਪਰ ਆਪਣੇ ਦਿਲ ਵਿੱਚ ਉਹ ਆਪਣੇ ਆਪ ਨਾਲ਼ ਤੇ ਮੋਰੋਜ਼ਕੇ ਨਾਲ਼ ਖਿਝਿਆ ਹੋਇਆ ਸੀ, ਕਿਉਂ ਜੁ ਹਕੀਕਤ ਵਿੱਚ ਉਹ ਮੋਰੋਜ਼ਕੇ ਲਈ ਹਰ ਤਰ੍ਹਾਂ ਦੀ ਬੁਰਿਆਈ ਦਾ ਇੱਛਕ ਸੀ, ਪਰ ਉਹ ਉਹਨੂੰ ਕੋਈ ਤਕਲੀਫ਼ ਨਹੀਂ ਸੀ ਪੁਚਾ ਸਕਦਾ — ਇਸ ਮਤਲਬ ਲਈ ਉਹ ਪਰਲੇ ਦਰਜੇ ਦਾ ਬੁਜ਼ਦਿਲ ਸੀ, ਤੇ ਫ਼ੇਰ ਇਸ ਸਾਬਰ ਉਦਾਸੀ ਦਾ ਅਹਿਸਾਸ ਵੀ ਤਾਂ ਬੜਾ ਅਨੰਦਮਈ ਸੀ।

ਮੋਰੋਜ਼ਕਾ ਸਮਝਦਾ ਸੀ ਕਿ ਨੀਚਤਾ ਨੂੰ ਸੁਹਣਾ ਬਣਾਉਣ ਦੀ ਇਸ ਯੋਗਤਾ ਦੇ ਕਾਰਨ ਹੀ ਜਿਹੜੀ ਉਹਦੇ ਆਪਣੇ ਵਿੱਚ ਨਹੀਂ ਸੀ, ਵਾਰੀਆ ਨੇ ਮਿਤਚੀਕ ਨੂੰ ਤਰਜੀਹ ਦਿੱਤੀ ਸੀ, ਕਿਉਂ ਜੁ ਉਹ ਇਸ ਵਿੱਚ ਉਤਲਾ ਉਤਲਾ ਹੁਸਨ ਹੀ ਨਹੀਂ ਸਗੋਂ ਰੂਹ ਦਾ ਸਚੀਂ ਮੁਚੀਂ ਦਾ ਹੁਸਨ ਵੇਖ ਕੇ ਖ਼ੁਸ਼ ਹੋਈ ਸੀ। ਇਹੋ ਵਜ੍ਹਾ ਸੀ ਕਿ, ਜਦ ਮੋਰੋਜ਼ਕਾ ਮੁੜ ਵਾਰੀਆ ਨੂੰ ਮਿਲਿਆ ਸੀ, ਉਹ ਅਵੱਸ਼ੋਂ ਹੀ ਉਹਦੇ, ਆਪਣੇ ਆਪ ਦੇ ਤੇ ਮਿਤਚੀਕ ਦੇ ਖ਼ਿਆਲਾਂ ਦੇ ਪਹਿਲੇ, ਚੰਦਰੇ ਚੱਕਰ ਵਿੱਚ ਜਾ ਫਸਿਆ ਸੀ।

ਉਹਨੇ ਵੇਖਿਆ ਕਿ ਵਾਰੀਆ ਕਿਤੇ ਚਲੀ ਗਈ ਹੋਈ ਹੈ ("ਨਿਰਸੰਦੇਹ ਮਿਤਚੀਕ ਨਾਲ਼ !") ਤੇ ਬੜਾ ਚਿਰ ਉਹ ਸੌਂ ਨਾ ਸਕਿਆ, ਭਾਵੇਂ ਉਹਨੇ ਆਪਣੇ ਆਪ ਨੂੰ ਇਹ ਯਕੀਨ ਦੁਆਣ ਦਾ ਜਤਨ ਕੀਤਾ ਕਿ ਉਹਦੇ ਨਾਲ਼ ਇਸ ਗੱਲ ਦਾ ਉੱਕਾ ਹੀ ਕੋਈ ਵਾਸਤਾ ਨਹੀਂ।

ਹਰ ਮਧਮ ਤੋਂ ਮਧਮ ਬਿੜਕ ਤੇ ਉਹ ਆਪਣਾ ਸਿਰ ਚੁਕਦਾ ਤੇ ਹਨੇਰੇ ਵਿੱਚ ਇੱਕ-ਟੱਕ ਝਾਕਣ ਲੱਗਦਾ ਜਿਵੇਂ ਉਹਨੂੰ ਜੰਗਲ ਵਿੱਚੋਂ ਦੋਸ਼ੀਆਂ ਵਾਂਗ ਚੁੱਪ-ਚੁਪੀਤੇ ਆਉਂਦੀਆਂ ਦੋ ਸ਼ਕਲਾਂ ਤੱਕਣ ਦੀ ਉਮੀਦ ਹੋਵੇ।

ਕੁੱਝ ਚਿਰ ਪਿਛੋਂ ਨੇੜਿਓਂ ਹੀ ਕਿਸੇ ਸ਼ੋਰ ਨੇ ਉਹਦੀ ਜਾਗ ਖੋਹਲ ਦਿੱਤੀ। ਹਵਾ ਦੇ ਤੋੜੇ ਗਿੱਲੇ ਫਲ ਧੂਣੀ ਵਿੱਚ ਚਿੜ-ਚਿੜ ਪਏ ਕਰਦੇ ਸਨ, ਤੇ ਵੱਡੇ ਵੱਡੇ ਪਰਛਾਵੇਂ ਪਿੜ ਵਿੱਚ ਪਏ ਨੱਚਦੇ ਸਨ। ਬਾਰਕ ਦੀਆਂ ਬਾਰੀਆਂ ਕਦੇ ਚਾਨਣੀਆਂ ਹੋ ਜਾਂਦੀਆਂ ਸਨ, ਕਦੇ ਹਨੇਰੀਆਂ; ਕੋਈ ਜਣਾ ਤੀਲੀ ਬਾਲ ਰਿਹਾ ਸੀ। ਫੇਰ ਖਰਚੇਨਕਾ ਬਾਰਕ ਵਿੱਚੋਂ ਬਾਹਰ ਨਿਕਲਿਆ। ਉਹਨੇ ਹਨੇਰੇ ਵਿੱਚ ਕਿਸੇ ਬੰਦੇ ਨਾਲ਼, ਜਿਹੜਾ ਦਿਸਦਾ ਨਹੀਂ ਸੀ, ਕੁੱਝ ਗੱਲਾਂ ਕੀਤੀਆਂ, ਤੇ ਫੇਰ ਕਿਸੇ ਦੀ ਭਾਲ ਵਿੱਚ ਧੂਣੀਆਂ ਵਿੱਚ ਭੌਂਦਾ ਰਿਹਾ।

"ਕੀਹਨੂੰ ਪਿਆ ਲਭਨੈਂ ?" ਮੋਰੋਜ਼ਕੇ ਨੇ ਖਰ੍ਹਵੀ ਤਰ੍ਹਾਂ ਪੁਛਿਆ। ਉਹਨੂੰ ਜਵਾਬ ਦੀ ਸਮਝ ਨਾ ਪਈ ਤੇ ਉਹਨੇ ਮੁੜ ਪੁਛਿਆ, "ਕੀ ਆਖਿਐ ?"

"ਫ਼ਰਾਲੋਵ ਪੂਰਾ ਹੋ ਗਿਐ," ਖਰਚੇਨਕੇ ਨੇ ਦੱਬਵੀਂ ਆਵਾਜ਼ ਵਿੱਚ ਦੱਸਿਆ।

ਮੋਰੋਜ਼ਕੇ ਨੇ ਆਪਣਾ ਵੱਡਾ ਕੋਟ ਚੰਗੀ ਤਰ੍ਹਾਂ ਆਪਣੇ ਉੱਪਰ ਲੈ ਲਿਆ ਤੇ ਫਿਰ ਸੌਂ ਗਿਆ।

ਦਿਨ ਚੜ੍ਹਨ 'ਤੇ ਛੇਤੀ ਹੀ ਫ਼ਰਾਲੋਵ ਨੂੰ ਦਫ਼ਨਾ ਦਿੱਤਾ ਗਿਆ; ਤੇ ਬਾਕੀਆਂ ਨਾਲ਼ ਮੋਰੋਜ਼ਕੇ ਨੇ ਵੀ ਉਹਦੀ ਕਬਰ ਵਿੱਚ ਬੇਪਰਵਾਹੀ ਨਾਲ਼ ਮਿੱਟੀ ਸੁੱਟੀ।

ਘੋੜੇ ਪੀੜਨ ਵੇਲੇ ਪਤਾ ਲੱਗਾ ਕਿ ਪੀਕਾ ਕਿਤੇ ਚਲਾ ਗਿਆ ਹੈ। ਉਹਦਾ ਨੱਕੂ ਘੋੜਾ ਰੁੱਖ ਹੇਠ ਉਦਾਸ ਖੜੋਤਾ ਸੀ; ਰਾਤੀਂ ਕਿਸੇ ਇਹਦੀ ਕਾਠੀ ਨਹੀਂ ਸੀ ਲਾਹੀ ਤੇ ਇਹ ਬੜਾ ਘ੍ਰਿਣਤ ਜਿਹਾ ਦਿਸਦਾ ਸੀ। "ਬੱਤਖਾਂ ਪਾਲਣ ਵਾਲ਼ਾ ਬੁੱਢਾ ਹੋਰ ਜਰ ਨਾ ਸਕਿਆ ਤੇ ਪੱਤਰਾ ਵਾਚ ਗਿਆ," ਮੋਰੋਜ਼ਕੇ ਨੇ ਸਿੱਟਾ ਕੱਢਿਆ।

"ਛੱਡੋ ਪਰੇ, ਉਹਨੂੰ ਲਭਣ ਦੀ ਲੋੜ ਨਹੀਂ," ਲੇਵਿਨਸਨ ਨੇ ਆਪਣੀ ਵੱਖੀ ਦੀ ਪੀੜ ਕਾਰਨ ਜਿਹੜੀ ਉਹਨੂੰ ਸਵੇਰ ਤੋਂ ਦੁਖੀ ਕਰ ਰਹੀ ਸੀ, ਕੜਵਲ ਖਾਂਦਿਆਂ ਕਿਹਾ। "ਪਰ ਘੋੜੇ ਨੂੰ ਨਾ ਭੁਲਾਇਓ... ਨਹੀਂ, ਨਹੀਂ, ਇਹਦੇ 'ਤੇ ਕੁੱਝ ਨਾ ਲੱਦੋ। ਕਿੱਥੇ ਵੇ ਕੁਆਟਰ ਮਾਸਟਰ ? ਸਭ ਕੁੱਝ ਤਿਆਰ ਐ ? ਘੋੜਿਆਂ 'ਤੇ ਚੜ੍ਹ ਜਾਓ !" ਉਹਨੇ ਡੂੰਘਾ ਹੌਕਾ ਭਰਿਆ, ਤੇ ਮੁੜ ਕੜਵਲ ਖਾਧੇ ਆਪਣੇ ਆਪ ਨੂੰ ਭਾਰੀ ਤਰ੍ਹਾਂ ਚੁੱਕ ਕੇ ਕਾਠੀ 'ਤੇ ਰੱਖਿਆ ਜਿਵੇਂ ਉਹਦੇ ਅੰਦਰ ਕੁੱਝ ਏਨਾ ਵੱਡਾ ਸਾਰਾ ਤੇ ਭਾਰਾ ਭਾਰਾ ਹੋਵੇ ਕਿ ਉਹ ਆਪ ਵੱਡਾ ਸਾਰਾ ਤੇ ਭਾਰਾ ਹੋ ਗਿਆ ਸੀ।

ਕਿਸੇ ਨੇ ਵੀ ਪੀਕਾ ਬਾਰੇ ਮੁੜ ਨਾ ਸੋਚਿਆ; ਸਿਰਫ਼ ਮਿਤਚੀਕ ਨੂੰ ਕੁੱਝ ਗੁਆਚ ਗਿਆ ਮਹਿਸੂਸ ਹੁੰਦਾ ਸੀ। ਭਾਵੇਂ ਬੁੱਢਾ ਉਹਨੂੰ ਪਿਛੇ ਜਿਹੇ ਤੋਂ ਅਕਾਉਂਦਾ ਹੀ ਸੀ ਤੇ ਉਹਦੇ ਅੰਦਰ ਉਦਾਸ ਯਾਦਾਂ ਜਗਾ ਦਿੰਦਾ ਸੀ, ਫਿਰ ਵੀ ਇਹ ਅਹਿਸਾਸ ਬਾਕੀ ਰਿਹਾ ਕਿ ਪੀਕਾ ਨਾਲ਼ ਖ਼ੁਦ ਉਹਦਾ ਆਪਣਾ ਇੱਕ ਹਿੱਸਾ ਵੀ ਅਲੋਪ ਹੋ ਗਿਆ ਹੈ।

ਕੰਪਨੀ ਇੱਕ ਖੜੀ ਢਲਵਾਨ ਦੇ ਕੁੱਬ ਦੇ ਨਾਲ਼ ਨਾਲ਼ ਅੱਗੇ ਵੱਧ ਰਹੀ ਸੀ।

ਪਹਾੜੀ ਬਕਰੀਆਂ ਨੇ ਘਾਹ ਚਰ ਲਿਆ ਹੋਇਆ ਸੀ। ਪਹਾੜੀ 'ਤੇ ਠੰਢਾ ਨੀਲੀ-ਨੀਲੀ ਭਾਹ ਮਾਰਦਾ ਭੂਰਾ ਆਕਾਸ਼ ਫੈਲਿਆ ਹੋਇਆ ਸੀ। ਦੂਰ ਹੇਠ ਗੂੜ੍ਹੀਆਂ ਨੀਲੀਆਂ ਵਾਦੀਆਂ ਦਿਸਦੀਆਂ ਸਨ; ਘੋੜਿਆਂ ਦੇ ਖੁਰਾਂ ਨੇ ਵੱਡੇ ਵੱਡੇ ਪੱਥਰ ਉਖਾੜ ਸੁੱਟੇ ਤੇ ਉਹ ਹੇਠਾਂ ਰਿੜ੍ਹ ਗਏ ਸਨ।

ਫੇਰ ਤਾਇਗਾ ਦੇ ਸੁਨਹਿਰੀ ਪੱਤਿਆਂ ਤੇ ਸੁੱਕੇ ਘਾਹ ਨੇ ਉਹਨਾਂ ਵਲ ਲਿਆ, ਤਾਇਗਾ ਜਿਸ 'ਤੇ ਪਤਝੜ ਦੀ ਆਸਵੰਦ ਸ਼ਾਂਤੀ ਛਾਈ ਹੋਈ ਸੀ। ਸਾਇਬੇਰੀਆ ਦੇ ਭੂਰ-ਦਾਹੜੀਏ ਬਾਰਾਂਸਿੰਗੇ ਨੇ ਸ਼ਾਖ਼ਾਂ ਦੀ ਪੀਲੀ ਕਟਾਂਅ ਵਿੱਚ ਆਪਣੇ ਵਾਲ਼ ਝਾੜ ਸੁੱਟੇ ਸਨ; ਝਾੜੀਆਂ ਉੱਤੇ ਦਿਨ ਭਰ ਸਾਫ਼ ਸ਼ਫ਼ਾਫ਼ ਧੁੰਦ ਲਟਕਦੀ ਰਹਿੰਦੀ ਜੀਹਨੂੰ ਪੱਤਿਆਂ ਨੇ ਪੀਲਾ ਜਿਹਾ ਕੀਤਾ ਹੁੰਦਾ। ਤਾਇਗਾ ਦੇ ਜਗਲੀ ਜਾਨਵਰ ਸਵੇਰ ਤੋਂ ਹੀ ਬੜ੍ਹਕਦੇ, ਗੱਜਦੇ, ਉਹਨਾਂ ਦੀਆਂ ਅਵਾਜ਼ਾਂ ਬੇਚੈਨ ਤੇ ਅਸ਼ਾਂਤ ਕਰਨ ਵਾਲੀਆਂ ਤੇ ਅਸਹਿ ਤੌਰ 'ਤੇ ਵੇਗ-ਮਈ ਹੁੰਦੀਆਂ; ਬੰਦਾ ਤਾਇਗਾ ਦੇ ਏਸ ਸੁਨਹਿਰੀ ਕੁਮਲਾ ਵਿੱਚ ਕਿਸੇ ਦਿਓ ਦਾ ਬਲਵਾਨ ਸਾਹ ਮਹਿਸੂਸ ਕਰ ਸਕਦਾ ਸੀ ਜੀਹਨੂੰ ਅਮਰ ਜੀਵਨ ਪ੍ਰਾਪਤ ਹੋਵੇ।

ਪਹਿਲਾ ਬੰਦਾ ਜੀਹਨੂੰ ਇਹ ਸ਼ੱਕ ਗੁਜ਼ਰਿਆ ਕਿ ਮੋਰੋਜ਼ਕਾ ਤੇ ਵਾਰੀਆ ਵਿੱਚ ਕੋਈ ਨਾ ਕੋਈ ਗੜਬੜ ਜ਼ਰੂਰ ਹੈ, ਅਰਦਲੀ ਯੇਫ਼ਿਮਕਾ ਸੀ। ਉਹਨੂੰ ਦੁਪਹਿਰੀ ਅਰਾਮ ਤੋਂ ਰਤਾ ਕੁ ਪਹਿਲਾਂ ਹੀ ਇੱਕ ਹੁਕਮ ਦੇ ਕੇ ਕਬਰਾਕ ਪਾਸ ਭੇਜਿਆ ਗਿਆ ਸੀ: "ਆਪਣਾ ਪਿਛਾ ਅੱਗੇ ਲੈ ਆ ਤਾਂ ਜੁ ਕੋਈ ਇਹਨੂੰ ਕਟ ਈ ਨਾ ਸਕੇ।"

ਯੇਫ਼ਿਮਕਾ ਬੜੀ ਮੁਸ਼ਕਲ ਨਾਲ਼ ਦਸਤੇ ਦੇ ਸਿਰੇ 'ਤੇ ਪੁੱਜਾ, ਰਾਹ ਵਿੱਚ ਕੰਡਿਆਲੀਆਂ ਝਾੜੀਆਂ ਵਿੱਚ ਫ਼ਸ ਫ਼ਸ ਕੇ ਉਹਦੀ ਪਤਲੂਨ ਫ਼ਟ ਗਈ, ਤੇ ਕੁਬਰਾਕ ਨਾਲ਼ ਉਹਦੀ ਝੜਪ ਹੋਈ। ਪਲਟਨ ਦੇ ਕਮਾਂਡਰ ਨੇ ਉਹਨੂੰ ਨਸੀਹਤ ਕੀਤੀ ਕਿ ਉਹ ਕਿਸੇ ਦੀ ਪੂਛ ਹੇਠ ਆਪਣੀ ਟੰਗ ਨਾ ਅੜਾਵੇ। ਯੇਫ਼ਿਮਕਾ ਨੇ ਰਾਹ ਵਿੱਚ ਤੱਕਿਆ ਸੀ ਕਿ ਮੋਰੋਜ਼ਕਾ ਤੇ ਵਾਰੀਆ ਇੱਕ ਦੂਜੇ ਤੋਂ ਚੋਖੇ ਫ਼ਾਸਲੇ 'ਤੇ ਜਾ ਰਹੇ ਸਨ, ਤੇ ਉਹਨੂੰ ਅਹੁੜਿਆ ਕਿ ਉਹਨੇ ਕਲ ਵੀ ਤਾਂ ਸਾਰਾ ਦਿਨ ਉਹਨਾਂ ਨੂੰ ਇਕੱਠਿਆਂ ਨਹੀਂ ਸੀ ਤੱਕਿਆ।

ਵਾਪਸੀ 'ਤੇ ਉਹ ਮੋਰੋਜ਼ਕੇ ਕੋਲ ਗਿਆ ਤੇ ਬੋਲਿਆ:

"ਮੈਂ ਵੇਖਨਾਂ ਤੂੰ ਆਪਣੀ ਵਹੁਟੀ ਤੋਂ ਦੂਰ ਦੂਰ ਪਿਆ ਨੱਸਨੈਂ। ਕੀ ਝਗੜਾ ਹੋ ਗਿਐ ਤੁਹਾਡੇ 'ਚ?"

ਮੋਰੋਜ਼ਕੇ ਨੇ ਘਬਰਾਹਟ ਤੇ ਗੁੱਸੇ ਨਾਲ਼ ਉਹਦੇ ਅਭਿੱਜ ਤੇ ਖਿੱਝੂ ਜਿਹੇ ਮੂੰਹ ਵੱਲ ਤੱਕਿਆ ਤੇ ਆਖਿਆ, "ਕਿਹੜਾ ਝਗੜਾ? ਕੋਈ ਝਗੜਾ ਝੁਗੜਾ ਨਹੀਂ ਹੋਇਆ? ਮੈਂ ਉਹਨੂੰ ਛੱਡ ਦਿਤੈ!"

"ਛੱਡ ਦਿਤੈ!" ਯੇਫ਼ਿਮਕਾ ਕੁੱਝ ਕੁ ਮਿੱਟ ਚੁੱਪ ਚੁਪੀਤਾ ਤੇ ਉਦਾਸ ਜਿਹਾ ਦੂਰ ਤੱਕਦਾ ਰਿਹਾ, ਜਿਵੇਂ ਉਹ ਸੋਚ ਰਿਹਾ ਹੋਵੇ ਕਿ "ਛੱਡ ਦਿਤੈ" ਲਫ਼ਜ਼ ਢੁਕਵੇਂ ਹਨ ਜਾਂ ਨਹੀਂ, ਕਿਉਂ ਜੁ ਉਹਦੇ ਖ਼ਿਆਲ ਵਿੱਚ ਮੋਰੋਜ਼ਕੇ ਤੇ ਵਾਰੀਆ ਦੇ ਪਹਿਲੇ ਸਬੰਧਾਂ ਵਿੱਚ ਕੋਈ ਵੀ ਤਾਂ ਅਸਲੀ ਪਰਿਵਾਰਕ ਬੰਧਨ ਨਹੀਂ ਸੀ।

"ਖ਼ੈਰ, ਅਜਿਹਾ ਹੋ ਈ ਜਾਂਦੈ," ਅੰਤ ਉਹ ਬੋਲਿਆ। "ਮੇਰਾ ਮਤਲਬ ਆ, ਇਹ ਤਾਂ ਭਾਗਾਂ ਦੀਆਂ ਗੱਲਾਂ ਨੇ ਭਰਾਵਾ! ਭੌਂ ਖਾਂ ਰਤਾ, ਮੇਰੀਏ ਨਿੱਕੀਏ ਘੋੜੀਏ!" ਉਹਨੇ ਖਿੱਚ ਕੇ ਚਾਬਕ ਮਾਰਿਆ ਤੇ ਮੋਰੋਜ਼ਕੇ ਨੇ ਆਪਣੀਆਂ ਨਜ਼ਰਾਂ ਨਾਲ਼ ਉਹਦੀ ਊਨੀ ਕਮੀਜ਼ ਦਾ ਪਿੱਛਾ ਕਰਦਿਆਂ, ਉਹਨੂੰ ਲੇਵਿਨਸਨ ਨੂੰ ਰਿਪੋਰਟ ਦੇਂਦਿਆਂ ਤੇ ਫੇਰ ਉਹਦੇ ਨਾਲ਼ ਨਾਲ਼ ਜਾਂਦਿਆਂ ਤੱਕਿਆ।

"ਉਫ਼, ਕੇਹਾ ਚੰਦਰਾ ਜਿਊਣੈ!" ਮੋਰੋਜ਼ਕਾ ਨੇ ਘੋਰ ਨਿਰਾਸਤਾ ਵਿੱਚ ਸੋਚਿਆ, ਤੇ ਮਨ ਹੀ ਮਨ ਵਿੱਚ ਇਹ ਖ਼ਿਆਲ ਕਰਕੇ ਬੜਾ ਉਦਾਸ ਹੋ ਗਿਆ ਕਿ ਉਹ ਕਿਸੇ ਚੀਜ਼ ਨਾਲ਼ ਬੱਧਾ ਹੋਇਆ ਹੈ ਤੇ ਹੋਰਨਾਂ ਵਾਂਗ ਦਸਤੇ ਵਿੱਚ ਅੱਗੇ ਪਿੱਛੇ ਅਜ਼ਾਦੀ ਨਾਲ਼ ਆ ਜਾ ਨਹੀਂ ਸਕਦਾ ਤੇ ਨਾ ਗੁਆਂਢੀ ਨਾਲ਼ ਗੱਲਾਂ ਹੀ ਕਰ ਸਕਦਾ ਹੈ।

"ਉਹ ਸੁਭਾਗੇ ਨੇ, ਜਿਵੇਂ ਚਾਹਣ ਆਂਦੇ ਜਾਂਦੇ ਨੇ," ਉਹਨੇ ਰਸ਼ਕ ਨਾਲ਼ ਸੋਚਿਆ। "ਤੇ ਉਹਨਾਂ ਨੂੰ ਫ਼ਿਕਰ ਵੀ ਤਾਂ ਕਾਹਦੈ? ਲੇਵਿਨਸਨ ਨੂੰ ਈ ਲਓ। ਹਰ ਕੋਈ ਉਹਦੀ ਇਜ਼ਤ ਕਰਦੈ, ਜੋ ਚਾਂਹਦੈ ਕਰਦੈ। ਇਹ ਹੋਈ ਨਾ ਜ਼ਿੰਦਗੀ!"

ਮੋਰੋਜ਼ਕਾ ਨਹੀਂ ਸੀ ਜਾਣ ਸਕਦਾ ਕਿ ਲੇਵਿਨਸਨ ਦੀ ਵੱਖੀ ਵਿੱਚ ਸਖ਼ਤ ਪੀੜ ਸੀ, ਕਿ ਉਹਦੇ ਉੱਤੇ ਫ਼ਰਾਲੋਵ ਦੀ ਮੌਤ ਦੀ ਜ਼ਿੰਮੇਵਾਰੀ ਸੀ, ਕਿ ਉਹਦੇ ਸਿਰ ਦੀ ਕੀਮਤ ਰੱਖੀ ਹੋਈ ਸੀ ਤੇ ਇਸ ਕਰਕੇ ਹੋ ਸਕਦਾ ਹੈ ਸਭ ਤੋਂ ਪਹਿਲਾਂ ਉਹਨੂੰ ਹੀ ਜ਼ਿੰਦਗੀ ਤੋਂ ਹੱਥ ਧੋਣੇ ਪੈਣ। ਮੋਰੋਜ਼ਕਾ ਤਾਂ ਹੁਣ ਬਸ ਇਹੋ ਸੋਚਦਾ ਸੀ ਕਿ ਦੁਨੀਆਂ ਤਕੜੇ, ਸ਼ਾਂਤ ਤੇ ਸਾਬਰ ਲੋਕਾਂ ਨਾਲ਼ ਭਰੀ ਪਈ ਹੈ, ਪਰ ਉਹਦੇ ਭਾਗਾਂ ਵਿੱਚ ਕੁੱਝ ਵੀ ਨਹੀਂ।

ਸਭੇ ਗੱਡ-ਮੱਡ ਹੋਏ ਤੇ ਅਕਾਊ ਖ਼ਿਆਲ ਜਿਹੜੇ ਜੁਲਾਈ ਦੇ ਉਸ ਤੱਤੇ ਦਿਨ ਹਸਪਤਾਲੋਂ ਮੁੜਦਿਆਂ, ਜਦੋਂ ਘੁੰਗਰਾਲੇ ਵਾਲਾਂ ਵਾਲੇ ਵਾਢਿਆਂ ਨੇ ਉਹਦੀ ਘੁੜ-ਸਵਾਰੀ ਦੀ ਸ਼ਲਾਘਾ ਕੀਤੀ ਸੀ, ਉਹਦੇ ਮਨ ਵਿੱਚ ਦਾਖ਼ਲ ਹੋਏ ਸਨ, ਖ਼ਿਆਲ ਜਿਨ੍ਹਾਂ ਨੇ ਉਹਦੇ ਮਨ 'ਤੇ ਪੂਰਾ ਪੂਰਾ ਗ਼ਲਬਾ ਪਾ ਲਿਆ ਸੀ ਜਦ ਉਹ ਮਿਤਚੀਕ ਨਾਲ਼ ਆਪਣੀ ਝੜਪ ਪਿਛੋਂ ਵਰਾਨ ਖੇਤ ਦੇ ਨਾਲ਼ ਨਾਲ਼ ਗਿਆ ਸੀ ਤੇ ਗਹਾੜੇ ਉੱਤੇ ਕੱਲ-ਮੁਕੱਲੇ ਤੇ ਬੇਘਰ ਕਾਂ ਨੂੰ ਕਾਂ-ਕਾਂ ਕਰਦਿਆਂ ਤੱਕਿਆ ਸੀ—ਇਹਨਾਂ ਸਭਨਾਂ ਖ਼ਿਆਲਾਂ ਵਿੱਚ ਹੁਣ ਇੱਕ ਨਵੀਂ ਤ੍ਰਿਖ, ਇੱਕ ਨਵੀਂ ਅਜ਼ਾਬੀ ਤੇਜ਼ੀ ਆ ਗਈ ਸੀ ਜਿਹੜੀ ਉਹਨਾਂ ਵਿੱਚ ਅੱਗੇ ਕਦੇ ਨਹੀਂ ਸੀ। ਮੋਰੋਜ਼ਕਾ ਨੂੰ ਅਹਿਸਾਸ ਹੋਇਆ ਕਿ ਪਹਿਲੀ ਜ਼ਿੰਦਗੀ ਵਿੱਚ ਉਹਦੇ ਨਾਲ਼ ਧੋਖਾ ਹੋਇਆ ਸੀ; ਤੇ ਹੁਣ ਵੀ ਤਾਂ ਉਹਨੂੰ ਆਪਣੇ ਆਲੇ-ਦੁਆਲੇ ਝੂਠ ਤੇ ਧੋਖੇ ਤੋਂ ਛੁਟ ਹੋਰ ਕੁੱਝ ਨਹੀਂ ਸੀ ਦਿਸਦਾ। ਉਹਨੂੰ ਇਸ ਵਿੱਚ ਉੱਕਾ ਹੀ ਕੋਈ ਸ਼ੱਕ ਨਹੀਂ ਸੀ ਕਿ ਪੋਤੜਿਆਂ ਤੋਂ ਲੈ ਕੇ ਅੱਜ ਤੱਕ ਉਹਦੀ ਸਾਰੀ ਜ਼ਿੰਦਗੀ ਹੀ—ਉਹਦੀ ਸਾਰੀ ਕਰੜੀ ਤੇ ਬੇਅਰਥ ਘਾਲਣਾ ਤੇ ਮਤਵਾਲੀਆਂ ਬਹਾਰਾਂ, ਉਹਦਾ ਵਹਾਇਆ ਸਾਰੇ ਦਾ ਸਾਰਾ ਲਹੂ ਤੇ ਮੁੜ੍ਹਕਾ, ਇਥੋਂ ਤੱਕ ਕਿ ਉਹਦੀਆਂ "ਬੇਪਰਵਾਹ" ਸ਼ਰਾਰਤਾਂ ਵੀ ਉਹਦੇ ਲਈ ਕੋਈ ਖ਼ੁਸ਼ੀ ਨਾ ਲਿਆਈਆਂ, ਸਗੋਂ ਇਹ ਤਾਂ ਇੱਕ ਵਗਾਰੀ ਕਾਮੇ ਦੀ ਉਦਾਸ ਘਾਲਣਾ ਸੀ ਜੀਹਦੀ ਕਿਸੇ ਕਦਰ ਨਹੀਂ ਕੀਤੀ ਤੇ ਨਾ ਕਦੇ ਕੋਈ ਇਹਦੀ ਕਦਰ ਕਰੇਗਾ।

ਉਹਨੇ ਥੱਕੀ ਹਾਰੀ ਦਿਲਗੀਰ ਖ਼ਫ਼ਗੀ ਨਾਲ਼, ਲਗ-ਭਗ ਇੱਕ ਬੁੱਢੇ ਹੁੰਦੇ ਆਦਮੀ ਦੇ ਰੋਸ ਨਾਲ਼ ਸੋਚਿਆ ਕਿ ਉਹ ਤਾਂ ਪਹਿਲਾਂ ਹੀ ਸਤਾਈਆਂ ਦਾ ਹੋ ਚੁੱਕਿਆ ਹੈ, ਤੇ ਬੀਤੇ ਦੀ ਇੱਕ ਘੜੀ ਵੀ ਨਾ ਪਰਤਾਈ ਤੇ ਨਾ ਮੁੜ ਹੋਰ ਤਰ੍ਹਾਂ ਜੀਵੀ ਜਾ ਸਕਦੀ ਹੈ; ਕਿ ਉਹਨੂੰ ਅੱਗੋਂ ਵੀ ਭਲੇ ਦਿਨਾਂ ਦੀ ਆਸ ਨਹੀਂ; ਕਿ ਸ਼ਾਇਦ ਕੋਈ ਗੋਲੀ ਛੇਤੀ ਹੀ ਉਹਦੇ ਦੁਖਾਂ ਦਾ ਅੰਤ ਕਰ ਦੇਵੇਗੀ ਤੇ ਫ਼ਰਾਲੋਵ ਵਾਂਗ, ਜਿਸ ਦੀ ਮੌਤ ਦਾ ਕਿਸੇ ਨੂੰ ਵੀ ਅਰਮਾਨ ਨਹੀਂ ਸੀ ਲੱਗਾ, ਉਹਦੇ ਟੁਰ ਜਾਣ ’ਤੇ ਵੀ ਕੋਈ ਹੰਝੂ ਨਹੀਂ ਵਗੇਗਾ। ਹੁਣ ਮੋਰੋਜ਼ਕੇ ਨੂੰ ਇੰਜ ਲੱਗਾ ਜਿਵੇਂ ਜ਼ਿੰਦਗੀ ਭਰ ਉਹਨੇ ਆਪਣੀ ਪੂਰੀ ਤਾਕਤ ਨਾਲ਼ ਉਸ ਰਾਹ ’ਤੇ—ਸਿੱਧੇ, ਸਾਫ਼ ਤੇ ਸੱਚੇ ਰਾਹ ’ਤੇ— ਤੁਰਨ ਦਾ ਜਤਨ ਕੀਤਾ ਹੈ ਜਿਸ ’ਤੇ ਲੇਵਿਨਸਨ, ਬਾਕਲਾਨਵ ਤੇ ਦੁਬੋਵ ਵਰਗੇ ਬੰਦੇ ਤੁਰਦੇ ਹਨ (ਇਥੋਂ ਤੱਕ ਕਿ ਯੇਫ਼ਿਮਕਾ ਵੀ, ਉਹਨੂੰ ਜਾਪਿਆ, ਹੁਣ ਏਸੇ ਰਾਹ ’ਤੇ ਪਿਆ ਹੋਇਆ ਹੈ); ਪਰ ਜਿੱਥੋਂ ਤੱਕ ਉਹਦਾ ਸੰਬੰਧ ਹੈ, ਕਿਸੇ ਨਾ ਕਿਸੇ ਉਹਨੂੰ ਸਦਾ ਬੁਰੀ ਤਰ੍ਹਾਂ ਏਸ ਰਾਹ ਤੋਂ ਪਰ੍ਹਾਂ ਧੱਕ ਦਿੱਤਾ; ਤੇ ਕਿਉਂ ਜੁ ਇਹ ਸਮਝ ਉਹਨੂੰ ਕਦੇ ਵੀ ਨਹੀਂ ਸੀ ਆ ਸਕਦੀ ਕਿ ਉਹਦੇ ਰਾਹ ਵਿੱਚ ਖਲੋਤਾ ਦੁਸ਼ਮਣ ਸਿਵਾਏ ਉਹਦੇ ਆਪਣੇ ਆਪ ਦੇ ਹੋਰ ਕੋਈ ਨਹੀਂ, ਇਹ ਖ਼ਿਆਲ ਕਰਕੇ ਉਹਨੂੰ ਖ਼ਾਸ ਤੌਰ ’ਤੇ ਖ਼ੁਸ਼ੀ ਵੀ ਹੁੰਦੀ ਸੀ ਤੇ ਦੁਖ ਵੀ ਕਿ ਉਹ ਹੋਰਨਾਂ ਲੋਕਾਂ ਦੀ ਨੀਚਤਾ ਕਾਰਨ ਦੁਖ ਭੋਗ ਰਿਹਾ ਹੈ—ਸਭ ਤੋਂ ਬਹੁਤਾ ਮਿਤਚੀਕ ਵਰਗੇ ਲੋਕਾਂ ਕਾਰਨ।

ਰੋਟੀ ਪਿਛੋਂ, ਜਦ ਉਹ ਨਦੀ ’ਤੇ ਆਪਣੇ ਘੋੜੇ ਨੂੰ ਪਾਣੀ ਡਾਹ ਰਿਹਾ ਸੀ, ਘੁੰਗਰਾਲੇ ਵਾਲਾਂ ਵਾਲਾ ਹੁਲੜੀ ਬੰਦਾ ਜੀਹਨੇ ਕਦੇ ਉਹਦਾ ਟੀਨ ਦਾ ਮੱਘ ਚੁਰਾਇਆ ਸੀ, ਭੇਤ-ਭਰੇ ਅੰਦਾਜ਼ ਵਿੱਚ ਉਸ ਕੋਲ ਆਇਆ।

“ਮੈਂ ਤੈਨੂੰ ਕੁੱਝ ਕਹਿਣ ਆਇਆਂ... ਮੈਂ ਤੈਨੂੰ ਕੁੱਝ ਕਹਿਣ ਲੱਗਾਂ,” ਉਹ ਕਾਹਲੀ ਕਾਹਲੀ ਗੁਣ-ਗੁਣ ਕਰਨ ਲੱਗਾ। “ਪਾ ਢੱਠੇ ਖੂਹ ਉਹਨੂੰ। ਮੇਰਾ ਮਤਲਬ ਐ ਵਾਰੀਆ ਨੂੰ — ਹਾਂ, ਵਾਰੀਆ ਨੂੰ... ਮੇਰਾ ਨੱਕ ਇਹਨਾਂ ਗਲਾਂ ਲਈ ਬੜਾ ਤੇਜ ਏ, ਭਰਾਵਾ!”

“ਕੀ ਬਕਦੈਂ ? ਕਿਨ੍ਹਾਂ ਗਲਾਂ ਲਈ ?” ਮੋਰੋਜ਼ਕੇ ਨੇ ਆਪਣਾ ਸਿਰ ਉੱਚਾ ਕਰਦਿਆਂ ਖਰ੍ਹਵੀ ਤਰ੍ਹਾਂ ਪੁਛਿਆ।

“ਤੀਵੀਂਆਂ ਲਈ। ਮੈਨੂੰ ਢੇਰ ਪਤੈ ਤੀਵੀਂਆਂ ਬਾਰੇ!” ਜਣੇ ਨੇ ਕੁੱਝ ਕੁ ਹੈਰਾਨ ਹੁੰਦਿਆਂ ਦਸਿਆ। “ਅਜੇ ਮਾਮਲਾ ਏਨਾ ਗੰਭੀਰ ਨਹੀਂ, ਪਰ ਮੈਥੋਂ, ਉਹ ਕੱਝ ਨਹੀਂ ਲੁਕਾ ਸਕਦੇ, ਭਰਾਵਾ! ਉਹ ਤਾਂ ਉਸ ਤੋਂ ਅੱਖਾਂ ਨਹੀਂ ਚੁੱਕ ਸਕਦੀ... ਬਸ ਨਜ਼ਰਾਂ ਜਮਾਈ ਰੱਖਦੀ ਏ ਉਸ ’ਤੇ, ਸੱਚ ਪਿਆ ਆਹਨਾਂ...”

“ਤੇ ਉਹਦੇ ਬਾਰੇ ?” ਮੋਰੋਜ਼ਕੇ ਨੇ ਇਹ ਸਮਝਦਿਆਂ ਕਿ ਜਣੇ ਦਾ ਮਤਲਬ ਮਿਤਚੀਕ ਤੋਂ ਹੈ ਤੇ ਇਹ ਭੁਲਦਿਆਂ ਕਿ ਉਹਨੂੰ ਕੁੱਝ ਨਾ ਜਾਣਨ ਦਾ ਬਹਾਨਾ ਕਰਨਾ ਚਾਹੀਦਾ ਹੈ, ਲਾਲਾ ਪੀਲਾ ਹੁੰਦਿਆਂ ਪੁਛਿਆ।

“ਉਹਦੇ ਬਾਰੇ ? ਹੋਊ, ਕੁੱਜ ਵੀ ਨਹੀਂ,” ਜਣੇ ਨੇ ਬਦਨੀਤੀ ਤੇ ਸੋਘ ਨਾਲ਼ ਕਿਹਾ, ਜਿਵੇਂ ਜੋ ਕੁੱਝ ਉਹ ਹੁਣੇ ਹੁਣੇ ਕਹਿ ਚੁੱਕਿਆ ਹੈ ਉਹ ਅਸਲੋਂ ਹੀ ਗ਼ੈਰ-ਜ਼ਰੂਰੀ ਹੈ, ਤੇ ਉਹ ਉਹਨੇ ਆਪਣੇ ਪਹਿਲੇ ਗੁਨਾਹਾਂ ਦਾ ਕੁਫ਼ਾਰਾ ਕਰਨ ਤੇ ਮੋਰੋਜ਼ਕੇ ਤੋਂ ਮਾਫ਼ੀ ਲੈਣ ਲਈ

ਆਖਿਆ ਸੀ।

"ਖਸਮਾਂ ਨੂੰ ਖਾਣ ਉਹ! ਕੀ ਪਰਵਾਹ ਐ ਮੈਨੂੰ ਉਨ੍ਹਾਂ ਦੀ!" ਮੋਰੋਜ਼ਕੇ ਨੇ ਥੁੱਕਿਆ। "ਹੋ ਸਕਦੈ ਤੂੰ ਵੀ ਉਹਦੇ ਨਾਲ਼ ਸੁੱਤਾ ਹੋਵੇਂ, ਸਭ ਪਤੈ ਮੈਨੂੰ!" ਉਹਨੇ ਘਿਰਣਾ ਨਾਲ਼ ਕਿਹਾ, ਉਹਦੇ ਤਨ ਬਦਨ ਨੂੰ ਅੱਗ ਲਗ ਗਈ ਸੀ।

"ਮੈਨੂੰ ਕਿਉਂ ਪਿਆ ਪੁਣਦੈਂ, ਮੈਂ ਕਿਉਂ..."

"ਜਾ ਆਪਣੀ ਮਾਂ...!" ਮੋਰੋਜ਼ਕੇ ਨੇ ਇੱਕ ਦਮ ਰੋਹ ਵਿੱਚ ਆ ਕੇ ਕਿਹਾ। "ਦਫ਼ਾ ਹੋ ਏਥੋਂ, ਆਇਐ ਵੱਡੇ ਨੱਕ ਵਾਲ਼ਾ! ਵੱਢ ਸੁੱਟ ਇਹਨੂੰ!" ਤੇ ਉਹਨੇ ਜਣੇ ਦੀ ਪਿੱਠ 'ਤੇ ਜ਼ੋਰ ਦੀ ਠੇਢਾ ਕੱਢ ਮਾਰਿਆ।

ਮਿਸ਼ਕਾ ਏਸ ਅਚਨਚੇਤੀ ਹਿਲ ਜੁਲ ਤੋਂ ਡਰ ਕੇ ਇੱਕ ਪਾਸੇ ਨੂੰ ਉਛਲਿਆ, ਤੇ ਇੰਜ ਕਰਦਿਆਂ ਉਹਦੀਆਂ ਪਿਛਲੀਆਂ ਲੱਤਾਂ ਨਦੀ ਵਿੱਚ ਜਾ ਪਈਆਂ। ਉਹ ਜਣਿਆਂ ਵਲ ਆਪਣੇ ਕੰਨ ਖੜੇ ਕਰਦਿਆਂ ਅਹਿੱਲ ਖਲੋ ਗਿਆ।

"ਦੱਸਾਂ ਤੈਨੂੰ ਕੁੱਤੀ ਦਿਆ..." ਜਣੇ ਨੇ ਗੁੱਸੇ ਤੇ ਹੈਰਾਨੀ ਵਿੱਚ ਸਾਹੋ-ਸਾਹ ਹੋ ਕੇ ਬੁੜ-ਬੁੜ ਕੀਤੀ। ਲਫ਼ਜ਼ ਮੁਕਾਏ ਬਿਨਾਂ ਉਹ ਕੁਦ ਕੇ ਮੋਰੋਜ਼ਕੇ 'ਤੇ ਜਾ ਪਿਆ।

ਉਹ ਬਿੱਜੂਆਂ ਵਾਂਗ ਗੁਥਮ-ਗੁੱਥਾ ਹੋ ਗਏ। ਮਿਸ਼ਕਾ, ਤੇਜ਼ੀ ਨਾਲ਼ ਘੁੰਮ ਕੇ, ਉਹਨਾਂ ਤੋਂ ਦੂਰ ਦੁੜਕ ਗਿਆ।

"ਦਸਦੈਂ ਤੈਨੂੰ, ਆਪਣੇ ਨੱਕ ਨਾਲ਼ ਤੂੰ ਕੀ ਕਰ ਸਕਨੈਂ, ਸੂਰਾ!" ਮੋਰੋਜ਼ਕੇ ਨੇ ਜਣੇ ਦੀਆਂ ਵੱਖੀਆਂ ਵਿੱਚ ਘਸੁੰਨ ਠੋਕਦਿਆਂ ਬੁੜ-ਬੁੜ ਕੀਤੀ, ਉਹ ਡਾਢੇ ਗ਼ੁੱਸੇ ਵਿੱਚ ਸੀ ਕਿਉਂ ਜੁ ਜਣਾ ਉਹਨੂੰ ਚੰਬੜਿਆ ਹੋਇਆ ਸੀ ਤੇ ਉਹ ਚੰਗੀ ਤਰ੍ਹਾਂ ਬਾਂਹ ਝੁਲਾਰ ਕੇ ਘਸੁੰਨ ਨਹੀਂ ਸੀ ਜੜ ਸਕਦਾ।

"ਵੇਖੋ ਨਾ ਔਹਨਾਂ ਨੂੰ!" ਕਿਸੇ ਨੇ ਹੈਰਾਨੀ ਭਰੀ ਅਵਾਜ਼ ਵਿੱਚ ਉਹਨਾਂ ਦੇ ਸਿਰ 'ਤੇ ਗਜਦਿਆਂ ਆਖਿਆ। "ਓਏ, ਮਤ ਮਾਰੀ ਗਈ ਊ, ਕੀ ਪਏ ਕਰਦੇ ਓ?"

ਦੋ ਵੱਡੀਆਂ ਤੇ ਤਕੜੀਆਂ ਬਾਹਾਂ ਉਹਨਾਂ ਵਿਚਕਾਰ ਆ ਫਸੀਆਂ ਤੇ ਉਹਨਾਂ ਨੂੰ ਗਲਮੇਂ ਤੋਂ ਫੜ ਕੇ ਇੱਕ ਦੂਜੇ ਤੋਂ ਦੂਰ ਧੱਕ ਦਿੱਤਾ। ਇਹ ਨਾ ਸਮਝਦਿਆਂ ਕਿ ਕੀ ਵਾਪਰ ਰਿਹਾ ਹੈ, ਉਹ ਮੁੜ ਇੱਕ ਦੂਜੇ ਵਲ ਉੱਲਰੇ, ਪਰ ਐਤਕੀ ਇੱਕ ਇੱਕ ਅਜਿਹਾ ਹੜਬੁੱਚ ਖਾਧਾ ਕਿ ਮੋਰੋਜ਼ਕਾ ਇੱਕ ਪਾਸੇ ਉਲਰਿਆ ਤੇ ਉਹਦੀ ਪਿੱਠ ਇੱਕ ਰੁੱਖ ਨਾਲ਼ ਜਾ ਵੱਜੀ, ਤੇ ਦੂਜਾ ਜਮਾ ਇੱਕ ਡਿੱਗੇ ਹੋਏ ਟਾਹਣ ਉੱਤੋਂ ਦੀ ਲੜਖੜਾਂਦਿਆਂ ਤੇ ਝੱਲਿਆਂ ਵਾਂਗ ਆਪਣੀਆਂ ਬਾਹਾਂ ਝੁਲਾਰਦਿਆਂ ਪਾਣੀ ਵਿੱਚ ਜਾ ਪਿਆ।

"ਫੜਾ ਹੱਥ, ਤੈਨੂੰ ਬਾਹਰ ਖਿੱਚਾਂ," ਗਨਚਾਰੇਨਕੇ ਨੇ ਗੰਭੀਰਤਾ ਨਾਲ਼ ਕਿਹਾ। "ਸੁਹਣੀ ਖੇਡ ਪਈ ਖੇਡਦੇ ਸੌਂ ਤੁਸੀਂ।"

"ਕਿਵੇਂ ਹੌਸਲਾ ਪਿਆ ਉਹਦਾ... ਅਜਿਹੇ ਕਮੀਨਿਆਂ ਦਾ... ਗੋਲੀ ਨਾਲ਼ ਉਡਾ ਦੇਣੇ ਚਾਹੀਦੇ ਨੇ ਇਹ..." ਮੋਰੋਜ਼ਕੇ ਨੇ ਜਣੇ ਵਲ ਝਪਟਣ ਦਾ ਜਤਨ ਕਰਦਿਆਂ ਚੀਕ ਕੇ ਕਿਹਾ ਜਿਹੜਾ ਇੱਕ ਹੱਥ ਨਾਲ਼ ਗਨਚਾਰੇਨਕੇ ਨੂੰ ਪਕੜੀ ਗੜੁੱਚ ਖਲੋਤਾ ਸੀ, ਉਹਦੇ ਮੂੰਹ

’ਤੇ ਵਲੱਲਾ ਜਿਹਾ ਪ੍ਰਗਟਾਅ ਸੀ। ਦੂਜੇ ਹੱਥ ਨਾਲ਼ ਉਹ ਆਪਣੀ ਛਾਤੀ ਪਿਟ ਤੇ ਰੋਣਹਾਕਾ ਹੋ ਕੇ ਆਪਣਾ ਸਿਰ ਹਿਲਾ ਰਿਹਾ ਸੀ, ਉਹ ਸਿਰਫ਼ ਗਨਚਾਰੇਨਕੇ ਨੂੰ ਹੀ ਸੰਬੋਧਨ ਕਰ ਰਿਹਾ ਸੀ, ਡੁੱਬ-ਡੁਬਾਈਆਂ ਅੱਖਾਂ ਨਾਲ਼ ਉਹ ਉੱਚੀ ਉੱਚੀ ਪਿਆ ਕੂਕਦਾ ਸੀ, “ਨਹੀਂ, ਤੁਸੀਂ ਰੱਤਾ ਇਹ ਦੱਸੋ, ਤੁਸੀਂ ਰੱਤਾ ਇਹ ਦੱਸੋ... ਇਹਦਾ ਮਤਲਬ ਐ ਉਹ ਹਰ ਕਿਸੇ ਨਾਲ਼ ਇਹ ਸਲੂਕ ਕਰ ਸਕਦੈ ? ਜੇ ਜੀ ਕਰੇ... ਉਹ ਕਿਸੇ ਦੀ ਪਿਠ ’ਤੇ ਠੇਡਾ ਮਾਰ ਸਕਦੈ ?...” ਇਹ ਵੇਖਦਿਆਂ ਕਿ ਉਹਨਾਂ ਦੁਆਲੇ ਇੱਕ ਭੀੜ ਜੁੜ ਰਹੀ ਹੈ, ਉਹ ਚੀਕਿਆ, “ਇਹਦੇ ਵਿੱਚ ਕਿਸੇ ਦਾ ਕੀ ਕਸੂਰ ਐ ਜੇ ਉਹਦੀ ਵਹੁਟੀ... ਉਹਦੀ ਵਹੁਟੀ...”

ਬਦਨਾਮੀ ਤੋਂ ਡਰਦਿਆਂ, ਤੇ ਬਹੁਤਾ ਇਸ ਡਰੋਂ ਕਿ ਜੇ ਲੇਵਿਨਸਨ ਨੂੰ ਇਹਦੀ ਸੋਅ ਮਿਲ ਗਈ ਤਾਂ ਮੋਰੋਜ਼ਕੇ ਦਾ ਕੀ ਬਣੂ, ਗਨਚਾਰੇਨਕੇ ਨੇ ਚੀਕ-ਚਿਹਾੜਾ ਪਾਉਂਦੇ ਜਣੇ ਨੂੰ ਛੱਡ ਦਿੱਤਾ, ਤੇ ਮੋਰੋਜ਼ਕੇ ਨੂੰ ਬਾਹੋਂ ਫੜ ਘਸੀਟ ਕੇ ਦੂਰ ਲੈ ਗਿਆ।

“ਟੁਰ ਵੀ !” ਉਹਨੇ ਮੋਰੋਜ਼ਕੇ ਨੂੰ ਸਖ਼ਤੀ ਨਾਲ਼ ਕਿਹਾ, ਜਿਹੜਾ ਆਪਣੇ ਆਪ ਨੂੰ ਛੁਡਾਉਣ ਦਾ ਜਤਨ ਕਰ ਰਿਹਾ ਸੀ। “ਵੇਖੀਂ — ਧੱਕੇ ਮਾਰ ਮਾਰ ਕੱਢ ਦੇਣਗੇ ਤੈਨੂੰ, ਕੁੱਤੀ ਦਿਆ ਪੁੱਤਰਾ !”

ਅੰਤ ਇਹ ਸਮਝਦਿਆਂ ਕਿ ਇਹ ਸਖ਼ਤ ਤੇ ਬਲਵਾਨ ਬੰਦਾ ਅਸਲੋਂ ਉਹਦੇ ਨਾਲ਼ ਹਮਦਰਦੀ ਕਰਦਾ ਹੈ, ਮੋਰੋਜ਼ਕੇ ਨੇ ਹੱਥ-ਪੈਰ ਮਾਰਨੇ ਬੰਦ ਕਰ ਦਿੱਤੇ।

“ਕੀ ਪਿਆ ਹੁੰਦੈ ਏਥੇ ?” ਮਿਤੇਲਿਤਸਾ ਦੀ ਪਲਟਨ ਦੇ ਇੱਕ ਨੀਲੱਖੇ ਜਰਮਨ ਨੇ ਉਹਨਾਂ ਵੱਲ ਨੱਠਦਿਆਂ ਪੁਛਿਆ।

“ਜਣਿਆਂ ਇੱਕ ਰਿੱਛ ਫੜ ਲਿਐ,” ਗਨਚਾਰੇਨਕੇ ਨੇ ਹੌਲੀ ਜਿਹੀ ਜਵਾਬ ਦਿੱਤਾ।

“ਰਿੱਛ ?” ਜਰਮਨ ਦੀਆਂ ਅੱਖਾਂ ਟੱਡੀਆਂ ਗਈਆਂ ਤੇ ਬਿੰਦ ਕੁ ਅਹਿਲ ਖਲੋਤਿਆਂ ਰਹਿਣ ਪਿਛੋਂ ਉਹ ਏਨਾ ਤੇਜ਼ ਭੱਜਿਆ ਕਿ ਬੰਦਾ ਸੋਚ ਸਕਦਾ ਹੈ ਕਿ ਉਹ ਮਾਰ ਲਈ ਨੱਠਿਆ ਜਾਂਦਾ ਹੋਏਗਾ।

ਮੋਰੋਜ਼ਕੇ ਨੇ ਪਹਿਲੀ ਵਾਰ ਗਨਚਾਰੇਨਕੇ ਵਲ ਖੋਜੀ ਨਜ਼ਰਾਂ ਨਾਲ਼ ਤੱਕਿਆ ਤੇ ਮੁਸਕਰਾ ਪਿਆ।

“ਬੜਾ ਤਕੜਾ ਦੇਅ ਵੇਂ ਤੂੰ ਤਾਂ !” ਇਸ ਖ਼ਿਆਲ ਵਿੱਚ ਇੱਕ ਅਨੋਖੀ ਜਿਹੀ ਤਸੱਲੀ ਮਹਿਸੂਸਦਿਆਂ ਮੋਰੋਜ਼ਕੇ ਨੇ ਕਿਹਾ।

“ਕਿਉਂ ਲੜਿਆ ਸੈਂ ਉਹਦੇ ਨਾਲ਼।” ਗਨਚਾਰੇਨਕੇ ਨੇ ਪੁਛਿਆ।

“ਕੀ ਕਰਦਾ... ਅਜਿਹੇ ਕਮੀਨਿਆਂ ਨੂੰ...” ਮੋਰੋਜ਼ਕਾ ਮੁੜ ਜੋਸ਼ ਵਿੱਚ ਆ ਗਿਆ। “ਉਹਨੂੰ ਤਾਂ—”

“ਉਹ... ਖੈਰ,” ਗਨਚਾਰੇਨਕੇ ਨੇ ਉਹਨੂੰ ਸ਼ਾਂਤ ਕਰਨ ਲਈ ਵਿੱਚੋਂ ਬੋਲਦਿਆਂ ਕਿਹਾ। “ਤਾਂ ਉਹ ਇਹਦੇ ਯੋਗ ਸੀ ? ਹੋਊ, ਖ਼ੈਰ !”

“ਤਿਆਰ ਹੋ ਜਾਓ !” ਬਾਕਲਾਨਵ ਨੇ ਕਿਤੋਂ ਟੁਣਕਦੀ ਅਵਾਜ਼ ਵਿੱਚ ਕਿਹਾ,

ਜਿਹੜੀ ਚਾਣਚੱਕ ਬਹਾਦਰਾਂ ਵਾਲ਼ੀ ਅਵਾਜ਼ ਤੋਂ ਬਾਲਾਂ ਵਾਲ਼ੀ ਅਵਾਜ਼ ਵਿੱਚ ਬਦਲ ਗਈ।

ਇਸ ਵੇਲੇ ਮਿਸ਼ਕੇ ਦਾ ਜੱਤਲ ਸਿਰ ਝਾੜੀਆਂ ਪਿਛੋਂ ਝਾਕਿਆ। ਮਿਸ਼ਕੇ ਨੇ ਆਪਣੀਆਂ ਸਿਆਣੀਆਂ ਭੂਰੀਆਂ ਅੱਖਾਂ ਨਾਲ਼ ਬੰਦਿਆਂ ਵਲ ਤੱਕਿਆ ਤੇ ਹੌਲੇ ਜਿਹੇ ਹਿਣ-ਹਿਣ ਕੀਤੀ।

"ਸੁਣਾ ਮਿੱਤਰਾ!" ਮੋਰੋਜ਼ਕੇ ਨੇ ਮਨ ਦੀ ਮੌਜ ਵਿੱਚ ਕਿਹਾ।

"ਬਈ ਘੋੜਾ ਸੁਹਣਾ ਏ ਤੇਰਾ।"

"ਮੈਂ ਤਾਂ ਇਸ ਤੋਂ ਆਪਣੀ ਜਾਨ ਵੀ ਵਾਰ ਸੁੱਟਾਂ!" ਮੋਰੋਜ਼ਕੇ ਨੇ ਪਿਆਰ ਨਾਲ਼ ਮਿਸ਼ਕੇ ਦੀ ਗਰਦਨ ਥਾਪੜਦਿਆਂ ਕਿਹਾ।

"ਏਨੀ ਸਸਤੀ ਨਾ ਲਾ ਆਪਣੀ ਜ਼ਿੰਦਗੀ — ਹੋ ਸਕਦੈ ਇਹਦੀ ਤੈਨੂੰ ਲੋੜ ਪੈ ਜਾਏ," ਗਨਚਾਰੇਨਕਾ ਆਪਣੀ ਕਾਲੀ, ਘੁੰਗਰਾਲੀ ਦਾਹੜੀ ਵਿੱਚੋਂ ਮੱਧਮ ਜੇਹੇ ਮੁਸਕ੍ਰਾਇਆ।

"ਮੈਂ ਤਾਂ ਅਜੇ ਘੋੜੇ ਨੂੰ ਪਾਣੀ ਡਾਹਣੈ। ਫੇਰ ਮਿਲਾਂਗਾ," ਤੇ ਉਹ ਲੰਮੀਆਂ ਲੰਮੀਆਂ ਤਕੜੀਆਂ ਪੁਲਾਂਘਾਂ ਭਰਦਾ ਆਪਣੇ ਘੋੜੇ ਵਲ ਚਲਾ ਗਿਆ।

ਮੋਰੋਜ਼ਕਾ ਖੋਜੀ ਨਜ਼ਰਾਂ ਨਾਲ਼ ਉਹਨੂੰ ਤੱਕਦਾ ਰਿਹਾ। ਉਹ ਸੋਚੀਂ ਪਿਆ ਹੋਇਆ ਸੀ ਕਿ ਬੀਤੇ ਵਿੱਚ ਅਜਿਹੇ ਸ਼ਾਨਦਾਰ ਬੰਦੇ ਵੱਲ ਉਹਨੇ ਵਧੇਰੇ ਧਿਆਨ ਕਿਉਂ ਨਾ ਦਿੱਤਾ।

ਪਿਛੋਂ ਜਾ ਕੇ, ਜਦ ਪਲਟਨਾਂ ਸੇਧ ਵਿੱਚ ਖਲੋ ਗਈਆਂ, ਮੋਰੋਜ਼ਕਾ ਇਹ ਚੰਗੀ ਤਰ੍ਹਾਂ ਨਾ ਜਾਣਦਿਆਂ ਕਿ ਅਜਿਹਾ ਉਸ ਕਿਉਂ ਕੀਤਾ ਹੈ, ਗਨਚਾਰੇਨਕੇ ਨਾਲ਼ ਜਾ ਖਲੋਤਾ। ਉਹ ਖੌਨੀਖੇਦਜ਼ਾ ਨਦੀ ਤੱਕ ਦੇ ਸਾਰੇ ਸਫ਼ਰ ਵਿੱਚ ਉਹਦੇ ਨਾਲ਼ ਹੀ ਰਿਹਾ।

ਵਾਰੀਆ, ਸਤਾਸ਼ਿਨਸਕੀ ਤੇ ਖਰਚੇਨਕੇ ਜਿਹੜੇ ਕੁਬਾਰਕ ਦੀ ਪਲਟਨ ਵਿੱਚ ਸਨ, ਸਭ ਤੋਂ ਪਿਛੇ। ਪਰਬਤ-ਲੜੀ ਦੇ ਇੱਕ ਮੋੜ ਉੱਤੇ ਪੂਰੀ ਦੀ ਪੂਰੀ ਕੰਪਨੀ ਇੱਕ ਲੰਮੀ ਜ਼ੰਜੀਰ ਵਿੱਚ ਫੈਲੀ ਹੋਈ ਵੇਖੀ ਜਾ ਸਕਦੀ ਸੀ: ਸਭ ਤੋਂ ਮੂਹਰੇ ਲੇਵਿਨਸਨ ਸੀ ਜਿਸ ਦੀ ਪਿੱਠ ਕੁੱਜ ਕੁੱਜ ਅਗਾਂਹ ਨੂੰ ਝੁੱਕੀ ਹੋਈ ਸੀ, ਉਹਦੇ ਪਿਛੇ ਬਾਕਲਾਨਵ ਸੀ ਜਿਹੜਾ ਅਣਭੋਲ ਹੀ ਘੋੜੇ ਉੱਤੇ ਲੇਵਿਨਸਨ ਦੇ ਢੰਗ ਨਾਲ਼ ਬੈਠਣ ਦੀ ਨਕਲ ਕਰ ਰਿਹਾ ਸੀ।

ਸਾਰੇ ਸਫ਼ਰ ਵਿੱਚ ਹੀ ਵਾਰੀਆ ਨੂੰ ਆਪਣੇ ਪਿਛੇ ਮਿਤਚੀਕ ਦੀ ਹਾਜ਼ਰੀ ਦਾ ਅਹਿਸਾਸ ਰਿਹਾ; ਗੁਜ਼ਰੇ ਦਿਨ ਦੇ ਉਹਦੇ ਵਤੀਰੇ 'ਤੇ ਉਹਦੀ ਖ਼ਫ਼ਗੀ ਉਹਦੇ ਦਿਲ ਵਿੱਚ ਰੜਕ ਰਹੀ ਸੀ, ਤੇ ਉਹ ਉਹਦੇ ਲਈ ਆਪਣੇ ਨਿੱਘੇ ਤੇ ਸਖ਼ੀ ਜਜ਼ਬਿਆਂ ਨੂੰ ਦਬਾ ਰਹੀ ਸੀ।

ਮਿਤਚੀਕ ਨੇ ਹਸਪਤਾਲੋਂ ਤੁਰ ਜਾਣ ਪਿਛੋਂ ਉਹ ਇੱਕ ਘੜੀ ਲਈ ਵੀ ਉਹਨੂੰ ਵਿਸਾਰ ਨਹੀਂ ਸੀ ਸਕੀ; ਉਹ ਆਪਣੀ ਅਗਲੀ ਮਿਲਣੀ ਦੇ ਖ਼ਿਆਲ ਵਿੱਚ ਸਮਾਂ ਬਿਤਾਉਂਦੀ ਰਹੀ ਸੀ। ਇਸ ਖ਼ਿਆਲ ਨਾਲ਼ ਉਹਦੇ ਸਭ ਤੋਂ ਸੁਹਲ ਸਭ ਤੋਂ ਪਿਆਰੇ ਸੁਫ਼ਨੇ ਬੰਨ੍ਹੇ ਹੋਏ ਸਨ — ਸੁਫ਼ਨੇ ਜਿਨ੍ਹਾਂ ਦਾ ਇਕਬਾਲ ਉਸ ਕਦੇ ਵੀ ਨਹੀਂ ਸੀ ਕਰਨਾ, ਪਰ ਜਿਹੜੇ ਏਨੇ ਜਿਉਂਦੇ, ਏਨੇ ਧਰਤੀ ਦੇ, ਤੇ ਕਰੀਬ ਕਰੀਬ ਛੋਹੇ ਜਾ ਸਕਣ ਵਾਲ਼ੇ ਸਨ। ਉਹਨੇ ਦਿਲ ਵਿੱਚ ਤਸਵੀਰ ਬੰਨ੍ਹੀ ਕਿ ਤਾਇਗਾ ਦੇ ਬੰਦੇ ਤੇ ਉਹਦੇ ਸਾਹਮਣੇ ਕਿਵੇਂ ਪ੍ਰਗਟ ਹੋਵੇਗਾ, ਸ਼ਗਰੀਨ ਦੀ ਕਮੀਜ਼

ਪਾਈ, ਛੈਲ ਛਬੀਲਾ, ਕੁੱਝ ਕੁੱਝ ਸ਼ਰਮਾਕਲ; ਉਹਨੇ ਤਾਂ ਉਹਦਾ ਸਾਹ ਵੀ ਆਪਣੇ ਤੇ ਪੈਂਦਾ ਮਹਿਸੂਸ ਕੀਤਾ, ਆਪਣੇ ਹੱਥ ਹੇਠ ਉਹਨੂੰ ਉਹਦੇ ਨਰਮ ਨਰਮ ਘੁੰਗਰਾਲੇ ਵਾਲਾਂ ਦਾ ਅਹਿਸਾਸ ਹੋਇਆ, ਉਹਨੇ ਉਹਦੇ ਸੁਹਲ ਤੇ ਸੁਬਕ, ਪਿਆਰ-ਭਿੱਜੇ ਬੋਲ ਵੀ ਸੁਣੇ। ਉਹਨੇ ਕੋਸ਼ਿਸ਼ ਕੀਤੀ ਕਿ ਨਿੱਕੀਆਂ ਨਿੱਕੀਆਂ ਝੜਪਾਂ ਨੂੰ ਚੇਤੇ ਨਾ ਕਰੇ ਜਿਹੜੀਆਂ ਉਹਨਾਂ ਵਿੱਚ ਹੋਈਆਂ ਸਨ; ਕਿਵੇਂ ਨਾ ਕਿਵੇਂ ਉਹਨੂੰ ਇਉਂ ਜਾਪਦਾ ਸੀ ਕਿ ਮੁੜ ਉਹ ਕਦੇ ਵੀ ਵੱਖ ਨਹੀਂ ਹੋਣਗੇ। ਗਲ ਕੀ, ਉਸ ਚਿਤਵਿਆ ਕਿ ਭਵਿੱਖ ਵਿੱਚ ਉਹਨਾਂ ਦਾ ਰਿਸ਼ਤਾ ਬੀਤੇ ਨਾਲ਼ੋਂ ਉੱਕਾ ਹੀ ਵਖਰਾ ਹੋਵੇਗਾ। ਉਹ ਏਨਾਂ ਸੁਖਾਵਾਂ ਹੋਵੇਗਾ ਜਿੰਨਾਂ ਉਹ ਖ਼ਿਆਲ ਕਰ ਸਕਦੀ ਹੈ, ਤੇ ਉਹਨੇ ਜਤਨ ਕੀਤਾ ਕਿ ਉਹਨਾਂ ਉਦਾਸ ਗੱਲਾਂ ਬਾਰੇ ਸੋਚੇ ਹੀ ਨਾ ਜਿਹੜੀਆਂ ਸਚ ਮੁਚ ਵਾਪਰ ਸਕਦੀਆਂ ਹਨ।

ਜਦ ਉਹ ਮਿਤਚੀਕ ਨੂੰ ਮਿਲੀ ਤਾਂ ਲੋਕਾਂ ਦੇ ਰੌਂਆਂ ਵਲ ਆਪਣੀ ਅਣੋਖੀ ਭਾਵੁਕਤਾ ਸਦਕਾ ਉਹ ਇਹ ਸਮਝ ਗਈ ਕਿ ਉਹ ਏਨਾ ਉਖੜਿਆ ਉਖੜਿਆ ਤੇ ਜੋਸ਼ ਵਿੱਚ ਕਿ ਉਹ ਉਹਦੇ ਸਾਹਮਣੇ ਆਪਣੇ ਆਪ ’ਤੇ ਕਾਬੂ ਨਹੀਂ ਰੱਖ ਸਕਣ ਲੱਗਾ, ਤੇ ਜਿਹੜੀਆਂ ਘਟਨਾਵਾਂ ਉਹਨੂੰ ਪ੍ਰੇਸ਼ਾਨ ਕਰ ਰਹੀਆਂ ਹਨ ਉਹ ਉਹਦੀ, ਵਾਰੀਆ ਦੀ ਕਿਸੇ ਵੀ ਨਿੱਜੀ ਪੀੜ ਤੋਂ ਵਧੇਰੇ ਮਹਾਨਤਾ ਵਾਲੀਆਂ ਹਨ। ਪਰ ਕਿਉਂ ਜੁ ਉਹਨੇ ਇਸ ਮਿਲਣੀ ਨੂੰ ਉੱਕਾ ਹੀ ਹੋਰ ਰੰਗ ਵਿੱਚ ਨਿਰੂਪਿਆ ਸੀ, ਇਸ ਕਰਕੇ ਮਿਤਚੀਕ ਦੇ ਅਖੜਪੁਣੇ ਤੋਂ ਉਹਨੂੰ ਦੁਖ ਪੁਜਾ ਤੇ ਉਹ ਡਰ ਗਈ।

ਵਾਰੀਆ ਨੇ ਪਹਿਲੀ ਵਾਰ ਮਹਿਸੂਸ ਕੀਤਾ ਕਿ ਅਖੜਪੁਣਾ ਸਬੱਬੋਂ ਨਹੀਂ, ਕਿ ਮਿਤਚੀਕ, ਮੁਮਕਿਨ ਹੈ, ਉਹ ਬੰਦਾ ਨਹੀਂ ਜਿਸ ਨੂੰ ਉਹ ਏਨੇ ਲੰਮੇ ਦਿਨ ਤੇ ਲੰਮੀਆਂ ਰਾਤਾਂ ਉਡੀਕਦੀ ਰਹੀ ਹੈ; ਪਰ ਹੋਰ ਸੀ ਵੀ ਤਾਂ ਕੋਈ ਨਹੀਂ।

ਆਪਣੇ ਆਪ ਅੱਗੇ ਇਹ ਗੱਲ ਮੰਨਣ ਦਾ ਉਸ ਵਿੱਚ ਜਿਗਰਾ ਨਹੀਂ ਸੀ; ਉਸ ਸਭ ਕਾਸੇ ਨੂੰ ਸੁੱਟ ਪਾਉਣਾ ਜਿਹੜਾ ਉਹਨਾਂ ਲੰਮਿਆਂ ਦਿਨਾਂ ਤੇ ਲੰਮੀਆਂ ਰਾਤਾਂ ਵਿੱਚ ਉਹਦੀ ਝੋਲੀ ਪਿਆ ਸੀ — ਉਹਦੇ ਦੁੱਖ ਤੇ ਉਹਦੀਆਂ ਖ਼ੁਸ਼ੀਆਂ, ਤੇ ਆਪਣੀ ਆਤਮਾ ਅੰਦਰ ਇੱਕ ਅਜਿਹਾ ਸੱਖਣਾਪਨ ਮਹਿਸੂਸਣਾ ਸੌਖਾ ਨਹੀਂ ਸੀ ਜੀਹਨੂੰ ਕਾਸੇ ਨਾਲ਼ ਭਰਿਆ ਨਹੀਂ ਸੀ ਜਾ ਸਕਦਾ। ਸੋ ਉਹਨੇ ਆਪਣੇ ਆਪ ਨੂੰ ਇਹ ਸੋਚਣ ’ਤੇ ਮਜਬੂਰ ਕੀਤਾ ਕਿ ਕੋਈ ਵੀ ਅਸਧਾਰਨ ਗੱਲ ਨਹੀਂ ਵਾਪਰੀ, ਕਿ ਇਹ ਸਭ ਕੁੱਝ ਫ਼ਰਾਲੋਵ ਦੀ ਅਭਾਗੀ ਮੌਤ ਕਰਕੇ ਹੈ, ਕਿ ਸਭ ਕੁੱਝ ਛੇਤੀ ਹੀ ਠੀਕ ਹੋ ਜਾਵੇਗਾ। ਪਰ ਫ਼ਿਰ ਵੀ ਉਹ ਸਵੇਰ-ਸਾਰ ਤੋਂ ਹੀ ਇਹਨਾਂ ਸੋਚਾਂ ਵਿੱਚ ਡੁੱਬੀ ਰਹੀ ਕਿ ਮਿਤਚੀਕ ਨੇ ਉਹਨੂੰ ਦੁਖਾਇਆ ਹੈ, ਕਿ ਜਦ ਉਹ ਆਪਣੇ ਸੁਪਨੇ ਤੇ ਆਪਣਾ ਪਿਆਰ ਲੈ ਕੇ ਉਹਦੇ ਕੋਲ ਗਈ ਸੀ ਤਾਂ ਉਹਨੂੰ ਦੁਖਾਣ ਦਾ ਉਹਦਾ ਕੋਈ ਹਕ ਨਹੀਂ ਸੀ!

ਦਿਨ ਭਰ ਉਹ ਮਿਤਚੀਕ ਨੂੰ ਮਿਲਣ ਤੇ ਉਹਦੇ ਨਾਲ਼ ਗੱਲਾਂ ਕਰਨ ਲਈ ਸਹਿਕਦੀ ਰਹੀ, ਉਹਦੀ ਰੀਝ ਵਿਚੋਂ ਤ੍ਰਾਟਾਂ ਪਈਆਂ ਨਿਕਲਦੀਆਂ ਸਨ; ਪਰ ਉਹਨੇ ਇੱਕ ਵਾਰ ਵੀ ਮੁੜ ਕੇ ਨਾ ਤੱਕਿਆ, ਇਥੋਂ ਤੱਕ ਕਿ ਰੋਟੀ ਵੇਲੇ ਰੁਕਣ ’ਤੇ ਵੀ ਉਹ ਉਹਦੇ ਪਾਸ ਨਾ

ਗਈ। "ਕਿਉਂ ਇੱਕ ਬਾਲੜੀ ਵਾਂਗ ਮੈਂ ਉਹਦੇ ਪਿਛੇ ਨੱਠੀ ਫਿਰਾਂ ?" ਉਹਨੇ ਸੋਚਿਆ। "ਜੇ ਉਹਨੂੰ ਸੱਚੀਂ ਮੁਚੀਂ ਮੇਰੇ ਨਾਲ਼ ਪਿਆਰ ਏ, ਜਿਵੇਂ ਉਹਨੇ ਮੈਨੂੰ ਆਖਿਆ ਸੀ, ਤਾਂ ਪਹਿਲਾਂ ਉਹ ਮੇਰੇ ਕੋਲ ਆਵੇ—ਮੈਂ ਉਹਨੂੰ ਕੋਈ ਮਿਹਣਾ ਨਹੀਂ ਮਾਰਾਂਗੀ। ਤੇ ਜੇ ਉਹ ਨਾ ਆਇਆ… ਤਾਂ ਕੀ ਹੋਇਆ, ਫੇਰ ਮੈਂ ਕਲ-ਮੁਕੱਲੀ ਹੋਵਾਂਗੀ।"

ਵੱਡੀ ਪਹਾੜੀ 'ਤੇ ਰਾਹ ਚੌੜਾ ਹੋ ਗਿਆ, ਤੇ ਹੁਣ ਸਿਸਕੀਨ ਮਲਕੜੇ ਜਿਹੇ ਆਪਣਾ ਘੋੜਾ ਵਾਰੀਆ ਦੇ ਬਰਾਬਰ ਲੈ ਆਇਆ। ਕਲ੍ਹ ਉਹ ਉਹਨੂੰ ਫੜਨ ਵਿੱਚ ਅਸਫ਼ਲ ਰਿਹਾ ਸੀ, ਪਰ ਉਹ ਇਹਨਾਂ ਮਾਮਲਿਆਂ ਵਿੱਚ ਬੜਾ ਹੱਠੀ ਸੀ ਤੇ ਸਹਿਜ ਕੀਤੇ ਦਿਲ ਛੱਡ ਕੇ ਨਹੀਂ ਸੀ ਬਹਿੰਦਾ। ਵਾਰੀਆ ਨੇ ਉਹਦੇ ਗੋਡੇ ਦੀ ਛੋਹ ਮਹਿਸੂਸ ਕੀਤੀ; ਸਿਸਕੀਨ ਨੇ ਉਹਦੇ ਕੰਨ ਵਿੱਚ ਹੌਲੀ ਹੌਲੀ ਲੁੱਚੇ ਲਫ਼ਜ਼ ਕਹੇ, ਪਰ ਆਪਣੇ ਹੀ ਵਹਿਣਾਂ ਵਿੱਚ ਵਹਿੰਦੀ ਵਾਰੀਆ ਨੇ ਉਹਦੀ ਗਲ ਉੱਕਾ ਹੀ ਨਾ ਸੁਣੀ।

"ਖ਼ੈਰ, ਇਸ ਬਾਰੇ ਤੇਰਾ ਕੀ ਖ਼ਿਆਲ ਐ, ਬੀਬੀ ?" ਸਿਸਕੀਨ ਨੇ ਜ਼ੋਰ ਦੇਂਦਿਆਂ ਪੁਛਿਆ। (ਉਹ ਹਰ ਤੀਵੀਂ ਨੂੰ ਭਾਵੇਂ ਉਹ ਉਹਦੀ ਉਮਰ, ਪਦਵੀ, ਜਾਂ ਉਹਦੇ ਨਾਲ਼ ਉਹਦਾ ਰਿਸ਼ਤਾ ਕੋਈ ਵੀ ਹੋਵੇ, ਬੀਬੀ ਕਹਿ ਕੇ ਬੁਲਾਉਂਦਾ ਸੀ), "ਕੀ ਮਨਜ਼ੂਰ ਈ ਨਾ, ਹਾਂ ?"

"ਮੈਂ ਸਭ ਸਮਝਨੀ ਆਂ। ਕੀ ਮੈਂ ਉਸ ਤੋਂ ਕੁੱਝ ਮੰਗਿਆ ?" ਵਾਰੀਆ ਸੋਚ ਰਹੀ ਸੀ। "ਕੀ ਉਹਦੇ ਲਈ ਮੇਰੇ ਨਾਲ਼ ਸੁਹਣੀ ਤਰ੍ਹਾਂ ਪੇਸ਼ ਆਉਣਾ ਏਨਾ ਹੀ ਮੁਸ਼ਕਲ ਸੀ ? ਪਰ ਸ਼ਾਇਦ ਇਹ ਸੋਚ ਕੇ ਕਿ ਮੈਂ ਉਹਦੇ ਨਾਲ਼ ਨਰਾਜ਼ ਆਂ, ਉਹ ਵੀ ਹੁਣ ਦੁਖੀ ਹੋ ਰਿਹਾ ਹੋਵੇ। ਜੇ ਮੈਂ ਉਹਦੇ ਨਾਲ਼ ਗਲ ਕਰ ਵੇਖਾਂ ? ਨਹੀਂ ਨਹੀਂ! ਇਹ ਬਾਬ ਹੋਣ ਪਿਛੋਂ! ਨਹੀਂ, ਨਹੀਂ, ਉੱਕਾ ਈ ਕੁੱਝ ਨਹੀਂ ਹੋਣਾ ਚਾਹੀਦਾ!"

"ਕੀ ਤੁਸੀਂ ਬੋਲੇ ਓ, ਮੇਰੇ ਪਿਆਰੇ ਬੀਬੀ ਜੀ, ਜਾਂ ਕੋਈ ਹੋਰ ਗਲ ਆ ? ਮੈਂ ਪੁਛਿਐ, ਕੀ ਤੁਹਾਨੂੰ ਮਨਜ਼ੂਰ ਐ ?"

"ਕੀ ਮਨਜ਼ੂਰ ਐ ?" ਵਾਰੀਆ ਨੇ ਹੈਰਾਨ ਹੁੰਦਿਆਂ ਕਿਹਾ। "ਉਹ! ਜਾ ਆਪਣਾ ਰਾਹ ਫੜ।"

"ਖ਼ੈਰ, ਸੁਹਣੀ ਜੀ-ਆਇਆਂ ਆਖੀ ਊ ਮੈਨੂੰ!" ਸਿਸਕੀਨ ਨੇ ਖ਼ਫ਼ਗੀ ਨਾਲ਼ ਆਪਣੇ ਮੋਢੇ ਹਿਲਾਏ। "ਸਾਂਗ ਉਤਾਰਨ ਦਾ ਜਤਨ ਨਾ ਕਰ, ਮੇਰੀ ਪਿਆਰੀ ਬੀਬੀ, ਜਿਵੇਂ ਇਹ ਕੋਈ ਪਹਿਲੀ ਵਾਰ ਹੋਵੇ, ਜਾਂ ਤੂੰ ਬਾਲੜੀ ਈ ਏਂ।" ਤੇ ਉਹ ਮੁੜ ਸਬਰ ਨਾਲ਼ ਉਹਦੇ ਕੰਨ ਵਿੱਚ ਘੁਸਰ-ਮੁਸਰ ਕਰਨ ਲੱਗਾ, ਇਸ ਯਕੀਨ ਨਾਲ਼ ਕਿ ਉਹ ਉਹਨੂੰ ਸੁਣ ਤੇ ਸਮਝ ਰਹੀ ਹੈ, ਪਰ ਬਾਕੀ ਤੀਵੀਆਂ ਵਾਂਗ ਉਹ ਆਪਣਾ ਮੁੱਲ ਵਧਾਣ ਦਾ ਜਤਨ ਪਈ ਕਰਦੀ ਹੈ।

ਸੰਝ ਪੈਣ 'ਤੇ ਖੱਡਾਂ ਹਨੇਰੀਆਂ ਹਨੇਰੀਆਂ ਹੋ ਗਈਆਂ; ਘੋੜੇ ਹੰਭੇ ਹਾਰੇ ਨਾਸਾਂ ਪਏ ਫੁਲਾਉਂਦੇ ਸਨ; ਧੁੰਦਾਂ ਚਸ਼ਮਿਆਂ ਉੱਤੇ ਸੰਘਣੀਆਂ ਹੋ ਰਹੀਆਂ ਤੇ ਸਹਿਜੇ-ਸਹਿਜੇ ਵਾਦੀਆਂ ਵਿੱਚ ਖਿਸਰ ਰਹੀਆਂ ਸਨ। ਅਜੇ ਤੀਕ ਮਿਤਚੀਕ ਵਾਰੀਆ ਦੇ ਨੇੜੇ ਨਾ ਆਇਆ, ਤੇ ਇਹ ਸਾਫ਼ ਸੀ ਕਿ ਨੇੜੇ ਆਉਣ ਦਾ ਉਹਦਾ ਕੋਈ ਇਰਾਦਾ ਵੀ ਨਹੀਂ। ਤੇ ਜਿੰਨਾਂ ਬਹੁਤਾ

ਨਿਹਚਾ ਉਹਨੂੰ ਹੋ ਗਿਆ ਕਿ ਉਹ ਨਹੀਂ ਆਵੇਗਾ, ਓਨਾ ਹੀ ਵਧੇਰੇ ਉਹਦੀ ਤਾਂਘ ਦੀ ਅਸਫਲਤਾ ਦੀ ਸੋਝੀ ਤੇ ਉਹਦੇ ਪਹਿਲੇ ਸੁਫ਼ਨਿਆਂ ਦੀ ਕੁੜੱਤਣ ਦੀ ਅਨੁਭਵਤਾ ਤਿੱਖੀ ਹੋ ਗਈ।

ਕੰਪਨੀ ਨੇ ਰਾਤ ਕੱਟਣ ਲਈ ਇੱਕ ਖੱਡ ਵਿੱਚ ਡੇਰੇ ਲਾ ਦਿੱਤੇ। ਘੋੜੇ ਤੇ ਬੰਦੇ ਸਿਲ੍ਹੇ ਤੇ ਝੇਪੂ ਪਰਛਾਵਿਆਂ ਵਿੱਚ ਉਮਡ ਪਏ।

"ਤਾਂ ਵੇਖੀਂ, ਭੁਲੀਂ ਨਾਂ, ਮੇਰੀ ਪਿਆਰੀ ਬੀਬੀ," ਸਿਸਕੀਨ ਨੇ ਅੱਖ ਫਰਕੀ ਤੇ ਚਾਮ੍ਹਲੀ ਹੋਈ ਅੜੀ ਨਾਲ਼ ਤਕੀਦ ਕੀਤੀ। "ਹਾਂ ਫਿਰ, ਤੇ ਮੈਂ ਹੋਰਨਾਂ ਤੋਂ ਪਰ੍ਹੇ ਕਰਕੇ ਧੂਣੀਂ ਬਾਲਾਂਗਾ। ਵੇਖੀਂ, ਭੁਲੀਂ ਨਾ, ਚੇਤੇ ਰਖੀਂ।" ਬਿੰਦ ਕੁ ਪਿਛੋਂ ਉਹਨੇ ਕਿਸੇ ਨੂੰ ਉੱਚੀ ਅਵਾਜ਼ ਵਿੱਚ ਆਖਿਆ। "ਕੀ ਮਤਲਬ ਏ ਤੇਰਾ 'ਕਿੱਥੇ ਪਿਆ ਜਾਨੈਂ ਤੂੰ ?' ਤੂੰ ਆਪ ਏਥੇ ਕੀ ਪਿਆ ਕਰਨੈਂ ? ਰਾਹ ਰੋਕੀ ਖੜੈਂ।"

"ਕਿੱਧਰ ਦੱਬੀਂ ਪਿਆ ਜਾਨੈਂ ? ਇਹ ਤਾਂ ਤੇਰੀ ਪਲਟਨ ਨਹੀਉਂ !"

"ਕੀ ਕਿਹੈ—ਮੇਰੀ ਨਹੀਉਂ ? ਰਤਾ ਅੱਖਾਂ ਦੇ ਨਹੁੰ ਲੁਹਾ ਆ !"

ਕੁੱਝ ਚਿਰ ਚੁੱਪ ਰਹਿਣ ਪਿੱਛੋਂ, ਜਦੋਂ ਉਹ ਦੋਵੇਂ "ਆਪਣੀਆਂ ਅੱਖਾਂ ਦੇ ਨਹੁੰ" ਲੁਹਾ ਰਹੇ ਸਨ, ਬੰਦਾ ਜਿਸ ਨੇ ਸਿਸਕੀਨ ਨੂੰ ਸਵਾਲ ਕੀਤਾ ਸੀ, ਦੋਸ਼ੀਆਂ ਵਾਲ਼ੀ ਅਵਾਜ਼ ਵਿੱਚ ਕਹਿਣ ਲੱਗਾ।

"ਖਾਣ ਖਸਮਾਂ ਨੂੰ, ਠੀਕ ਕੁਬਰਾਕ ਦੇ ਈ ਬੰਦੇ ਨੇ ਇਹ। ਪਰ ਮਿਤੇਲਿਤਸਾ ਕਿੱਥੇ ਈ ?" ਉਹਨੇ ਪੁਛਿਆ, ਤੇ ਇਹ ਸਮਝਦਿਆਂ ਕਿ ਉਹਦੇ ਲਹਿਜੇ ਵਿੱਚਲੇ ਦੋਸ਼ ਨੇ ਉਹਦੀ ਗ਼ਲਤੀ ਦੀ ਤਲਾਫ਼ੀ ਕਰ ਦਿੱਤੀ ਹੈ, ਉਹਨੇ ਮੁੜ ਕੱਸੀ ਹੋਈ ਅਵਾਜ਼ ਵਿੱਚ ਕਿਹਾ, "ਮਿਤੇ-ਲਿਤ-ਸਾ !"

ਹੇਠਾਂ ਨਿਵਾਣ ਵਲ ਕੋਈ ਅਜਿਹੀ ਰੋਹ-ਭਰੀ ਅਵਾਜ਼ ਵਿੱਚ ਚੀਕਿਆ ਕਿ ਸੌ-ਵਿਸਵੇ ਇੰਜ ਜਾਪਦਾ ਸੀ, ਜਿਵੇਂ ਉਹ ਜੇ ਉਹਦੀ ਮੰਗ ਪੂਰੀ ਨਾ ਕੀਤੀ ਗਈ, ਜਾਂ ਤਾਂ ਖ਼ੁਦਕੁਸ਼ੀ ਕਰ ਲਵੇਗਾ ਜਾਂ ਅੰਨ੍ਹੇਵਾਹ ਲੋਕਾਂ ਨੂੰ ਕਤਲ ਕਰਨਾ ਸ਼ੁਰੂ ਕਰ ਦੇਵੇਗਾ, "ਮੈਂ ਕਹਿਨਾਂ ਧੂਣੀ ਬਾਲੋ !"

ਚਾਣਚੱਕ, ਖੱਡ ਦੇ ਧੁਰ ਹੇਠ, ਧੂਣੀ ਦੀ ਬੇਅਵਾਜ਼ ਲਾਟ ਭੜਕ ਪਈ, ਜਿਸ ਸਦਕਾ ਘੋੜਿਆਂ ਦੇ ਜੱਤਲ ਸਿਰ, ਰਫ਼ਲਾਂ ਤੇ ਕਾਰਤੂਸਾਂ ਦੀਆਂ ਪੇਟੀਆਂ ਦੀ ਠੰਢੀ ਚਮਕ ਵਿੱਚ ਆਦਮੀਆਂ ਦੇ ਥੱਕੇ-ਹਾਰੇ ਮੂੰਹ ਹਨੇਰੇ ਵਿੱਚੋਂ ਬਾਹਰ ਨਿਕਲੇ ਦਿਸਣ ਲੱਗੇ।

ਸਤਾਸ਼ਿਨਸਕੀ, ਵਾਰੀਆ ਤੇ ਖਰਚੇਨਕੋ ਇੱਕ ਪਾਸੇ ਜਿਹੇ ਹੋ ਕੇ ਘੋੜਿਆਂ ਤੋਂ ਲੱਥੇ।

"ਖ਼ੈਰ, ਹੁਣ ਅਸੀਂ ਅਰਾਮ ਕਰਾਂਗੇ ਤੇ ਅੱਗ ਬਾਲਾਂਗੇ," ਖਰਚੇਨਕੋ ਨੇ ਇੱਕ ਬਣਾਉਟੀ ਜੇਹੀ ਖ਼ੁਸ਼ੀ ਵਿੱਚ ਐਲਾਨ ਕੀਤਾ ਜੀਹਨੂੰ ਦੂਜਿਆਂ ਨੇ ਗੌਲਿਆ ਤਕ ਨਾ। "ਆਓ, ਬਾਲਣ ਲਈ ਕੁੱਝ ਲੱਕੜਾਂ ਇਕੱਠੀਆਂ ਕਰ ਲਿਆਈਏ। ਸਦਾ ਇਵੇਂ ਹੁੰਦੈ — ਕਦੇ ਵੇਲੇ ਸਿਰ ਅਸੀਂ ਨਹੀਂ ਰੁਕਦੇ, ਤੇ ਫੇਰ ਇਹਦਾ ਖ਼ਮਿਆਜ਼ਾ ਭੁਗਤਣਾ ਪੈਂਦੈ," ਉਹਨੇ ਉਸੇ ਹੀ

ਕਾਇਲ ਨਾ ਕਰ ਸਕਣ ਵਾਲ਼ੇ ਲਹਿਜੇ ਵਿੱਚ ਦਲੀਲ ਦਿੱਤੀ, ਉਹਦੇ ਹੱਥ ਗਿੱਲੇ ਘਾਹ ਵਿੱਚ ਕੁੱਝ ਟਟੋਲ ਰਹੇ ਸਨ। ਉਹ ਅਸਲੋਂ ਹੀ ਦੁਖੀ ਹੋ ਰਿਹਾ ਸੀ—ਸਿਲ੍ਹ ਤੇ ਹਨੇਰੇ ਤਾਂ, ਇਸ ਡਰੋਂ ਕਿ ਸੱਪ ਉਹਨੂੰ ਡੰਗ ਕੱਢ ਮਾਰੇਗਾ, ਤੇ ਸਤਾਸ਼ਿਨਸਕੀ ਦੀ ਉਦਾਸ ਉਦਾਸ ਚੁੱਪ ਤੋਂ। "ਮੈਨੂੰ ਚੇਤੈ, ਜਦ ਅਸੀਂ ਸੁਚਾਨੋਂ ਟੁਰਨ ਲੱਗੇ ਸਾਂ ਤਾਂ ਇਹੋ ਗਲ ਹੋਈ ਸੀ। ਸਾਨੂੰ ਬਹੁਤਾ ਸਵਖ਼ਤੇ ਰਾਤ ਕੱਟਣ ਲਈ ਰੁਕ ਜਾਣਾ ਚਾਹੀਦਾ ਸੀ, ਘੁੱਪ ਹਨੇਰਾ ਹੋ ਚੁਕਿਆ ਸੀ, ਪਰ ਅਸੀਂ..."

"ਪਰ ਇਹਨਾਂ ਸਭ ਗੱਲਾਂ ਦਾ ਹੁਣ ਕੀ ਫ਼ਾਇਦੈ ?" ਵਾਰੀਆ ਨੇ ਆਪਣੇ ਆਪ ਤੋਂ ਪੁਛਿਆ। "ਸੁਚਾਨ... ਉਥੋਂ ਤੁਰਨ ਲੱਗਿਆਂ... ਘੁੱਪ ਹਨੇਰਾ ਸੀ... ਕੌਣ ਸੁਣਨਾ ਚਾਹੁੰਦੈ ਇਹ ਗੱਲਾਂ ਹੁਣ ? ਸਭ ਕੁੱਝ ਬੀਤ ਗਿਐ ਤੇ ਕੁੱਝ ਵੀ ਨਹੀਂ ਵਾਪਰਨ ਲੱਗਾ।" ਹੁਣ ਉਹਨੂੰ ਭੁੱਖ ਲੱਗੀ ਹੋਈ ਸੀ, ਤੇ ਇਹਦੇ ਕਾਰਨ ਉਹਦਾ ਗੁੰਗਾ ਤੇ ਜਿੰਦਤੋੜਵਾਂ ਸੱਖਣਾਪਨ ਹੋਰ ਵੀ ਵੱਧ ਗਿਆ ਸੀ ਜਿਸ ਨੂੰ ਦੁਨੀਆਂ ਦੀ ਕੋਈ ਵੀ ਚੀਜ਼ ਨਹੀਂ ਸੀ ਭਰ ਸਕਦੀ। ਉਹ ਮਸੇਂ ਮਸੇਂ ਹੀ ਆਪਣੇ ਅੱਥਰੂ ਵਸ ਵਿੱਚ ਰੱਖ ਸਕੀ।

ਫਿਰ ਵੀ, ਜਦ ਉਹਨਾਂ ਖਾ ਪੀ ਲਿਆ ਤੇ ਨਿੱਘੇ ਹੋ ਗਏ, ਤਾਂ ਤਿੰਨੇ ਹੀ ਵਧੇਰੇ ਖ਼ੁਸ਼ ਖ਼ੁਸ਼ ਦਿਸਣ ਲੱਗੇ। ਨੀਲੀ ਨੀਲੀ ਕਾਲੀ ਕਾਲੀ ਜੇਹੀ ਅਣੋਖੀ ਤੇ ਠੰਢੀ ਦੁਨੀਆਂ ਜੀਹਨੇ ਉਹਨੂੰ ਘੇਰਿਆ ਹੋਇਆ ਸੀ, ਉਹ ਪਹਿਲਾਂ ਹੀ ਨਿੱਘੀ ਨਿੱਘੀ ਤੇ ਜਾਣੀ ਪਛਾਣੀ ਜੇਹੀ ਲੱਗਦੀ ਸੀ।

"ਆਹ ਏ ਮੇਰਾ ਓਵਰਕੋਟ, ਮੇਰਾ ਸ਼ਾਨਦਾਰ ਪੁਰਾਣਾ ਓਵਰਕੋਟ!" ਖਰਚੇਨਕੋ ਨੇ ਆਪਣਾ ਬਿਸਤਰਾ ਖੋਹਲਦਿਆਂ ਰੱਜ ਵਾਲੀ ਅਵਾਜ਼ ਵਿੱਚ ਜੋਸ਼ ਵਿੱਚ ਆਉਂਦਿਆਂ ਕਿਹਾ। "ਨਾ ਇਹ ਅੱਗ ਵਿੱਚ ਸੜਦੈ ਨਾ ਪਾਣੀ ਵਿੱਚ ਡੁਬਦੈ। ਕਿਹਾ ਚੰਗਾ ਹੁੰਦਾ ਜੇ ਮੇਰੇ ਨਾਲ਼ ਇਹਦੇ ਵਿੱਚ ਹਿਸਾ ਵੰਡਾਣ ਵਾਲੀ ਕੋਈ ਤੀਵੀਂ ਹੁੰਦੀ।" ਉਹਨੇ ਅੱਖ ਝਮਕੀ ਤੇ ਹੱਸਿਆ।

"ਕਿਉਂ ਏਨੀ ਕੋਰੀ ਆਂ ਮੈਂ ਉਹਦੇ ਨਾਲ਼ ?" ਵਾਰੀਆ ਨੇ ਲਟ-ਲਟ ਕਰਦੀ ਅੱਗ, ਦਲੀਆ ਜਿਹੜਾ ਉਹਨੇ ਖਾਧਾ ਸੀ, ਤੇ ਖਰਚੇਨਕੋ ਦੀ ਸਿੱਧੀ ਸਾਦੀ ਗਲਬਾਤ ਸਦਕਾ ਆਪਣੇ ਸਧਾਰਨ ਚੰਗੇ ਸੁਭਾ ਤੇ ਮਿੱਤਰ-ਭਾਵ ਨੂੰ ਪਰਤਦਿਆਂ ਮਹਿਸੂਸ ਕਰਕੇ ਸੋਚਿਆ। "ਕੋਈ ਖ਼ਾਸ ਗੱਲ ਵੀ ਤਾਂ ਨਹੀਂ ਵਾਪਰੀ। ਕਿਹੜੀ ਗੱਲ ਨੇ ਮੈਨੂੰ ਏਨਾ ਘਬਰਾ ਦਿਤੈ ? ਤੇ ਉਹ ਉੱਥੇ ਮੇਰੀ ਮੂਰਖਤਾ ਕਾਰਨ ਕੱਲਮ-ਕੱਲਾ ਬੈਠਾ ਹੋਇਐ। ਬਸ, ਮੇਰੇ ਉਹਦੇ ਕੋਲ ਜਾਣ ਦੀ ਢਿੱਲ ਏ ਸਭ ਕੁੱਝ ਪਹਿਲਾਂ ਵਾਂਗ ਈ ਹੋ ਜਾਏਗਾ।"

ਤੇ ਅਚਣਚੇਤ ਉਹਨੇ ਮਹਿਸੂਸ ਕੀਤਾ ਕਿ ਉਹ ਉਹਦੇ ਵਿਰੁੱਧ ਨਰਾਜ਼ਗੀ ਤੇ ਮੰਦੇ ਵਿਚਾਰਾਂ ਨੂੰ ਦਿਲ ਵਿੱਚ ਥਾਂ ਦੇਣਾ ਤੇ ਫੇਰ ਉਹਨਾਂ ਤੋਂ ਖ਼ੁਦ ਆਪ ਦੁਖੀ ਹੋਣਾ ਨਹੀਂ ਚਾਹੁੰਦੀ, ਜਦ ਉਹਦਾ ਸਾਰਾ ਆਲਾ ਦੁਆਲਾ ਏਨਾ ਸੰਤੁਸ਼ਟ ਹੈ, ਤੇ ਕਿਸੇ ਨੂੰ ਕਿਸੇ ਗੱਲ ਦੀ ਕੋਈ ਚਿੰਤਾ ਨਹੀਂ, ਤੇ ਜਦ ਉਹ ਵੀ ਬੇਪਰਵਾਹੀ ਨਾਲ਼ ਖ਼ੁਸ਼ ਹੋ ਸਕਦੀ ਹੈ। ਇਹ ਖ਼ਿਆਲਦਿਆਂ ਹੀ ਉਹਨੇ ਇਰਾਦਾ ਕਰ ਲਿਆ ਕਿ ਉਹ ਆਪਣੇ ਮਨ ਵਿੱਚੋਂ ਸਭ ਕੁੱਝ ਕੱਢ ਕੇ ਮਿਤਚੀਕ ਕੋਲ ਜਾਏਗੀ; ਹੁਣ ਅਜਿਹਾ ਕਦਮ ਪੁੱਟਣ ਵਿੱਚ ਉਹਨੂੰ ਕਿਸੇ ਕਿਸਮ ਦੀ ਕੋਈ ਨਮੋਸ਼ੀ ਮਹਿਸੂਸ ਨਾ ਹੋਈ।

"ਮੈਂ ਕੁੱਝ ਵੀ ਤਾਂ ਨਹੀਂ ਚਾਹੁੰਦੀ," ਉਹਨੇ ਉਸੇ ਵੇਲੇ ਟਹਿਕਦਿਆਂ ਸੋਚਿਆ, "ਬਸ ਜੇ ਉਹ ਮੈਨੂੰ ਲੋਚੇ ਤੇ ਪਿਆਰ ਕਰੇ, ਬੱਸ ਜੇ ਉਹ ਮੇਰੇ ਕੋਲ ਰਹੇ। ਬੱਸ ਜੇ ਉਹ ਸਦਾ ਮੇਰੇ ਨਾਲ਼ ਨਾਲ਼ ਚੱਲੇ, ਮੇਰੇ ਨਾਲ਼ ਗੱਲਾਂ ਕਰੇ, ਮੇਰੇ ਨਾਲ਼ ਸਵੇਂ... ਤਾਂ ਮੈਂ ਸਭੋ ਕੁੱਝ ਦੇ ਦੇਵਾਂਗੀ... ਕਿਹਾ ਸੁਹਣਾ ਜਵਾਨ ਏ ਉਹ, ਕਿਹਾ ਬਾਂਕਾ..."

ਮਿਤਚੀਕ ਤੇ ਸਿਸਕੀਨ ਨੇ ਹੋਰਨਾਂ ਤੋਂ ਦੂਰ ਜਿਹੇ ਅੱਗ ਬਾਲੀ ਸੀ। ਆਪਣੀ ਰੋਟੀ ਪਕਾਣ ਲਈ ਉਹ ਬੜੇ ਢਿੱਲੇ ਸਨ, ਉਹਨਾਂ ਲੂਣ ਲਾ ਕੇ ਸੁਕਾਇਆ ਹੋਇਆ ਕੁੱਝ ਸੂਰ ਦਾ ਮਾਸ ਭੁੰਨ ਕੇ ਸਬਰ ਕਰ ਲਿਆ। ਇਹਨੂੰ ਉਹ ਏਨੇ ਚਾਅ ਨਾਲ਼ ਪਏ ਕਿ ਰੋਟੀ ਨੂੰ ਉੱਕਾ ਈ ਭੁੱਲ ਗਏ, ਤੇ ਜਦ ਉਹਨਾਂ ਆਪਣਾ ਖਾਣਾ ਮੁਕਾਇਆ ਤਾਂ ਉਹ ਅਜੇ ਵੀ ਭੁੱਖੇ ਸਨ।

ਮਿਤਚੀਕ ਅਜੇ ਫ਼ਰਾਲੋਵ ਦੀ ਮੌਤ ਤੇ ਪੀਕਾ ਦੇ ਅਲੋਪ ਹੋਣ ਦੇ ਅਸਰ ਤੋਂ ਪੂਰੀ ਤਰ੍ਹਾਂ ਨਹੀਂ ਸੀ ਸੰਭਲਿਆ। ਦਿਨ ਭਰ ਉਹ ਮਹਿਸੂਸਦਾ ਰਿਹਾ ਸੀ ਜਿਵੇਂ ਉਹ ਇਕੱਲਤਾ ਤੇ ਮੌਤ ਦੇ ਅਜੀਬ ਤੇ ਦੁਖਦਾਈ ਵਿਚਾਰਾਂ ਦੀ ਧੁੰਦ ਵਿੱਚ ਤਰ ਰਿਹਾ ਹੋਵੇ। ਸੰਝ ਪੈਣ ਤੋਂ ਰਤਾ ਪਹਿਲਾਂ ਧੁੰਦ ਦਾ ਇਹ ਪਰਦਾ ਹਟਿਆ, ਪਰ ਉਹ ਕਿਸੇ ਨੂੰ ਮਿਲਣਾ ਨਹੀਂ ਸੀ ਚਾਹੁੰਦਾ ਤੇ ਹਰ ਇੱਕ ਤੋਂ ਡਰਦਾ ਸੀ।

ਵਾਰੀਆ ਨੇ ਔਖਿਆਂ ਸੌਖਿਆਂ ਉਹਨਾਂ ਨੂੰ ਜਾ ਲੱਭਿਆ। ਸਾਰੀ ਦੀ ਸਾਰੀ ਖੱਡ ਵਿੱਚ ਥਾਂ ਥਾਂ ਧੂਣੀਆਂ ਬਲ ਰਹੀਆਂ ਸਨ, ਤੇ ਇਹਨਾਂ ਧੂਣੀਆਂ ਦੇ ਧੂਏਂ ਵਿੱਚ ਜੁਆਨ ਗੀਤ ਪਏ ਗਾਉਂਦੇ ਸਨ।

"ਹੂੰ, ਏਥੇ ਲੁਕੇ ਹੋਏ ਓ ਤੁਸੀਂ!" ਵਾਰੀਆ ਨੇ ਝਾੜੀਆਂ ਵਿੱਚੋਂ ਨਿਕਲਦਿਆਂ ਕਿਹਾ, ਉਹਦਾ ਦਿਲ ਧੱਕ ਧੱਕ ਪਿਆ ਕਰਦਾ ਸੀ।

ਮਿਤਚੀਕ ਤ੍ਰਭਕਿਆ; ਉਹਨੇ ਉਸ ਵੱਲ ਰੁੱਖੀ ਤਰ੍ਹਾਂ ਤੇ ਡਰੀਆਂ ਨਜ਼ਰਾਂ ਨਾਲ਼ ਤੱਕਿਆ ਤੇ ਫੇਰ ਅੱਗ ਵਲ ਮੂੰਹ ਫੇਰ ਲਿਆ।

"ਹੀ!" ਸਿਸਕੀਨ ਨੇ ਸੁਖਾਵੀਂ ਜੇਹੀ ਖਖਿਆਣੀ ਹਾਸੀ ਹੱਸਦਿਆਂ ਕਿਹਾ। "ਸਾਨੂੰ ਤਾਂ ਤੇਰਾ ਵਿਗੋਚਾ ਈ ਲੱਗ ਗਿਆ ਸੀ। ਬਹਿ ਜਾ; ਪਿਆਰੀ ਬੀਬੀ, ਬਹਿ ਜਾ!"

ਵਾਰੀਆ ਨੂੰ ਆਪਣੇ ਨਾਲ਼ ਬਹਿਣ ਦਾ ਸੱਦਾ ਦੇਂਦਿਆਂ ਸਿਸਕੀਨ ਨੇ ਜੋਸ਼ ਵਿੱਚ ਆਪਣਾ ਓਵਰਕੋਟ ਪਾਸੇ ਵੱਲ ਖਿੱਚਿਆ। ਉਹਨੇ ਉਹਦਾ ਸੱਦਾ ਪਰਵਾਨ ਨਾ ਕੀਤਾ। ਜਣੇ ਦੇ ਕੁਦਰਤੀ ਹੋਛੇਪਣ ਤੇ ਅਸ਼ਲੀਲਤਾ, ਜਿਸਦੀ ਸੋਝੀ ਉਹਨੂੰ ਸ਼ੁਰੂ ਵਿੱਚ ਹੀ ਅਨੁਭਵੋਂ ਪੈ ਗਈ ਸੀ ਭਾਵੇਂ ਉਹਨੂੰ ਠੀਕ ਠੀਕ ਪਤਾ ਨਹੀਂ ਸੀ ਕਿ ਇਹ ਕੀ ਹੈ, ਉਹਨੂੰ ਖ਼ਾਸ ਕਰਕੇ ਹੁਣ ਘਿਣਾਉਣੀ ਜਾਪਦੀ ਸੀ।

"ਮੈਂ ਤਾਂ ਇਹ ਵੇਖਣ ਆਈ ਆਂ ਕਿ ਤੁਹਾਡਾ ਕੀ ਹਾਲ ਐ, ਕਿਉਂ ਜੁ ਤੁਸਾਂ ਸਾਨੂੰ ਤਾਂ ਵਿਸਾਰ ਈ ਛੱਡਿਐ," ਉਹਨੇ ਸਿਰਫ਼ ਮਿਤਚੀਕ ਨੂੰ ਸੰਬੋਧਨ ਕਰਦਿਆਂ ਤੇ ਇਹ ਗੱਲ ਨਾ ਲੁਕਾਂਦਿਆਂ ਕਿ ਉਹ ਤਾਂ ਸਿਰਫ਼ ਉਹਦੀ ਖ਼ਾਤਰ ਹੀ ਆਈ ਹੈ, ਸੁਰੀਲੀ ਤੇ ਘਾਬਰੀ ਹੋਈ ਅਵਾਜ਼ ਵਿੱਚ ਕਿਹਾ। "ਖਰਚੇਨਕੋ ਤੁਹਾਡੇ ਬਾਰੇ ਪੁਛਦਾ ਰਿਹੈ, ਕਿਵੇਂ ਬੀਤਦੀ ਰਹੀ ਏ ਤੁਹਾਡੇ ਨਾਲ਼... ਕਹਿੰਦੈ ਜਣਾ ਬੁਰੀ ਤਰ੍ਹਾਂ ਫੱਟੜ ਸੀ ਪਰ ਲਗਦੈ ਹੁਣ ਠੀਕ ਹੋ ਰਿਹੈ।

ਆਪਣੀ ਤਾਂ ਮੈਂ ਗੱਲ ਈ ਕੀ ਕਰਨੀ ਆ...''

ਮਿਤਚੀਕ ਨੇ ਮੋਢੇ ਹਿਲਾਏ ਪਰ ਬੋਲਿਆ ਕੁੱਝ ਨਾ।

''ਉਹਨਾਂ ਨੂੰ ਆਖੀਂ ਬੁੱਲੇ ਪਏ ਲੁਟਨੇ ਆਂ — ਮੌਜਾਂ ਵਿੱਚ ਆਂ!'' ਸਿਸਕੀਨ ਨੇ ਗੱਲ ਦਾ ਰੁਖ਼ ਆਪਣੇ ਵਲ ਮੋੜਨ ਦੇ ਚਾਅ ਵਿੱਚ ਚਾਈਂ ਚਾਈਂ ਕਿਹਾ।''ਪਰ ਰਤਾ ਬਹਿ ਤਾਂ ਸਹੀ, ਬੀਬੀ, ਸ਼ਰਮ ਨਾ ਪਈ ਕਰ!''

''ਨਹੀਂ, ਬਸ ਠੀਕ ਏ, ਮੈਂ ਤਾਂ ਬਿੰਦ ਭਰ ਲਈ ਆਈ ਸਾਂ,'' ਉਹ ਬੋਲੀ, ''ਇਧਰੋਂ ਲੰਘ ਰਹੀ ਸਾਂ।'' ਉਹਨੇ ਨਿਰਾਦਰੀ ਮਹਿਸੂਸ ਕੀਤੀ; ਉਹ ਤਾਂ ਮਿਤਚੀਕ ਲਈ ਆਈ ਸੀ, ਤੇ ਉਹਨੇ ਬਸ ਆਪਣੇ ਮੋਢੇ ਹੀ ਹਿਲਾਏ। ਕਹਿਣ ਲੱਗੀ, ''ਮੈਂ ਵੇਖਨੀ ਆਂ ਤੁਸਾਂ ਕੁੱਝ ਵੀ ਤਾਂ ਨਹੀਂ ਖਾਧਾ; ਤੁਹਾਡਾ ਪਤੀਲਾ ਉੱਕਾ ਈ ਸਾਫ਼ ਪਿਆ।''

''ਖਾਣ ਲਈ ਹੈ ਈ ਕੀ! ਕੋਈ ਵੀ ਤਾਂ ਚੱਜ ਦੀ ਚੀਜ਼ ਦਿੱਤੀ ਹੁੰਦੀ, ਰੱਬ ਈ ਜਾਣਦੈ ਕੀ ਏ ਜੁ ਸਾਨੂੰ ਖਾਣ ਨੂੰ ਮਿਲਦੈ!'' ਸਿਸਕੀਨ ਨੇ ਨਘੋਰਾਂ ਕੱਢਦਿਆਂ ਮੂੰਹ ਬਣਾ ਕੇ ਕਿਹਾ। ''ਆ ਰਤਾ, ਬਹਿ ਜਾ ਮੇਰੇ ਕੋਲ!'' ਉਹਨੇ ਡਾਢੀ ਪ੍ਰਾਹੁਣਾਚਾਰੀ ਨਾਲ਼ ਤੇ ਉਹਦਾ ਹੱਥ ਫੜਦਿਆਂ ਉਹਨੂੰ ਆਪਣੇ ਵੱਲ ਖਿੱਚਿਆ, ''ਬਹਿ ਵੀ ਜਾ, ਬੀਬੀ, ਬਹਿ ਜਾ ਨਾ!''

ਉਹ ਉਹਦੇ ਓਵਰਕੋਟ ਉੱਤੇ ਉਹਦੇ ਨਾਲ਼ ਬਹਿ ਗਈ।

''ਤੈਨੂੰ ਆਪਣਾ ਵਾਹਦਾ ਯਾਦ ਐ ਨਾ?'' ਸਿਸਕੀਨ ਨੇ ਸੁਝਾਈ ਦੇਂਦਿਆਂ ਅੱਖ ਝਮਕੀ।

''ਕਿਹੜਾ ਵਾਹਦਾ?'' ਵਾਰੀਆ ਨੇ ਉਹਦੇ ਭਾਵ ਨੂੰ ਕੁੱਝ-ਕੁੱਝ ਸਮਝਦਿਆਂ ਤ੍ਰਹਿ ਕੇ ਪੁਛਿਆ। ''ਉਹ, ਮੈਨੂੰ ਨਹੀਂ ਸੀ ਆਉਣਾ ਚਾਹੀਦਾ,'' ਉਹਨੂੰ ਚਾਣਚੱਕ ਖ਼ਿਆਲ ਆਇਆ, ਤੇ ਇੰਜ ਲੱਗੀ ਜਿਵੇਂ ਉਹਦੇ ਅੰਦਰ ਕੋਈ ਵੱਡੀ ਸਾਰੀ ਤੇ ਕਰੜੀ ਜੇਹੀ ਚੀਜ਼ ਪੈਦਾ ਹੋ ਰਹੀ ਹੈ।

''ਕੀ ਪਈ ਆਹਨੀ ਏਂ — ਕਿਹੜਾ ਵਾਹਦਾ? ਆਹ, ਵੇਖੇਂ ਨਾ, ਹੁਣੇ ਦਸਨਾ,'' ਸਿਸਕੀਨ ਮਿਤਚੀਕ ਵਲ ਝੁਕਿਆ। ''ਭਾਵੇਂ ਸਾਥੀਆਂ ਵਿੱਚ ਭੇਤ ਰੱਖਣੇ ਚੰਗੀ ਗਲ ਨਹੀਂ,'' ਉਹਨੇ ਮਿਤਚੀਕ ਦੇ ਮੋਢਿਆਂ ਦੁਆਲੇ ਆਪਣਾ ਹੱਥ ਵਲਦਿਆਂ ਤੇ ਵਾਰੀਆ ਵਲ ਭੌਂ ਕੇ ਤਕਦਿਆਂ ਕਿਹਾ, ''ਫਿਰ ਵੀ...''

''ਭੇਤ? ਹਾਂ ਹਾਂ, ਦੱਸ!'' ਵਾਰੀਆ ਨੇ ਕਾਹਲੀ ਕਾਹਲੀ ਅੱਖਾਂ ਝਮਕਦਿਆਂ ਜਬਰੀ ਮੁਸਕ੍ਰਾਹਟ ਵਿੱਚ ਕਿਹਾ, ਤੇ ਕਿਸੇ ਕਾਰਨ ਆਪਣੀਆਂ ਸੁੰਨ, ਕੰਬਦੀਆਂ ਉਂਗਲਾਂ ਨਾਲ਼ ਆਪਣੇ ਵਾਲ ਠੀਕ ਕਰਨ ਲੱਗੀ।

''ਤੂੰ ਏਥੇ ਚਿੱਚੜ ਬਣਿਆਂ ਬੈਠੈਂ,'' ਸਿਸਕੀਨ ਨੇ ਕਾਹਲੀ ਨਾਲ਼ ਮਿਤਚੀਕ ਦੇ ਕੰਨ ਵਿੱਚ ਘੁਸਰ ਮੁਸਰ ਕੀਤੀ। ''ਅਸਾਂ ਸਾਰੀ ਗਲ ਮਿੱਥੀ ਹੋਈ ਸੀ, ਪਰ ਤੂੰ...''

ਮਿਤਚੀਕ ਸਿਸਕੀਨ ਤੋਂ ਪਿਛਾਂਹ ਹਟ ਗਿਆ, ਵਾਰੀਆ 'ਤੇ ਇੱਕ ਨਜ਼ਰ ਸੁੱਟੀ, ਤੇ ਉਹਦੇ ਮੂੰਹ 'ਤੇ ਲਾਲੀ ਦੌੜ ਗਈ। ''ਖ਼ੈਰ, ਹੁਣ ਤੂੰ ਰਾਜ਼ੀ ਏਂ? ਵੇਖਦੈਂ ਨਾ ਕੀ ਹੋ ਰਿਹੈ?'' ਵਾਰੀਆ ਦੀਆਂ ਮਸਤਾਨੀਆਂ, ਫਿਟਕਾਰਦੀਆਂ ਨਜ਼ਰਾਂ ਮਿਤਚੀਕ ਨੂੰ ਪੁਛਦੀਆਂ

ਜਾਪਦੀਆਂ ਸਨ।

"ਨਹੀਂ, ਨਹੀਂ,... ਮੈਂ ਜਾ ਰਹੀ ਆਂ... ਨਹੀਂ, ਨਹੀਂ..." ਵਾਰੀਆ ਨੇ ਹੌਲੀ ਜਿਹੀ ਕਿਹਾ ਜਦ ਸਿਸਕੀਨ ਉਹਦੇ ਵਲ ਮੁੜਿਆ, ਜਿਵੇਂ ਉਹਨੇ ਪਹਿਲਾਂ ਹੀ ਵਾਰੀਆ ਨੂੰ ਕੋਈ ਸ਼ਰਮ ਵਾਲ਼ੀ ਤੇ ਨੀਵੀਂ ਗੱਲ ਸੁਝਾ ਦਿੱਤੀ ਹੋਵੇ। "ਨਹੀਂ, ਨਹੀਂ, ਮੈਂ ਜਾ ਰਹੀ ਆਂ।" ਉਹ ਉਛਲੀ ਤੇ ਛੋਟੇ ਛੋਟੇ ਪਰ ਛੋਹਲੇ ਕਦਮਾਂ ਨਾਲ਼ ਔਹ ਗਈ ਔਹ ਗਈ, ਉਹਦਾ ਸਿਰ ਨਿਵਿਆਂ ਹੋਇਆ ਸੀ, ਤੇ ਉਹ ਛੇਤੀ ਹੀ ਹਨੇਰੇ ਵਿੱਚ ਅਲੋਪ ਹੋ ਗਈ।

"ਤੈਂ ਬਨਿਆ ਬਣਾਇਆ ਕੰਮ ਖ਼ਰਾਬ ਕਰ ਦਿੱਤੈ, ਚੌੜ ਚਾਨਣਾ!" ਸਿਸਕੀਨ ਨੇ ਗ਼ੁੱਸੇ ਵਿੱਚ ਕਿਹਾ, ਉਹਦੇ ਦਿਲ ਵਿੱਚ ਮਿਤਚੀਕ ਲਈ ਨਫ਼ਰਤ ਭਰੀ ਹੋਈ ਸੀ। ਅਚਣਚੇਤ ਉਹ ਜੋਸ਼ ਵਿੱਚ ਉਠਿਆ ਜਿਵੇਂ ਉਹਦੇ ਅੰਦਰ ਕਿਸੇ ਕੁਦਰਤੀ ਸ਼ਕਤੀ ਦੇ ਸੋਮੇ ਫੁੱਟ ਪਏ ਹੋਣ, ਤੇ ਉਹ ਛਾਲਾਂ ਮਾਰਦਾ ਵਾਰੀਆ ਮਗਰ ਨੱਠ ਗਿਆ।

ਉਹ ਉਹਦੇ ਨਾਲ਼ ਜਾ ਰਲਿਆ, ਤੇ ਇੱਕ ਬਾਂਹ ਨਾਲ਼ ਉਹਨੂੰ ਘੁੱਟ ਕੇ ਜੱਫੀ ਪਾਉਂਦਿਆਂ ਧਰੂ ਕੇ ਝਾੜੀਆਂ ਵਿੱਚ ਲੈ ਗਿਆ, "ਆ ਵੀ ਨਾ, ਪਿਆਰੀ ਬੀਬੀ, ਆ ਵੀ ਨਾ, ਬੱਲੀਏ!"

"ਛੱਡ ਦੇ ਮੈਨੂੰ, ਛੱਡ ਵੀ ਨਾ। ਮੈਂ ਚੀਕ ਮਾਰ ਦਿਆਂਗੀ," ਉਹਨੇ ਕਮਜ਼ੋਰ ਪੈਂਦਿਆਂ ਤੇ ਕਰੀਬ ਕਰੀਬ ਚੀਕਦਿਆਂ ਕਿਹਾ, ਇਸ ਅਹਿਸਾਸ ਨਾਲ਼ ਕਿ ਉਹਦੇ ਵਿੱਚ ਚੀਕ ਮਾਰਨ ਦੀ ਸ਼ਕਤੀ ਨਹੀਂ, ਤੇ ਚੀਕ ਮਾਰਨ ਦੀ ਹੁਣ ਲੋੜ ਵੀ ਕਿਹੜੀ ਆ, ਕਿਉਂ? ਕੀਹਦੇ ਲਈ?

"ਆ ਵੀ ਨਾ, ਪਿਆਰੀ ਬੀਬੀ, ਕਿਉਂ ਚੀਕ ਪਈ ਮਾਰਨੀ ਏਂ?" ਸਿਸਕੀਨ ਨੇ ਉਹਦੇ ਮੂੰਹ 'ਤੇ ਹੱਥ ਧਰਦਿਆਂ, ਤੇ ਖ਼ੁਦ ਆਪਣੀ ਕੋਮਲਤਾ ਨਾਲ਼ ਹੋਰ ਵੀ ਬਹੁਤਾ ਜੋਸ਼ ਵਿੱਚ ਆਉਂਦਿਆਂ ਕਿਹਾ।

"ਠੀਕ ਏ—ਮੈਂ ਚੀਕ ਕਿਉਂ ਮਾਰਾਂ? ਇਹਦਾ ਹੁਣ ਕੀ ਫ਼ਾਇਦੈ?" ਉਹਨੇ ਨਿਢਾਲ ਹੁੰਦਿਆਂ ਸੋਚਿਆ। "ਪਰ ਇਹ ਤਾਂ ਸਿਸਕੀਨ ਏ। ਸਿਸਕੀਨ! ਇਹਦੇ ਨਾਲ਼ ਕਿਉਂ? ਉਹ, ਪਰ ਕੀ ਫ਼ਰਕ ਪੈਂਦੈ!"

ਤੇ ਉਹ ਸੱਚ ਮੁਚ ਸਭ ਕਾਸੇ ਵਲੋਂ ਬੇਪਰਵਾਹ ਹੋ ਗਈ।

# 13. ਉਹਨਾਂ ਦੇ ਭਾਰ

"ਮੈਨੂੰ ਉਹ ਚੰਗੇ ਨਹੀਂ ਲੱਗਦੇ, ਉਹ ਕਿਸਾਨ। ਮੈਥੋਂ ਤਾਂ ਉਹ ਜਰੇ ਈ ਨਹੀਂ ਜਾਂਦੇ," ਮੋਰੋਜ਼ਕੇ ਨੇ ਕਾਫ਼ੀ 'ਤੇ ਤਾਲ-ਬੱਧ ਹਿਲਦਿਆਂ ਕਿਹਾ। ਮੋਰੋਜ਼ਕਾ ਆਪਣੀ ਸੱਜੀ ਅਗਲੀ ਲੱਤ ਚੁੱਕਣ ਲੱਗਿਆਂ ਹਰ ਵਾਰ ਬਰਚ ਰੁਖਾਂ ਦੇ ਕੰਬਦੇ ਚਮਕਦਾਰ ਪੀਲੇ ਪੱਤਿਆਂ ਨੂੰ ਚਾਬਕ ਮਾਰਦਾ। "ਮੈਨੂੰ ਚੇਤੈ ਮੈਂ ਦਾਦੇ ਨੂੰ ਮਿਲਣ ਜਾਂਦਾ ਹੁੰਦਾ ਸਾਂ — ਉਥੇ ਮੇਰੇ ਦੋ ਚਾਚੇ ਵੀ ਰਹਿੰਦੇ ਸਨ... ਪੈਲੀਆਂ ਵੀ ਵਾਂਹਦੇ ਸਨ ਉਹ। ਇਹ ਇੱਕ ਪੱਕੀ ਗੱਲ ਆ!" ਇੱਕ ਬਰਚ-ਰੁਖ ਨਿਸ਼ਾਨਿਓਂ ਰਹਿਣ ਕਾਰਨ, ਮੋਰੋਜ਼ਕੇ ਨੇ ਤਾਲ ਪੂਰਨ ਲਈ ਆਪਣੇ ਬੂਟ ਨੂੰ ਹੀ ਚਾਬਕ ਕੱਢ ਮਾਰਿਆ। "ਭਲਾ ਕੰਜੂਸੀ ਤੇ ਮਕਰ ਦਾ ਉਹਨਾਂ ਨੂੰ ਕੀ ਲਾਹ?" ਉਹਨੇ ਆਪਣੀ ਧੌਣ ਸਿੱਧੀ ਕਰਦਿਆਂ ਪੁਛਿਆ। "ਕਿਉਂ, ਉਹਨਾਂ ਦੀ ਤਾਂ ਕੋਈ ਖ਼ਾਸ ਜਦਾਦ ਵੀ ਨਹੀਂ! ਉਕਾ ਈ ਮੰਗਤੇ ਨੇ ਉਹ!" ਤੇ ਉਹ ਕਿਸਾਨਾਂ ਦੀ ਗ਼ਰੀਬੀ ਦਾ ਅਫ਼ਸੋਸ ਕਰਨ ਵਾਲ਼ੇ ਕਿਸੇ ਭੋਲੇ ਭਾਲੇ ਤੇ ਤਰਸਵਾਨ ਪ੍ਰਦੇਸੀ ਦੇ ਅੰਦਾਜ਼ ਵਿੱਚ ਹੱਸਿਆ।

ਗਨਚਾਰੇਨਕਾ ਸੁਣਦਾ ਗਿਆ, ਉਹਦੀਆਂ ਨਜ਼ਰਾਂ ਆਪਣੇ ਘੋੜੇ ਦੇ ਕੰਨਾਂ ਵਿੱਚਲੀ ਖ਼ਾਲੀ ਥਾਂ 'ਤੇ ਟਿਕੀਆਂ ਹੋਈਆਂ ਸਨ। ਉਹਦੀਆਂ ਅੱਖਾਂ ਵਿੱਚ ਕਿਸੇ ਅਜਿਹੇ ਆਦਮੀ ਦਾ ਤਕੜਾ ਤੇ ਸਿਆਣਾ ਪ੍ਰਗਟਾਅ ਸੀ ਜਿਸਨੂੰ ਇਹ ਪਤਾ ਹੁੰਦਾ ਹੈ ਕਿ ਸਿਆਣਾ ਸਰੋਤਾ ਕਿਵੇਂ ਬਣੀਦਾ ਹੈ ਤੇ ਸੁਣੇ ਹੋਏ ਤੇ ਕਿਵੇਂ ਵਿਚਾਰ ਕਰੀਦੀ ਹੈ।

"ਪਰ ਮੇਰਾ ਖ਼ਿਆਲ ਐ ਕਿ ਜੇ ਤੁਸੀਂ ਸਾਨੂੰ ਰਤਾ ਕੁ ਵੀ ਖੁਰਚੋ," ਉਹ ਚਾਣਚੱਕ ਬੋਲਿਆ, "ਸਾਡੇ ਵਿੱਚੋਂ ਕਿਸੇ ਨੂੰ ਵੀ," —ਉਹਨੇ ਮੋਰੋਜ਼ਕੇ ਵਲ ਝਾਕਦਿਆਂ ਲਫ਼ਜ਼ "ਸਾਡੇ" 'ਤੇ ਜ਼ੋਰ ਦਿੱਤਾ — "ਮੈਨੂੰ, ਤੁਹਾਨੂੰ ਜਾਂ ਦੁਬੋਵ ਨੂੰ ਤਾਂ ਸਾਡੇ 'ਚੋਂ ਹਰੇਕ ਵਿੱਚ ਕਿਸਾਨ ਦੇ ਦਰਸ਼ਨ ਹੋਣਗੇ। ਹਾਂ, ਬਿਲਕੁਲ ਇੱਕ ਕਿਸਾਨ ਦੇ," ਉਹਨੇ ਯਕੀਨ ਨਾਲ਼ ਦੁਹਰਾਂਦਿਆਂ ਕਿਹਾ। "ਕਿਸਾਨਾਂ ਵਾਲ਼ੀਆਂ ਸਾਰੀਆਂ ਹਿੰਮਤਾਂ ਤੇ ਹੋਰ ਲੱਛਣਾਂ ਵਾਲ਼ੇ ਕਿਸਾਨ ਦੇ, ਛੁੱਟ ਉਹਦੀ ਪਤਰਾਂ ਦੀ ਜੁੱਤੀ ਦੇ।"

"ਕੀ ਗੱਲਾਂ ਪਏ ਕਰਦੇ ਓ?" ਦੁਬੋਵ ਨੇ ਗਨਚਾਰੇਨਕੇ ਵੱਲ ਮੂੰਹ ਭੁਆਂਦਿਆਂ ਪੁਛਿਆ।

"ਤੇ ਸ਼ੈਦ ਪਤਰਾਂ ਦੀ ਜੁੱਤੀ ਸਣੇ ਵੀ... ਅਸੀਂ ਕਿਸਾਨਾਂ ਦੀਆਂ ਗੱਲਾਂ ਕਰਨੇ ਆਂ, ਤੇ ਮੈਂ ਕਹਿਨਾਂ ਸਾਡੇ 'ਚੋਂ ਹਰਿਕ ਵਿੱਚ ਕਿਸਾਨ ਪਿਆ ਵਸਦੈ।"

"ਇਹ ਕਿਵੇਂ?" ਦੁਬੋਵ ਨੇ ਸ਼ੱਕ ਕਰਦਿਆਂ ਪੁਛਿਆ।

"ਕਿਵੇਂ? ਮੋਰੋਜ਼ਕੇ ਨੂੰ ਈ ਲੈ ਲਓ, ਪਿੰਡ ਵਿੱਚ ਇਹਦਾ ਦਾਦਾ ਰਹਿੰਦੈ ਤੇ ਕੁੱਝ ਚਾਚੇ ਤਾਏ, ਤੂੰ..."

"ਮਿਤਰਾ, ਮੇਰਾ ਤਾਂ ਕੋਈ ਨਹੀਂ," ਦੁਬੋਵ ਨੇ ਉਹਦੀ ਗਲ ਟੁਕਦਿਆਂ ਕਿਹਾ।

"ਤੇ ਰੱਬ ਦਾ ਸ਼ੁਕਰ ਐ ਇਹਦੇ ਲਈ! ਮੈਂ ਮੰਨਦਾਂ ਮੈਨੂੰ ਅਜਿਹੇ ਲੋਕ ਪਸੰਦ ਨਹੀਂ। ਮਿਸਾਲ ਲਈ, ਕੁਬਰਾਕ ਨੂੰ ਈ ਲਓ। ਜਣਾ ਆਪ ਤਾਂ—ਖ਼ੈਰ, ਤੁਸੀਂ ਹਰਿਕ ਤੋਂ ਅਕਲਾਂ ਦੀ ਆਸ ਨਹੀਂ ਰੱਖ ਸਕਦੇ — ਪਰ ਵੇਖੋ ਨਾ ਆਪਣੀ ਪਲਟਨ ਵਿੱਚ ਓਸ ਕਿਹੇ ਲੋਕ ਭਰਤੀ ਕਰ ਰੱਖੇ ਨੇ!" ਦੂਬੋਵ ਨੇ ਘ੍ਰਿਣਾ ਨਾਲ਼ ਥੁੱਕਿਆ।

ਇਹ ਗਲ-ਕੱਥ ਕੂਚ ਦੇ ਪੰਜਵੇਂ ਦਿਨ ਹੋਈ, ਜਦੋਂ ਕੰਪਨੀ ਖੌਨੀਖੇਦਜ਼ਾ ਦੇ ਮੁਹਾਣੇ 'ਤੇ ਅੱਪੜ ਗਈ ਸੀ। ਉਹ ਇੱਕ ਪੁਰਾਣੀ ਸਿਆਲੀ ਸੜਕ 'ਤੇ ਜਾ ਰਹੇ ਸਨ ਜਿਹੜੀ ਕੂਲੇ ਤੇ ਕੁਮਲਾਏ ਹੋਏ ਘਾਹ ਨਾਲ਼ ਕੱਜੀ ਹੋਈ ਸੀ। ਭਾਵੇਂ ਉਸ ਰਾਸ਼ਨ ਵਿੱਚੋਂ ਕਿਸੇ ਕੋਲ ਇੱਕ ਭੋਰਾ ਵੀ ਨਹੀਂ ਸੀ ਰਿਹਾ ਜਿਹੜਾ ਕੁਆਟਰ ਮਾਸਟਰ ਹਸਪਤਾਲੋਂ ਲਿਆਇਆ ਸੀ, ਪਰ ਉਹ ਸੱਭੇ ਹੀ ਸੁਹਣੇ ਰੌਂ ਵਿੱਚ ਸਨ, ਉਹਨਾਂ ਨੂੰ ਆਸ ਸੀ ਕਿ ਅਰਾਮ ਤੇ ਓਟ ਹੁਣ ਬਹੁਤੀ ਦੂਰ ਨਹੀਂ।

"ਕੀ ਤੈਂ ਸੁਣਿਐਂ ਜੋ ਕੁੱਝ ਉਸ ਆਖਿਐ?" ਮੋਰੋਜ਼ਕੇ ਨੇ ਅੱਖ ਝਮਕਦਿਆਂ ਪੁਛਿਆ। "ਦੂਬੋਵ ਨੂੰ ਇਹਦਾ ਪਤਾ ਹੋਣੈ ਚਾਹੀਦੈ, ਠੀਕ ਏ ਨਾ, ਜਣਿਆਂ?" ਤੇ ਉਹ ਹੈਰਾਨੀ ਤੇ ਖ਼ੁਸ਼ੀ ਵਿੱਚ ਹੱਸਿਆ ਕਿਉਂਕਿ ਪਲਟਨ ਦਾ ਕਮਾਂਡਰ ਗਨਚਾਰੇਨਕੇ ਨਾਲ਼ ਨਹੀਂ ਸਗੋਂ ਉਹਦੇ ਨਾਲ਼ ਸਹਿਮਤ ਹੋਇਆ ਸੀ।

"ਆਪਣੇ ਲੋਕਾਂ ਬਾਰੇ ਇੰਜ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ," ਗਨਚਾਰੇਨਕੇ ਨੇ ਉੱਕਾ ਹੀ ਹਾਰ ਨਾ ਮੰਨਦਿਆਂ ਕਿਹਾ। "ਠੀਕ, ਪਿੰਡ ਵਿੱਚ ਤੁਹਾਡਾ ਕੋਈ ਸਾਕ ਸੰਬੰਧੀ ਨਹੀਂ — ਪਰ ਨੁਕਤਾ ਇਹ ਨਹੀਂ। ਮੇਰਾ ਵੀ ਹੁਣ ਓਥੇ ਕੋਈ ਨਹੀਂ। ਪਰ ਸਾਡੇ ਖਾਣ ਦੇ ਬੰਦਿਆਂ ਨੂੰ ਲਓ। ਇਹ ਠੀਕ ਏ ਤੂੰ ਯੂਰਾਲ ਤੋਂ ਆਇਐਂ, ਪਰ ਮੋਰੋਜ਼ਕੇ ਬਾਰੇ ਕੀ ਖ਼ਿਆਲ ਆ? ਉਹਨੇ ਤਾਂ ਛੁੱਟ ਖਾਣ ਦੇ ਹੋਰ ਕੁੱਝ ਵੀ ਨਹੀਂ ਨਾ ਵੇਖਿਆ।"

"ਕੀ ਮਤਲਬ ਐ ਤੇਰਾ—ਕੁੱਝ ਵੀ ਨਹੀਂ ਵੇਖਿਆ?" ਮੋਰੋਜ਼ਕੇ ਨੇ ਦੁਖਕੇ ਖ਼ਫ਼ਗੀ ਨਾਲ਼ ਪੁਛਿਆ। "ਕਿਉਂ, ਮੋਰਚੇ 'ਤੇ ਮੈਂ—"

"ਚੁੱਪ ਰਹੁ!" ਦੂਬੋਵ ਨੇ ਆਪਣਾ ਹੱਥ ਹਿਲਾਂਦਿਆਂ ਉਹਦੀ ਗੱਲ ਟੁੱਕੀ। "ਉਹਨੂੰ ਆਪਣੀ ਗੱਲ ਕਹਿ ਲੈਣ ਦੇ।"

"ਤੁਹਾਡੀ ਖਾਣ ਇੱਕ ਪਿੰਡ ਦੇ ਛੁਟ ਹੋਰ ਕੁੱਝ ਨਹੀਂ," ਗਨਚਾਰੇਨਕੇ ਨੇ ਠਰ੍ਹੰਮੇ ਨਾਲ਼ ਕਿਹਾ। "ਪਹਿਲੀ ਗਲ ਤਾਂ ਇਹ ਕਿ ਹਰ ਇੱਕ ਦਾ ਆਪਣਾ ਆਪਣਾ ਬਗ਼ੀਚਾ ਏ। ਤੁਹਾਡੇ ਅੱਧੇ ਲੋਕ ਸਰਦੀਆਂ ਵਿੱਚ ਇੱਥੇ ਕੰਮ ਕਰਨ ਆਉਂਦੇ ਨੇ ਤੇ ਗਰਮੀਆਂ ਵਿੱਚ ਆਪੋ ਆਪਣੇ ਪਿੰਡਾਂ ਨੂੰ ਮੁੜ ਜਾਂਦੇ ਨੇ। ਉੱਥੇ ਤਾਂ ਬਾਰਾਸਿੰਘੇ ਵੀ ਵਾੜੇ ਵਿੱਚ ਡੱਕੇ ਸੂਰਾਂ ਵਾਂਗ ਬੋਲਦੇ ਨੇ। ਮੈਂ ਤੁਹਾਡੀ ਖਾਣ ਤੱਕੀ ਆ ਤੇ ਮੈਂ ਸਭ ਜਾਣਨਾ ਆਂ।"

"ਕੀ ਆਖਿਐ, ਪਿੰਡ?" ਦੂਬੋਵ ਨੇ ਗਨਚਾਰੇਨਕੇ ਦੀ ਗਲ ਨਾ ਸਮਝਦਿਆਂ ਹੈਰਾਨ ਹੋ ਕੇ ਪੁਛਿਆ।

"ਹੋਰ ਕੀ? ਤੁਹਾਡੀਆਂ ਵਹੁਟੀਆਂ ਬਾਗ਼ਾਂ 'ਚ ਖੱਪ ਬੜੀ ਪਾਉਂਦੀਆਂ ਨੇ, ਆਲੇ ਦੁਆਲੇ ਦੇ ਸਭੋ ਵਾਸੀ ਕਿਸਾਨ ਨੇ। ਕੀ ਇਸ ਗੱਲ ਦਾ ਅਸਰ ਵੀ ਨਹੀਂ ਪੈਂਦਾ? ਹਾਂ, ਜ਼ਰੂਰ

ਪੈਂਦੈ!" ਤੇ ਆਪਣੀ ਆਦਤ ਅਨੁਸਾਰ ਗਨਚਾਰੇਨਕੋ ਨੇ ਆਪਣੇ ਹੱਥ ਦੀ ਤਲੀ ਨਾਲ਼ ਵਾ ਨੂੰ ਕੱਟਿਆ।

"ਬੇਸ਼ੱਕ ਇਹਦਾ ਅਸਰ ਪੈਂਦੈ," ਦੁਬੋਵ ਨੇ ਗ਼ੈਰ ਯਕੀਨੀ ਨਾਲ਼ ਇਹ ਸੋਚਦਿਆਂ, ਕਿ ਕੀ ਇਸ ਵਿੱਚ "ਕੋਲਾ ਖਾਣ ਵਾਲਿਆਂ" ਲਈ ਕੋਈ ਨਮੋਸ਼ੀ ਦੀ ਗਲ ਤਾਂ ਨਹੀਂ, ਕਿਹਾ।

"ਖ਼ੈਰ, ਗੱਲ ਇੰਜ ਈ ਏ, ਤੇ ਹੁਣ ਸ਼ਹਿਰ ਨੂੰ ਲਓ। ਕੀ ਸਾਡੇ ਸ਼ਹਿਰ ਵੱਡੇ ਵੱਡੇ ਨੇ, ਤੇ ਕੀ ਸਾਡੇ ਦੇਸ਼ ਵਿੱਚ ਬਹੁਤ ਸਾਰੇ ਸ਼ਹਿਰ ਨੇ? ਹਜ਼ਾਰਾਂ ਮੀਲਾਂ ਤੱਕ—ਪਿੰਡ ਹੀ ਪਿੰਡ ਨਜ਼ਰ ਆਉਂਦੇ ਨੇ, ਹੋਰ ਕੁੱਝ ਵੀ ਨਾ। ਕੀ ਇਹਦਾ ਅਸਰ ਪੈਂਦੈ?"

"ਠਹਿਰ!" ਪਲਟਨ ਦੇ ਕਮਾਂਡਰ ਨੇ ਘਾਬਰਦਿਆਂ ਕਿਹਾ। "ਹਜ਼ਾਰਾਂ ਮੀਲ ਤੱਕ, ਤੂੰ ਆਹਨੈਂ? ਛੁਟ ਪਿੰਡਾਂ ਦੇ ਹੋਰ ਕੁੱਝ ਵੀ ਨਾ? ਠੀਕ, ਤੇਰੀ ਗੱਲ ਠੀਕ ਆ। ਇਹਦਾ ਅਸਰ ਪੈਂਦੈ। ਤਾਂ ਹੋਇਆ ਕੀ?

"ਚੰਗਾ ਫਿਰ, ਸਿੱਟਾ ਇਹ ਨਿਕਲਿਆ — ਕਿ ਸਾਡੇ ਵਿੱਚੋਂ ਹਰਿਕ ਵਿੱਚ ਕਿਸਾਨ ਦਾ ਕੁੱਝ ਨਾ ਕੁੱਝ ਅੰਸ਼ ਜ਼ਰੂਰ ਐ," ਗਨਚਾਰੇਨਕੋ ਨੇ ਦੁਬੋਵ ਦੀ ਹਰ ਦਲੀਲ ਦਾ ਖੰਡਨ ਕਰ ਕੇ ਆਪਣੀ ਗੱਲ ਦਾ ਮੁੱਢ ਫੜਦਿਆਂ ਕਿਹਾ।

"ਕੁੱਜੇ ਵਿੱਚ ਸਮੁੰਦਰ ਬੰਦ ਕਰ ਦਿੱਤਾ!" ਮੋਰੋਜ਼ਕੋ ਨੇ ਪ੍ਰਸ਼ੰਸਾ ਨਾਲ਼ ਭਰਦਿਆਂ ਕਿਹਾ। ਦੁਬੋਵ ਦੇ ਬਹਿਸ ਵਿੱਚ ਸ਼ਾਮਲ ਹੋਣ ਪਿਛੋਂ ਬਹਿਸਣ ਵਾਲਿਆਂ ਦੀ ਸਮਝ ਦੀ ਦ੍ਰਿਸ਼ਟੀ ਤੋਂ ਹੀ ਮੋਰੋਜ਼ਕੋ ਨੂੰ ਇਸ ਵਿੱਚ ਦਿਲਚਸਪੀ ਸੀ। "ਇਹਨੇ ਤੈਨੂੰ ਮਾਤ ਪਾ ਦਿਤੈ, ਜਣਿਆਂ, ਤੂੰ ਮੋੜਵਾਂ ਵਾਰ ਨਹੀਂ ਕਰ ਸਕਦਾ!"

"ਇਹਨਾਂ ਸਭ ਗੱਲਾਂ ਦਾ ਇਹ ਮਤਲਬ ਆ," ਗਨਚਾਰੇਨਕੋ ਨੇ ਦੁਬੋਵ ਨੂੰ ਸੰਭਲਣ ਦਾ ਮੌਕਾ ਨਾ ਦੇਂਦਿਆਂ ਆਖਿਆ, "ਕਿ ਸਾਨੂੰ ਤੇ — ਤੈਨੂੰ ਵੀ ਮੋਰੋਜ਼ਕਿਆ— ਕਿਸਾਨ ਅੱਗੇ ਨਖ਼ਰੇ ਨਹੀਂ ਕਰਨੇ ਚਾਹੀਦੇ। ਵੇਖੇਂ ਨਾ, ਕਿਸਾਨ ਤੋਂ ਬਿਨਾਂ ਅਸੀਂ..." ਉਹਨੇ ਆਪਣਾ ਸਿਰ ਹਿਲਾਇਆ ਤੇ ਚੁੱਪ ਕਰ ਗਿਆ, ਤੇ ਇਹ ਗੱਲ ਸਾਫ਼ ਸੀ ਕਿ ਦੁਬੋਵ ਨੇ ਇਸ ਪਿਛੋਂ ਜੋ ਕੁੱਝ ਵੀ ਕਿਹਾ ਉਹਦੇ ਨਾਲ਼ ਉਹਦੀ ਰਾਏ ਨਹੀਂ ਸੀ ਬਦਲਾਈ ਜਾ ਸਕਦੀ।

"ਡਾਢਾ ਹੁਸ਼ਿਆਰ ਏ ਜਣਾ!" ਮੋਰੋਜ਼ਕੋ ਨੇ ਚੋਰੀ ਚੋਰੀ ਗਨਚਾਰੇਨਕੋ ਵਲ ਵੇਖਦਿਆਂ ਤੇ ਉਹਦੇ ਲਈ ਵਧਦਾ ਹੋਇਆ ਆਦਰ ਮਹਿਸੂਸਦਿਆਂ ਕਿਹਾ। "ਉਹਨੇ ਜਣੇ ਦਾ ਇੰਜ ਕਾਫ਼ੀਆ ਤੰਗ ਕਰ ਦਿੱਤਾ ਕਿ ਹਿਲਣ ਨਹੀਂ ਦਿੱਤਾ।" ਮੋਰੋਜ਼ਕੋ ਨੇ ਸਮਝ ਲਿਆ ਕਿ ਸਭਨਾਂ ਵਾਂਗ ਗਨਚਾਰੇਨਕਾ ਵੀ ਗ਼ਲਤੀਆਂ ਕਰ ਸਕਦਾ ਸੀ, ਤੇ ਉਹਦੀ ਗੱਲ ਸਦਾ ਠੀਕ ਨਹੀਂ ਸੀ—ਮਿਸਾਲ ਵਜੋਂ, ਮੋਰੋਜ਼ਕੋ ਨੂੰ ਇਹ ਪੱਕਾ ਨਿਸ਼ਚਾ ਨਹੀਂ ਸੀ ਕਿ ਉਹਦੇ ਅੰਦਰ ਕੁੱਝ ਨਾ ਕੁੱਝ ਕਿਸਾਨ ਜ਼ਰੂਰ ਹੈ, ਭਾਵੇਂ ਗਨਚਾਰੇਨਕੋ ਨੂੰ ਇਹਦਾ ਯਕੀਨ ਹੋਇਆ ਜਾਪਦਾ ਸੀ; ਫਿਰ ਵੀ ਉਹਨੂੰ ਹੋਰ ਕਿਸੇ ਵੀ ਨਾਲ਼ੋਂ ਗਨਚਾਰੇਨਕੋ ਵਿੱਚ ਬਹੁਤਾ ਭਰੋਸਾ ਸੀ। ਮੋਰੋਜ਼ਕੋ ਦੀਆਂ ਨਜ਼ਰਾਂ ਵਿੱਚ ਉਹ "ਨੱਢਿਆਂ ਵਿੱਚੋਂ ਇੱਕ ਸੀ," ਉਹ ਇੱਕ ਅਜਿਹਾ ਬੰਦਾ ਸੀ ਜਿਹੜਾ "ਸਮਝ" ਸਕਦਾ ਸੀ; ਤੇ ਵੱਡੀ ਗੱਲ ਇਹ, ਉਹ ਵਾਧੂ ਗੱਪਾਂ ਨਹੀਂ ਸੀ ਮਾਰਦਾ ਤੇ

ਨਾ ਉਹ ਹੱਡ-ਰੱਖ ਈ ਸੀ। ਉਹਦੇ ਵੱਡੇ ਵੱਡੇ ਤੇ ਤਕੜੇ ਹੱਥ ਸਦਾ ਕੰਮ ਲਈ ਕਾਹਲੇ ਸਨ; ਪਹਿਲੀ ਨਜ਼ਰੇ ਤਾਂ ਉਹ ਹੌਲੀ ਹੌਲੀ ਕੰਮ ਕਰਦੇ ਲਗਦੇ ਪਰ ਅਸਲ ਵਿੱਚ ਉਹ ਡਾਢੇ ਹੁਸ਼ਿਆਰ ਸਨ; ਉਹਨਾਂ ਦੀ ਹਰ ਇੱਕ ਹਰਕਤ ਬੜੀ ਸੁਚੱਜੀ ਤੇ ਸਹੀ ਸੀ।

ਮੋਰੋਜ਼ਕੇ ਤੇ ਗਨਚਾਰੇਨਕੇ ਦੇ ਸਬੰਧ ਛਾਪੇਮਾਰਾਂ ਦੀ ਸੱਚੀ ਦੋਸਤੀ ਦੀ ਉਸ ਪਹਿਲੀ ਮੰਜ਼ਲ 'ਤੇ ਅੱਪੜ ਗਏ ਜਿੱਥੇ ਉਹਨਾਂ ਦੇ ਸਾਥੀ ਉਹਨਾਂ ਬਾਰੇ ਕਹਿੰਦੇ ਸਨ, "ਉਹ ਇੱਕੋ ਓਵਰਕੋਟ ਹੇਠ ਸੌਂਦੇ ਹਨ, ਉਹ ਇੱਕੋ ਪਿਆਲੇ ਵਿੱਚ ਖਾਂਦੇ ਹਨ।"

ਗਨਚਾਰੇਨਕੇ ਨਾਲ਼ ਰੋਜ਼ਾਨਾ ਮੇਲ-ਜੋਲ ਸਦਕਾ ਮੋਰੋਜ਼ਕਾ ਆਪਣੇ ਆਪ ਨੂੰ ਵੀ ਇੱਕ ਇਮਾਨਦਾਰ ਛਾਪਾਮਾਰ ਸਮਝਣ ਲੱਗਾ, ਉਹਦਾ ਘੋੜਾ ਬਣਿਆ ਸੰਵਾਰਿਆ ਹੁੰਦਾ, ਸਾਜ਼ ਠੀਕ ਠਾਕ ਹੁੰਦਾ; ਉਹਦੀ ਰਫ਼ਲ ਲਿਸ਼ ਲਿਸ਼ ਕਰਦੀ ਤੇ ਸ਼ੀਸ਼ੇ ਵਾਂਗ ਚਮਕਦੀ; ਲੜਾਈ ਵਿੱਚ ਉਹ ਸਭ ਤੋਂ ਮੂਹਰੇ ਹੁੰਦਾ ਤੇ ਉਹਦੇ 'ਤੇ ਸਦਾ ਭਰੋਸਾ ਕੀਤਾ ਜਾ ਸਕਦਾ ਸੀ, ਤੇ ਇਸੇ ਕਰਕੇ ਸਭੇ ਸਾਥੀ ਉਹਨੂੰ ਪਸੰਦ ਕਰਦੇ ਤੇ ਸਤਕਾਰਦੇ ਸਨ। ਤੇ ਇਹ ਗੱਲ ਉਹਨੂੰ ਵਿਸਰ-ਭੋਲੇ ਹੀ ਅਰੋਗ ਤੇ ਸੂਝਵਾਨ ਜ਼ਿੰਦਗੀ ਦੇ ਪਿੜ ਵਿੱਚ ਲੈ ਗਈ, ਜਿਹੜੀ ਉਹਨੂੰ ਜਾਪਦਾ ਸੀ, ਗਨਚਾਰੇਨਕਾ ਅਜਿਹੀ ਜ਼ਿੰਦਗੀ ਜੀਊ ਰਿਹਾ ਸੀ ਜਿਸ ਵਿੱਚ ਨਿਕੰਮੇ ਤੇ ਵਿਹਲੇ ਵਿਚਾਰਾਂ ਲਈ ਉੱਕਾ ਹੀ ਕੋਈ ਥਾਂ ਨਹੀਂ ਸੀ।

"ਠਹਿਰੋ! ਠਹਿਰੋ!" ਮੁਹਰਲੇ ਬੰਦਿਆਂ ਨੇ ਉੱਚੀ ਅਵਾਜ਼ ਵਿੱਚ ਕਿਹਾ। ਇਹ ਹੁਕਮ ਸਾਰੇ ਦੇ ਸਾਰੇ ਦਸਤੇ ਵਿੱਚ ਫਿਰ ਗਿਆ। ਮੁਹਰਲੇ ਬੰਦੇ ਖਲੋ ਗਏ ਪਰ ਪਿਛਲੇ ਕਤਾਰ ਤੋੜਦੇ ਅਗਾਂਹ ਹੁੰਦੇ ਗਏ। ਕੁੱਜ ਇੱਕ ਸਕਿੰਟਾਂ ਪਿਛੋਂ ਗਿਰਝ ਵਾਂਗ ਝਪਟਦਿਆਂ ਮਿਤੇਲਿਤਸਾ ਉਡ ਕੇ ਕੋਲੋਂ ਦੀ ਲੰਘਿਆ, ਤੇ ਉਹਦੀ ਇੱਕ ਆਜੜੀ ਵਾਲੀ ਸੁਹਣੀ ਘੁੜ ਸਵਾਰੀ ਲਈ ਅਚੇਤ ਮਾਣ ਨਾਲ਼ ਭਰੀਆਂ ਪੂਰੇ ਦਸਤੇ ਦੀਆਂ ਨਜ਼ਰਾਂ ਨੇ ਉਹਦਾ ਪਿਛਾ ਕੀਤਾ, ਘੁੜ ਸਵਾਰੀ ਜੀਹਦਾ ਕਿਸੇ ਕਿਸਮ ਦੀ ਫ਼ੌਜੀ ਸਿਖਲਾਈ ਨਾਲ਼ ਦੂਰ ਦਾ ਵੀ ਵਾਸਤਾ ਨਹੀਂ ਸੀ।

"ਮੇਰਾ ਖ਼ਿਆਲ ਐ ਮੈਂ ਆਪੀਂ ਉਥੇ ਜਾ ਕੇ ਵੇਖਾਂ ਕਿ ਕੀ ਹੋਇਐ," ਦੁਬੋਵ ਨੇ ਕਿਹਾ।

ਉਹ ਝਟ ਕੁ ਪਿਛੋਂ ਖਿਝਿਆ ਹੋਇਆ ਮੁੜਿਆ। ਉਹ ਆਪਣੇ ਗ਼ੁੱਸੇ ਨੂੰ ਲੁਕਾਉਣ ਦਾ ਜਤਨ ਕਰ ਰਿਹਾ ਸੀ।

"ਮਿਤੇਲਿਤਸਾ ਮੁਢਲੀ ਦੇਖ ਭਾਲ ਲਈ ਜਾ ਰਿਹੈ, ਤੇ ਅਸੀਂ ਰਾਤ ਇਥੇ ਈ ਕਟਾਂਗੇ," ਉਹਨੇ ਆਪਣੇ ਆਪ 'ਤੇ ਕਾਬੂ ਪਾਉਂਦਿਆਂ ਭੁੱਖ ਤੇ ਗ਼ੁੱਸੇ ਦੇ ਲਹਿਜੇ ਵਿੱਚ ਕਿਹਾ।

"ਇਹ ਕੀ? ਬਿਨਾਂ ਕੁੱਝ ਖਾਧੇ ਪੀਤੇ? ਕੀ ਪਏ ਸੋਚਦੇ ਨੇ ਉਹ ਓਥੇ?" ਆਲੇ ਦੁਆਲੇ ਖਲੋਤੇ ਜੁਆਨਾਂ ਚੀਕ ਕੇ ਆਖਿਆ। "ਇਹਨੂੰ ਅਰਾਮ ਪਏ ਆਂਹਦੇ ਨੇ ਉਹ!"

"ਸੜ ਗਈ ਕਿਸਮਤ!" ਮੋਰਜ਼ਕਾ ਉਹਨਾਂ ਵਿੱਚ ਸ਼ਾਮਲ ਹੁੰਦਿਆਂ ਬੋਲਿਆ।

ਮੂਹਰਲੇ ਬੰਦੇ ਪਹਿਲਾਂ ਹੀ ਘੋੜਿਆਂ ਤੋਂ ਲਹਿ ਰਹੇ ਸਨ।

ਲੇਵਿਨਸਨ ਨੇ ਰਾਤੀਂ ਤਾਇਗਾ ਵਿੱਚ ਡੇਰੇ ਲਾਉਣ ਦਾ ਫ਼ੈਸਲਾ ਕੀਤਾ ਕਿਉਂ ਜੁ

ਉਹਨੂੰ ਯਕੀਨ ਨਹੀਂ ਸੀ ਖੌਨੀਖੇਦਜ਼ਾ ਦੀਆਂ ਹੇਠਲੀਆਂ ਵਾਦੀਆਂ 'ਤੇ ਦੁਸ਼ਮਣ ਦਾ ਕਬਜ਼ਾ ਨਹੀਂ। ਫਿਰ ਵੀ ਉਹਨੂੰ ਆਸ ਸੀ ਕਿ ਜੇ ਦੁਸ਼ਮਣ ਉਥੇ ਹੋਇਆ ਵੀ, ਉਹ ਉਥੋਂ ਨਿਕਲ ਕੇ ਤੂਦੋ-ਵਾਕੂ ਵਾਦੀ ਵਿੱਚ ਜਾ ਪੁਜੇਗਾ, ਜਿੱਥੇ ਘੋੜਿਆਂ ਤੇ ਅੰਨ ਦਾਣੇ ਦੀ ਕਮੀ ਨਹੀਂ।

ਸਾਰੇ ਰਾਹ ਆਪਣੀ ਵੱਖੀ ਵਿੱਚ ਅਸਹਿ ਤ੍ਰਾਟਾਂ ਕਰਕੇ ਉਹ ਡਾਢਾ ਦੁਖੀ ਰਿਹਾ। ਇਹ ਪੀੜ ਦਿਨੋ ਦਿਨ ਵਧਦੀ ਹੀ ਗਈ; ਹੁਣ ਤੱਕ ਉਹਨੂੰ ਇਹ ਪਤਾ ਲੱਗ ਗਿਆ ਸੀ ਕਿ ਥਕੇਵੇਂ ਤੇ ਲਹੂ-ਘਾਟ ਦੇ ਕਾਰਨ ਪੈਦਾ ਹੋਈ ਇਹ ਪੀੜ ਸਿਰਫ਼ ਹਫ਼ਤਿਆਂ ਦੇ ਅਰਾਮ ਤੇ ਚੰਗੀ ਖ਼ੁਰਾਕ ਨਾਲ਼ ਹੀ ਹਟ ਸਕਦੀ ਹੈ। ਪਰ ਕਿਉਂਕਿ ਉਹਨੂੰ ਇਸ ਗੱਲ ਦਾ ਹੋਰ ਵੀ ਪਕੇਰਾ ਯਕੀਨ ਸੀ ਕਿ ਇਹ ਰਜਵਾਂ ਅਰਾਮ ਤੇ ਚੰਗੀ ਖ਼ੁਰਾਕ ਉਹਨੂੰ ਅਜੇ ਬੜਾ ਚਿਰ ਨਹੀਂ ਮਿਲ ਸਕਣ ਲੱਗੇ। ਉਹਨੇ ਆਪਣੇ ਆਪ ਨੂੰ ਇਸ ਗੱਲ ਦਾ ਯਕੀਨ ਦੁਆਂਦਿਆਂ ਕਿ ਇਹ ਤਾਂ "ਐਵੇਂ ਮਾੜੀ ਜਿਹੀ ਕਸਰ" ਹੈ, ਕਿ ਇਹ ਦੁਖ ਤਾਂ ਉਹਨੂੰ ਹਮੇਸ਼ਾਂ ਤੋਂ ਹੀ ਹੈ, ਤੇ ਇਹ ਉਹਦੇ ਉਹ ਕੰਮ ਸਿਰੇ ਚਾੜ੍ਹਨ ਦੇ ਰਾਹ ਵਿੱਚ ਰੋਕ ਨਹੀਂ ਬਣ ਸਕਦਾ ਜੀਹਨੂੰ ਪਰਵਾਨ ਚੜ੍ਹਾਉਣਾ ਉਹਦੇ ਖ਼ਿਆਲ ਵਿੱਚ ਉਹਦਾ ਫ਼ਰਜ਼ ਹੈ, ਉਹਨੇ ਆਪਣੇ ਆਪ ਨੂੰ ਆਪਣੀ ਨਵੀਂ ਹਾਲਤ ਅਨੁਸਾਰ ਢਾਲਣ ਦਾ ਜਤਨ ਕੀਤਾ।

"ਤੇ ਮੈਂ ਆਖਨਾਂ ਸਾਨੂੰ ਰੁਕਣਾ ਨਹੀਂ ਚਾਹੀਦਾ, ਅਗਾਂਹ ਜਾਣਾ ਚਾਹੀਦੈ," ਕੁਬਰਾਕ ਨੇ ਲੇਵਿਨਸਨ ਦੀ ਗੱਲ ਅਣਸੁਣੀ ਕਰਦਿਆਂ ਤੇ ਆਪਣੇ ਸਮੂਰਦਰ ਬੂਟਾਂ ਵੱਲ ਝਾਕਦਿਆਂ ਉਸ ਆਦਮੀ ਦੀ ਅੱਖੜ ਜ਼ਿੱਦ ਨਾਲ਼ ਕਿਹਾ ਜੀਹਨੂੰ ਆਪਣੀ ਖਾਣ ਦੀ ਇੱਛਾ ਤੋਂ ਛੁਟ ਹੋਰ ਕਾਸੇ ਦੀ ਵੀ ਪਰਵਾਹ ਨਹੀਂ।

"ਖ਼ੈਰ, ਜੇ ਤੂੰ ਨਹੀਂ ਰੁਕ ਸਕਦਾ, ਤੂੰ ਅੱਗੇ ਜਾ ਸਕਨੈਂ। ਹਾਂ, ਕਿਸੇ ਨੂੰ ਆਪਣੀ ਜ਼ਿੰਮੇਵਾਰੀ ਸੌਂਪ ਜਾ ਤੇ ਆਪ ਚਲਾ ਜਾ। ਪਰ ਸਾਰੀ ਕੰਪਨੀ ਨੂੰ ਖਤਰੇ ਵਿੱਚ ਪਾਣ ਦੀ ਕੋਈ ਦਲੀਲ ਨਹੀਂ।"

ਲੇਵਿਨਸਨ ਦੇ ਲਹਿਜੇ ਤੋਂ ਜਾਪਦਾ ਸੀ ਕਿ ਕੁਬਰਾਕ ਅਜਿਹਾ ਕਰਨ 'ਤੇ ਜ਼ੋਰ ਪਾਂਦਾ ਰਿਹਾ ਹੈ।

"ਭਰਾਵਾ, ਜਾਹ ਤੇ ਸੰਤਰੀਆਂ ਦੇ ਪਹਿਰੇ ਲੁਆ," ਉਹਨੇ ਪਲਟਨ ਕਮਾਂਡਰ ਦੀ ਇੱਕ ਹੋਰ ਗੱਲ ਨਾ ਗੌਲਦਿਆਂ ਕਿਹਾ। ਪਰ ਇਹ ਵੇਖ ਕੇ ਕੁਬਰਾਕ ਆਪਣੀ ਅੜੀ ਨਹੀਂ ਛੱਡ ਰਿਹਾ, ਉਹਨੇ ਚਾਣਚੱਕ ਤਿਊੜੀਆਂ ਪਈਆਂ ਤੇ ਕਰੜਿਆਂ ਹੋ ਕੇ ਪੁਛਿਆ, "ਕੀ ?"

ਕੁਬਰਾਕ ਨੇ ਸਿਰ ਚੁੱਕਿਆ ਤੇ ਅੱਖ ਝਮਕੀ।

"ਸੜਕ ਦੇ ਹੇਠਾਂ ਵਲ ਘੁੜ-ਸਵਾਰ ਗਸ਼ਤ ਭੇਜ," ਲੇਵਿਨਸਨ ਨੇ ਆਪਣੀ ਅਵਾਜ਼ ਵਿੱਚ ਮਾੜੀ ਜਿਹੀ ਮਸਕਰੀ ਨਾਲ਼ ਕਿਹਾ ਜਿਵੇਂ ਕਿ ਉਹਦੀ ਵਾਦੀ ਸੀ। "ਤੇ ਪਿਛਵਾੜੇ ਵਿੱਚ ਅੱਧੇ ਕੁ ਮੀਲ 'ਤੇ, ਉਸ ਨਦੀ 'ਤੇ ਜੀਹਨੂੰ ਅਸੀਂ ਪਾਰ ਕਰਕੇ ਆਏ ਆਂ, ਪਹਿਰਾ ਲਾ ਦੇ। ਸਮਝਿਐਂ ?"

"ਹਾਂ," ਕੁਬਰਾਕ ਨੇ ਸੋਚੀਂ ਪੈਂਦਿਆਂ ਬੁੜਬੁੜ ਕੀਤੀ ਕਿ ਉਹ ਜੋ ਕਹਿਣਾ ਚਾਹੁੰਦਾ ਹੈ, ਉਹਦੀ ਥਾਂ ਇਹ ਕਿਉਂ ਆਖ ਰਿਹਾ ਹੈ। "ਘਰੇਰੂ ਨਾ ਹੋਵੇ ਤੇ!" ਉਹਨੇ ਸੋਚਿਆ,

ਲੇਵਿਨਸਨ ਲਈ ਉਹਦੀ ਅਚੇਤ ਘਿਰਣਾ ਨੂੰ ਆਦਰ ਦੀ ਭਾਵਨਾ ਨੇ ਨਰਮਾਅ ਤੇ ਇਸ ਵਿੱਚ ਆਪਣੇ ਆਪ ਲਈ ਤਰਸ ਰਲਾ ਦਿੱਤਾ ਸੀ।

ਰਾਤੀਂ ਚਾਣਚੱਕ ਅੱਖ ਖੁਲ੍ਹਣ ਤੇ ਜਿਵੇਂ ਕਿ ਕੁੱਝ ਚਿਰ ਤੋਂ ਉਹਦੀ ਆਦਤ ਹੋ ਗਈ ਸੀ, ਲੇਵਿਨਸਨ ਨੂੰ ਕੁਬਰਾਕ ਨਾਲ਼ ਹੋਈ ਆਪਣੀ ਗਲਬਾਤ ਚੇਤੇ ਆਈ। ਉਹਨੇ ਸਿਗਰਟ ਸੁਲਗਾਈ ਤੇ ਸੰਤਰੀਆਂ ਦੇ ਦੇਖ ਭਾਲ ਲਈ ਬਾਹਰ ਗਿਆ।

ਧੁਖਦੀਆਂ ਧੂਣੀਆਂ ਵਿੱਚ ਉਹ ਬੜਾ ਸੰਭਲ ਸੰਭਲ ਕੇ ਕਦਮ ਪੁਟ ਰਿਹਾ ਸੀ ਤਾਂ ਜੁ ਕਿਤੇ ਕਿਸੇ ਦੇ ਓਵਰਕੋਟ ’ਤੇ ਉਹਦਾ ਪੈਰ ਨਾ ਟਿਕ ਜਾਵੇ। ਸੱਜੇ ਪਾਸੇ ਧੁਰ ਸਿਰੇ ’ਤੇ ਅੱਗ ਬਾਕੀ ਥਾਵਾਂ ਨਾਲ਼ੋਂ ਬਹੁਤੀ ਤੇਜ਼ ਬਲ ਰਹੀ ਸੀ; ਕੈਂਪ ਦਾ ਪਹਿਰੇਦਾਰ ਉੱਥੇ ਲੱਤਾਂ ਪਸਾਰੀ ਬੈਠਾ ਸੀ ਤੇ ਆਪਣੀਆਂ ਤਲੀਆਂ ਉਹਨੇ ਲਾਟ ਦੇ ਨੇੜੇ ਫੈਲਾਈਆਂ ਹੋਈਆਂ ਸਨ। ਇਹ ਸਾਫ਼ ਜ਼ਾਹਰ ਸੀ ਕਿ ਉਹਦੇ ਖ਼ਿਆਲ ਕਿਤੇ ਦੂਰ ਉਡ ਰਹੇ ਸਨ; ਉਹਦੀ ਭੇਡ ਦੀ ਖੱਲ ਦੀ ਕਾਲੀ ਟੋਪੀ ਸਿਰ ਦੇ ਪਿਛਲੇ ਪਾਸੇ ਖਿਸਕ ਗਈ ਸੀ, ਉਹਦੀਆਂ ਅੱਖਾਂ ਚੁਪੱਟ ਖੁਲ੍ਹੀਆਂ ਤੇ ਅਲਸਾਈਆਂ ਸਨ, ਤੇ ਉਹਦੇ ਬੁਲ੍ਹ ਇੱਕ ਸਾਊ ਤੇ ਛੁਡੈਹਰੀ ਜਿਹੀ ਮੁਸਕਣੀ ਵਿੱਚ ਫੈਲੇ ਹੋਏ ਸਨ। “ਰਤਾ ਵੇਖੋਂ ਇਹਨੂੰ!” ਲੇਵਿਨਸਨ ਨੇ ਕਿਸੇ ਕਾਰਨ ਠੀਕ ਇਹ ਲਫ਼ਜ਼ ਚੁਣਦਿਆਂ ਸੋਚਿਆ ਤੇ ਖ਼ੁਸ਼ੀ ਤੇ ਚਿੰਤਾ ਦੀ ਉਸ ਮਿਲੀ ਜੁਲੀ ਤੇ ਅਸਪਸ਼ਟ ਜਿਹੀ ਭਾਵਨਾਂ ਨੂੰ ਪ੍ਰਗਟ ਕੀਤਾ, ਜੀਹਨੇ ਇਹਨਾਂ ਨੀਲੀਆਂ ਧੁਖ਼ਦੀਆਂ ਅੱਗਾਂ ਤੇ ਮੁਸਕ੍ਰਾਂਦੇ ਪਹਿਰੇਦਾਰ ਨੂੰ ਤਕਦਿਆਂ ਤੇ ਉਹਨਾਂ ਲੁਕਵੇਂ ਖ਼ਤਰਿਆਂ ਦਾ ਖ਼ਿਆਲ ਆਉਂਦਿਆਂ ਹੀ ਉਹਦੇ ਮਨ ’ਤੇ ਕਬਜ਼ਾ ਕਰ ਲਿਆ ਸੀ, ਜਿਹੜੇ ਰਾਤੀਂ ਉਹਦੀ ਉਡੀਕ ਵਿੱਚ ਸਨ।

ਉਹ ਹੋਰ ਵੀ ਵਧੇਰੇ ਹੁਸ਼ਿਆਰੀ ਤੇ ਸੰਭਾਲ ਨਾਲ਼ ਅਗਾਂਹ ਲੰਘ ਗਿਆ, ਇਸ ਕਰਕੇ ਨਹੀਂ ਕਿ ਉਹ ਅਣ–ਗੌਲਿਆ ਰਹਿਣਾ ਚਾਹੁੰਦਾ ਸੀ, ਸਗੋਂ ਇਸ ਵਾਸਤੇ ਕਿ ਉਹ ਪਹਿਰੇਦਾਰ ਦੀ ਮੁਸਕ੍ਰਾਹਟ ਨੂੰ ਡਰਾਉਣਾ ਨਹੀਂ ਸੀ ਚਾਹੁੰਦਾ। ਪਹਿਰੇਦਾਰ ਅਜੇ ਵੀ ਆਪਣੇ ਖ਼ਿਆਲਾਂ ਵਿੱਚ ਗੁਆਚਾ ਅੱਗ ’ਤੇ ਮੁਸਕਰਾ ਰਿਹਾ ਸੀ। ਨਿਰਸੰਦੇਹ ਇਸ ਅੱਗ ਨੇ ਤੇ ਤਾਇਗਾ ਵਿੱਚ ਗਿੱਲੀ ਘਾਹ ਖਾ ਰਹੇ ਘੋੜਿਆਂ ਦੀ ਕ੍ਰਿਚ ਕ੍ਰਿਚ ਦੀ ਆਵਾਜ਼ ਨੇ ਉਹਨੂੰ ਉਹਨਾਂ ਰਾਤਾਂ ਦੇ ਚੇਤੇ ਸੱਜਰੇ ਕਰ ਦਿੱਤੇ ਜਿਹੜੀਆਂ ਉਹਨੇ ਬਚਪਨ ਵਿੱਚ ਘੋੜਿਆਂ ਨਾਲ਼ ਪੈਲੀਆਂ ਵਿੱਚ ਬਿਤਾਈਆਂ ਸਨ, ਉਹਨੂੰ ਚੰਨ–ਚਾਨਣੀ ਵਿੱਚ ਲਿਸ਼ ਲਿਸ਼ ਕਰਦੀਆਂ ਤ੍ਰੇਲਵੀਆਂ ਚਰਾਂਦਾਂ, ਪਿੰਡ ਵਿੱਚ ਦੂਰ–ਦੁਰਾਡੇ ਬਾਂਗਾਂ ਦਿੰਦੇ ਕੁੱਕੜ, ਸ਼ਾਂਤੀ ਨਾਲ਼ ਚਰ ਰਹੇ ਡੰਗਰ ਢੋਰ ਤੇ ਉਹਨਾਂ ਦੇ ਅੜਿੰਗਣ ਦੀਆਂ ਅਵਾਜ਼ਾਂ ’ਤੇ ਆਪਣੀਆਂ ਹੈਰਾਨ ਹੋਈਆਂ ਬਾਲ–ਅੱਖਾਂ ਸਾਹਮਣੇ ਅੱਗ ਦੀਆਂ ਤੀਰ–ਸਿੱਧੀਆਂ ਲਾਟਾਂ ਯਾਦ ਆਈਆਂ। ਉਹ ਅੱਗ ਚਿਰੋਕੀ ਬੁੱਝ ਚੁੱਕੀ ਹੋਈ ਸੀ, ਪਰ ਪਹਿਰੇਦਾਰ ਦੀਆਂ ਯਾਦਾਂ ਵਿੱਚ ਇਹ ਉਹਦੇ ਸਾਹਮਣੇ ਬਲ ਰਹੀ ਅੱਗ ਤੋਂ ਕਿਤੇ ਬਹੁਤੀ ਚਮਕ ਤੇ ਨਿੱਘ ਨਾਲ਼ ਬਲ ਰਹੀ ਸੀ।

ਲੇਵਿਨਸਨ ਅਜੇ ਕੈਂਪ ਤੋਂ ਮਸੇਂ ਬਾਹਰ ਹੀ ਨਿਕਲਿਆ ਸੀ ਕਿ ਸਿਲ੍ਹੇ ਤੇ ਖ਼ੁਸ਼ਬੋਦਾਰ ਹਨੇਰੇ ਨੇ ਉਹਨੂੰ ਵਲ ਲਿਆ, ਉਹਦੇ ਪੈਰ ਕਿਸੇ ਓਫਲਵੀਂ ਚੀਜ਼ ਵਿੱਚ ਧਸ ਗਏ; ਰਾਤ ਵਿੱਚੋਂ ਖੁੰਬਾਂ ਤੇ ਗਲ–ਸੜ ਰਹੀ ਲਕੜੀ ਦੀ ਬੋ ਪਈ ਆਉਂਦੀ ਸੀ। “ਚੋਖੀ ਡਰਾਉਣੀ ਐ!”

ਉਹਨੇ ਸੋਚਿਆ ਤੇ ਪਿਛਾਂਹ ਵਲ ਤੱਕਿਆ। ਹੁਣ ਕੋਈ ਸੁਨਹਿਰੀ ਚਮਕ ਨਹੀਂ ਸੀ ਦਿਸਦੀ; ਸਾਰੇ ਦਾ ਸਾਰਾ ਕੈਂਪ ਸਣੇ ਮੁਸਕ੍ਰਾਂਦੇ ਪਹਿਰੇਦਾਰ ਦੇ ਧਰਤੀ ਵਿੱਚ ਲੋਪ ਹੋ ਗਿਆ ਜਾਪਦਾ ਸੀ। ਲੇਵਿਨਸਨ ਨੇ ਡੂੰਘਾ ਹੌਕਾ ਭਰਿਆ ਤੇ ਮੌਜ ਜਿਹੀ ਵਿੱਚ, ਜਿਸ ਦਾ ਅਹਿਸਾਸ ਉਹਨੂੰ ਨਹੀਂ ਸੀ, ਉਹ ਰਾਹੇ ਰਾਹ ਅਗਾਂਹ ਤੁਰ ਗਿਆ।

ਛੇਤੀ ਹੀ ਉਹਨੂੰ ਕੂਲ ਦੀ ਸ਼ਾਂਤ ਕਲ-ਕਲ ਸੁਣਾਈ ਦਿੱਤੀ। ਉਹ ਕੁੱਝ ਕੁ ਮਿੰਟ ਅਡੋਲ ਖਲੋਤਾ ਹਨੇਰੇ ਤਾਇਗਾ ਦੀਆਂ ਸੁਹਲ ਅਵਾਜ਼ਾਂ ਸੁਣਦਾ ਰਿਹਾ; ਫੇਰ, ਆਪਣੇ ਆਪ ਮੁਸਕ੍ਰਾਂਦਿਆਂ, ਉਹ ਕਾਹਲੀ ਕਾਹਲੀ ਤੁਰਨ ਲੱਗਾ। ਉਹ ਜਾਣ-ਬੁੱਝ ਕੇ ਪੈਰ ਘਸੀਟ ਕੇ ਚੱਲ ਰਿਹਾ ਸੀ ਤਾਂ ਜੁ ਉਹਦੀ ਬਿੜਕ ਪੈ ਜਾਵੇ।

"ਕੌਣ ਏ ? ਕੌਣ ਏ ?" ਹਨੇਰੇ ਵਿੱਚੋਂ ਇੱਕ ਡੋਲਦੀ ਅਵਾਜ਼ ਆਈ।

ਲੇਵਿਨਸਨ ਨੇ ਮਿਤਚੀਕ ਦੀ ਅਵਾਜ਼ ਪਛਾਣ ਲਈ ਤੇ ਬਿਨਾਂ ਜਵਾਬ ਦਿੱਤਿਆਂ ਸਿੱਧਾ ਉਸ ਵਲ ਗਿਆ। ਚੁੱਪ ਹਨੇਰੇ ਵਿੱਚ ਰਫ਼ਲ ਦੀ ਚਾਂਪ ਖੜਕੀ। ਕਾਰਤੂਸ ਦੇ ਜੰਮ ਜਾਣ ਕਾਰਨ ਇੱਕ ਰਗੜ ਜੇਹੀ ਦੀ ਅਵਾਜ਼ ਨਿਕਲੀ। ਲੇਵਿਨਸਨ ਮਿਤਚੀਕ ਦੇ ਹੱਥਾਂ ਦੀ ਕਰੀਬ ਕਰੀਬ ਘਬਰਾਹਟ ਵਾਲੀ ਹਰਕਤ ਤੱਕ ਸਕਦਾ ਸੀ, ਜਿਹੜਾ ਕਾਰਤੂਸ ਨੂੰ ਸੂਤ ਬਿਠਾ ਰਿਹਾ ਸੀ।

"ਇਹਨੂੰ ਬਹੁਤੀ ਵਾਰੀ ਤੇਲ ਦਿਆ ਕਰ," ਲੇਵਿਨਸਨ ਨੇ ਰੁਖੇਵੇਂ ਨਾਲ਼ ਆਖਿਆ।

"ਉਹ, ਤੁਸੀਂ ਹੋ!" ਮਿਤਚੀਕ ਨੇ ਸੁੱਖ ਦਾ ਸਾਹ ਲੈਂਦਿਆਂ ਕਿਹਾ। "ਨਹੀਂ... ਮੈਂ ਤਾਂ ਇਹਨੂੰ ਤੇਲ ਦੇਨਾਂ... ਸਮਝ ਨਹੀਂ ਆਉਂਦੀ ਕੀ ਖ਼ਰਾਬੀ ਹੋ ਗਈ..." ਉਹਨੇ ਘਬਰਾਹਟ ਵਿੱਚ ਕਮਾਂਡਰ ਵਲ ਤੱਕਿਆ ਤੇ ਇਹ ਭੁਲਦਿਆਂ ਕਿ ਚਾਂਪ ਥਾਂ ਸਿਰ ਨਹੀਂ, ਆਪਣੀ ਰਫ਼ਲ ਨੀਵੀਂ ਕੀਤੀ।

ਮਿਤਚੀਕ ਪਹਿਰੇ ਦੀ ਤੀਜੀ ਸ਼ਿਫ਼ਟ ਵਿੱਚ ਸੀ ਤੇ ਉਹਦੀ ਡਿਊਟੀ ਅੱਧੀ ਰਾਤੀਂ ਸ਼ੁਰੂ ਹੁੰਦੀ ਸੀ। ਉਹਦੇ ਪਲਟਨ-ਕਮਾਂਡਰ ਦੇ ਪੈਰਾਂ ਦੀ ਚਾਪ ਨੂੰ, ਜਦ ਉਹ ਕੈਂਪ ਨੂੰ ਮੁੜ ਰਿਹਾ ਸੀ, ਘਾਹ ਵਿੱਚ ਗੁਆਚਿਆਂ ਅਜੇ ਅੱਧੇ ਘੰਟੇ ਤੋਂ ਬਹੁਤਾ ਚਿਰ ਨਹੀਂ ਸੀ ਹੋਇਆ — ਭਾਵੇਂ ਮਿਤਚੀਕ ਨੂੰ ਇਹ ਸਮਾਂ ਕਿਤੇ ਬਹੁਤਾ ਲੰਮਾ ਜਪਦਾ ਸੀ। ਉਹ ਇੱਕ ਵਿਸ਼ਾਲ ਪਰ ਓਪਰੀ ਦੁਨੀਆਂ ਵਿੱਚ ਆਪਣੇ ਖ਼ਿਆਲਾਂ ਨਾਲ਼ ਇਕੱਲਾ ਹੀ ਵਿਚਰ ਰਿਹਾ ਸੀ, ਦੁਨੀਆਂ ਜਿਸ ਵਿੱਚ ਸਭ ਕੁੱਝ ਹੌਲੀ ਹੌਲੀ ਤੇ ਚੋਰੀਉਂ ਤੁਰ ਫਿਰ ਰਿਹਾ ਸੀ ਤੇ ਹਰ ਚੀਜ਼ ਇੱਕ ਅਣੋਖੀ, ਸੋਘੀ ਤੇ ਹਾਬੜੀ ਹੋਈ ਜ਼ਿੰਦਗੀ ਜੀਊ ਰਹੀ ਸੀ।

ਇਹ ਸਾਰਾ ਸਮਾਂ ਉਹਨੂੰ ਇੱਕੋ ਹੀ ਖ਼ਿਆਲ ਨੇ ਮੱਲ ਰੱਖਿਆ ਸੀ; ਕਦੋਂ ਤੇ ਕਿੱਥੇ ਇਹ ਜਨਮਿਆ ਸੀ, ਇਸ ਬਾਰੇ ਉਹ ਕੁੱਝ ਵੀ ਨਹੀਂ ਸੀ ਜਾਣਦਾ; ਭਾਵੇਂ ਉਹਦੇ ਮਨ ਨੂੰ ਹੋਰ ਕਿੰਨੇ ਹੀ ਖ਼ਿਆਲ ਕਿਉਂ ਨਾ ਆ ਮੱਲਣ, ਉਹ ਲਗਾਤਾਰ ਇਸੇ ਖ਼ਿਆਲ ਵਲ ਭੌਂ ਜਾਂਦਾ ਸੀ, ਉਹ ਜਾਣਦਾ ਸੀ ਕਿ ਉਹ ਕਿਸੇ ਨੂੰ ਆਪਣਾ ਇਹ ਖ਼ਿਆਲ ਨਹੀਂ ਦੱਸ ਸਕਣ ਲੱਗਾ; ਉਹ ਇਹ ਵੀ ਜਾਣਦਾ ਸੀ ਕਿ ਇਹ ਖ਼ਿਆਲ ਮੰਦਾ ਤੇ ਸ਼ਰਮਨਾਕ ਹੈ, ਪਰ ਇਹਦੇ ਨਾਲ਼ ਹੀ

ਉਹਨੇ ਸਮਝ ਲਿਆ ਕਿ ਉਹਦਾ ਇਸ ਤੋਂ ਕਦੇ ਵੀ ਛੁਟਕਾਰਾ ਨਹੀਂ ਹੋ ਸਕਦਾ, ਤੇ ਉਹ ਆਪਣੀ ਤਜਵੀਜ਼ ਨੂੰ ਅਮਲੀ ਰੂਪ ਦੇਣ ਲਈ ਆਪਣੀ ਪੂਰੀ ਵਾਹ ਲਾ ਦੇਵੇਗਾ; ਉਹਦੇ ਕੋਲ ਇਹ ਆਖ਼ਰੀ ਤੇ ਇੱਕੋ ਇੱਕ ਚੀਜ਼ ਰਹਿ ਗਈ ਸੀ।

ਤਜਵੀਜ਼ ਇਹ ਸੀ: ਜਿਵੇਂ ਕਿਵੇਂ, ਯੋਗ ਅਯੋਗ ਢੰਗ ਨਾਲ਼, ਤੇ ਹਰ ਹਾਲਤ ਵਿੱਚ ਜਿੰਨੀ ਛੇਤੀ ਸੰਭਵ ਹੋ ਸਕੇ ਉਹਨੂੰ ਦਸਤੇ ਤੋਂ ਖਹਿੜਾ ਛੁਡਾ ਲੈਣਾ ਚਾਹੀਦਾ ਹੈ।

ਸ਼ਹਿਰ ਵਿੱਚ ਬਿਤਾਈ ਉਹਦੀ ਪਹਿਲੀ ਜ਼ਿੰਦਗੀ ਜੀਹਨੂੰ ਉਹ ਕਦੇ ਏਡੀ ਉਦਾਸ, ਰੁਖੀ ਤੇ ਅਕਾਊ ਸਮਝਦਾ ਸੀ, ਹੁਣ ਜਦ ਉਹ ਸ਼ਾਇਦ ਮੁੜ ਉਸ ਵਿੱਚ ਪ੍ਰਵੇਸ਼ ਕਰ ਸਕੇ, ਉਹ ਜ਼ਿੰਦਗੀ ਉਹਨੂੰ ਖ਼ੁਸ਼ ਤੇ ਬੇਪਰਵਾਹ ਜਾਪਣ ਲੱਗੀ।

ਮਿਤਚੀਕ ਨੇ ਜਦ ਲੇਵਿਨਸਨ ਨੂੰ ਪਛਾਣਿਆਂ ਤਾਂ ਉਹ ਘਬਰਾ ਗਿਆ, ਏਨਾ ਇਸ ਕਰਕੇ ਨਹੀਂ ਕਿ ਉਹਦੀ ਰਫ਼ਲ ਚਲਣੋਂ ਰਹਿ ਗਈ ਹੈ, ਸਗੋਂ ਇਸ ਕਰਕੇ ਕਿ ਲੇਵਿਨਸਨ ਨੇ ਉਹਨੂੰ ਇਹਨਾਂ ਖ਼ਿਆਲਾਂ ਵਿੱਚ ਡੁਬਿਆਂ ਅਚਨਚੇਤ ਆ ਫੜਿਆ ਹੈ।

"ਚੰਗਾ ਸਿਪਾਹੀ ਏਂ ਤੂੰ!" ਲੇਵਿਨਸਨ ਨੇ ਸੁਖਾਵੇਂ ਲਹਿਜੇ ਵਿੱਚ ਕਿਹਾ। ਉਹਦੀਆਂ ਅੱਖਾਂ ਸਾਹਮਣੇ ਅਜੇ ਵੀ ਕੈਂਪ ਦੇ ਮੁਸਕ੍ਰਾਂਦੇ ਪਹਿਰੇਦਾਰ ਦੀ ਤਸਵੀਰ ਸੀ ਤੇ ਉਹ ਗੁੱਸੇ ਹੋਣਾ ਨਹੀਂ ਸੀ ਚਾਹੁੰਦਾ। "ਇੱਥੇ ਇਕੱਲਿਆਂ ਖਲੋਤਿਆਂ ਕੁੱਝ ਕੁੱਝ ਭੈ ਆਉਂਦੈ, ਠੀਕ ਏ ਨਾ ?"

"ਨਹੀਂ, ਨਹੀਂ... ਭੈ ਕਾਹਦਾ ?" ਮਿਤਚੀਕ ਨੇ ਘਬਰਾਹਟ ਵਿੱਚ ਬੁੜ-ਬੁੜ ਕੀਤੀ। "ਮੈਂ ਤਾਂ ਪਹਿਲਾਂ ਈ ਇਹਦਾ ਆਦੀ ਆਂ।"

"ਤੇ ਮੈਂ ਕਦੇ ਵੀ ਇਹਦਾ ਆਦੀ ਨਹੀਂ ਹੋ ਸਕਦਾ," ਲੇਵਿਨਸਨ ਨੇ ਮੁਸਕਰਾ ਕੇ ਆਖਿਆ। "ਮੈਂ ਇਕੱਲਾ ਭੰਵਿਆ ਹਾਂ ਤੇ ਕਿੰਨੀ ਹੀ ਵਾਰ ਦਿਨ ਰਾਤ, ਘੋੜੇ 'ਤੇ ਸਵਾਰ ਹੋ ਮੀਲਾਂ ਤੱਕ ਇਕੱਲਿਆਂ ਹੀ ਗਿਆ ਹਾਂ, ਪਰ ਭੈ ਫੇਰ ਵੀ ਆਉਂਦੇ। ਖ਼ੈਰ, ਸਭ ਠੀਕ ਠਾਕ ਏ ?"

"ਹਾਂ, ਸਭ ਠੀਕ ਏ," ਮਿਤਚੀਕ ਨੇ ਉਸ ਵਲ ਹੈਰਾਨੀ ਵਿੱਚ ਤੇ ਕੁੱਝ ਕੁੱਝ ਝੇਂਪ ਕੇ ਵੇਖਦਿਆਂ ਕਿਹਾ।

"ਹੱਛਾ, ਦਿਨ ਛੇਤੀ ਹੀ ਫਿਰ ਜਾਣਗੇ," ਲੇਵਿਨਸਨ ਨੇ, ਜਾਪਿਆ, ਮਿਤਚੀਕ ਦੇ ਲਫ਼ਜ਼ਾਂ 'ਤੇ ਨਹੀਂ, ਸਗੋਂ ਉਹਨਾਂ ਹੇਠ ਛੁਪੇ ਕਿਸੇ ਜਜ਼ਬੇ 'ਤੇ ਟੀਕਾ-ਟਿੱਪਣੀ ਕਰਦਿਆਂ ਕਿਹਾ। "ਬਸ ਜੇ ਕਿਤੇ ਅਸੀਂ ਤੂਦੋ-ਵਾਕੂ ਅੱਪੜ ਸਕੀਏ। ਉਥੇ ਜ਼ਿੰਦਗੀ ਚੰਗੇਰੀ ਹੋਵੇਗੀ। ਕੀ ਤੂੰ ਸਿਗਰਟ ਪੀਨੈਂ ? ਨਹੀਂ ?"

"ਨਹੀਂ। ਬਸ ਕਦੇ ਕਦਾਈਂ," ਮਿਤਚੀਕ ਨੇ ਕਾਹਲੀ ਵਿੱਚ ਕਿਹਾ, ਉਹਨੂੰ ਵਾਰੀਆ ਦੀ ਤੰਬਾਕੂ ਦੀ ਗੁੱਥੀ ਚੇਤੇ ਆ ਗਈ ਸੀ, ਭਾਵੇਂ ਉਹਨੂੰ ਪਤਾ ਸੀ ਕਿ ਲੇਵਿਨਸਨ ਨੂੰ ਇਹਦੀ ਹੋਂਦ ਦਾ ਪਤਾ ਨਹੀਂ ਲੱਗ ਸਕਦਾ।

"ਕੀ ਤੇਰਾ ਕਦੇ ਸਿਗਰਟ ਪੀਣ ਨੂੰ ਜੀਅ ਨਹੀਂ ਕਰਦਾ ? ਕਾਨ੍ਹੂੰਨੀਕੋਵ—ਕੇਡਾ ਚੰਗਾ ਛਾਪਾਮਾਰ ਸੀ ਉਹ; ਉਹ ਤਾਂ ਤੰਬਾਕੂ ਤੋਂ ਬਿਨਾਂ ਇੱਕ ਘੰਟਾ ਵੀ ਨਹੀਂ ਸੀ ਰਹਿ ਸਕਦਾ। ਪਤਾ ਨਹੀਂ ਉਹ ਸੁਖ ਸਾਂਦ ਨਾਲ਼ ਸ਼ਹਿਰ ਅੱਪੜ ਗਿਐ ਜਾਂ ਨਹੀਂ।"

"ਉਹ ਉਥੇ ਕਿਉਂ ਗਿਐ ?" ਮਿਤਚੀਕ ਨੇ ਪੁਛਿਆ, ਤੇ ਇੱਕ ਧੁੰਦਲਾ ਜਿਹਾ ਖ਼ਿਆਲ ਉਹਦੇ ਮਨ ਵਿੱਚ ਲਹਿਰਾ ਜਾਣ 'ਤੇ ਉਹਦਾ ਦਿਲ ਜ਼ੋਰ ਜ਼ੋਰ ਦੀ ਧੜਕਣ ਲੱਗਾ।

"ਓਥੇ ਉਹਨੂੰ ਮੈਂ ਸੁਨੇਹਾ ਦੇ ਕੇ ਭੇਜਿਐ। ਇਹ ਕੈਂਪ ਹੁਣ ਕਾਫ਼ੀ ਖ਼ਤਰਿਆਂ ਭਰਿਆ ਏ। ਤੇ ਉਹ ਸਾਡੀ ਰਿਪੋਟ ਲੈ ਕੇ ਗਿਐ।"

"ਪਰ ਤੁਸੀਂ ਕਿਸੇ ਹੋਰ ਨੂੰ ਵੀ ਤਾਂ ਘੱਲ ਸਕਦੇ ਓ," ਮਿਤਚੀਕ ਨੇ ਇਹ ਜਤਨ ਕਰਦਿਆਂ ਕਿ ਉਹਦੇ ਲਫ਼ਜ਼ ਇਤਫ਼ਾਕੀ ਜਾਪਣ, ਗ਼ੈਰ-ਕੁਦਰਤੀ ਜੇਹੀ ਅਵਾਜ਼ ਵਿੱਚ ਕਿਹਾ। "ਕੀ ਤੁਸੀਂ ਕਿਸੇ ਨੂੰ ਭੇਜਣ ਬਾਰੇ ਨਹੀਂ ਸੋਚ ਰਹੇ ?"

"ਕਿਉਂ ?" ਲੇਵਿਨਸਨ ਨੇ ਉਸੇ ਵੇਲੇ ਹੁਸ਼ਿਆਰ ਹੁੰਦਿਆਂ ਪੁਛਿਆ।

"ਉਹ, ਮੈਂ ਬਸ ਐਵੇਂ ਈ ਪੁਛਿਆ ਸੀ। ਜੇ ਤੁਸੀਂ — ਮੈਂ ਉਥੇ ਤੁਹਾਡਾ ਸੁਨੇਹਾ ਲਿਜਾ ਸਕਨਾਂ। ਮੈਨੂੰ ਸ਼ਹਿਰ ਦੀ ਚੰਗੀ ਪਛਾਣ ਏਂ।"

ਮਿਤਚੀਕ ਨੂੰ ਡਰ ਸੀ ਕਿ ਉਹਨੇ ਬੜੀ ਕਾਹਲ ਕੀਤੀ ਹੈ ਤੇ ਹੁਣ ਲੇਵਿਨਸਨ ਨੂੰ ਸਭ ਪਤਾ ਲੱਗ ਗਿਆ ਹੈ।

"ਨਹੀਂ, ਮੇਰਾ ਕੋਈ ਖ਼ਿਆਲ ਨਹੀਂ," ਲੇਵਿਨਸਨ ਨੇ ਸੋਚੀਂ ਪੈਂਦਿਆਂ ਲਮਕਾ ਕੇ ਕਿਹਾ। "ਉਥੇ ਤੇਰੇ ਸਾਕ ਸੰਬੰਧੀ ਰਹਿੰਦੇ ਨੇ ?"

"ਨਹੀਂ, ਮੈਂ ਉਥੇ ਕੰਮ ਕਰਦਾ ਹੁੰਦਾ ਸਾਂ। ਉਥੇ ਮੇਰੇ ਸਬੰਧੀ ਜ਼ਰੂਰ ਨੇ, ਪਰ ਮੈਂ ਉਹਨਾਂ ਕਰਕੇ ਨਹੀਂ ਜਾਣਾ ਚਾਹੁੰਦਾ। ਨਹੀਂ, ਤੁਸੀਂ ਮੇਰੇ 'ਤੇ ਭਰੋਸਾ ਕਰ ਸਕਦੇ ਓ। ਜਦ ਮੈਂ ਸ਼ਹਿਰ ਵਿੱਚ ਕੰਮ ਕਰਦਾ ਸਾਂ ਤਾਂ ਅਕਸਰ ਖ਼ੁਫ਼ੀਆ ਕਾਗ਼ਜ਼ ਲਿਜਾਂਦਾ ਹੁੰਦਾ ਸਾਂ।"

"ਕੀਹਦੇ ਨਾਲ਼ ਕੰਮ ਕਰਦਾ ਸੈਂ ?"

"ਮੈਕਸੀਮਲਿਸਟਾਂ ਨਾਲ਼, ਪਰ ਉਦੋਂ ਮੈਂ ਸਮਝਦਾ ਸਾਂ ਕਿ ਇਹਦੇ ਨਾਲ਼ ਅਸਲ ਵਿੱਚ ਕੋਈ ਫ਼ਰਕ ਨਹੀਂ ਪੈਂਦਾ।"

"ਕੀ ਮਤਲਬ ਏ ਤੇਰਾ — ਕੋਈ ਫ਼ਰਕ ਨਹੀਂ ਪੈਂਦਾ ?"

"ਮੇਰਾ ਮਤਲਬ ਐ, ਇਸ ਗਲੋਂ ਕੋਈ ਫ਼ਰਕ ਨਹੀਂ ਪੈਂਦਾ ਕਿ ਤੁਸੀਂ ਕੀਹਦੇ ਨਾਲ਼ ਕੰਮ ਕਰਦੇ ਓ।"

"ਤੇ ਹੁਣ ?"

"ਹੁਣ ਮੈਨੂੰ ਨਹੀਂ ਪਤਾ ਕਿ ਗ਼ਲਤ ਕੀ ਏ ਤੇ ਠੀਕ ਕੀ ਏ," ਮਿਤਚੀਕ ਨੇ ਇਹ ਨਾ ਜਾਣਦਿਆਂ ਕਿ ਉਸ ਤੋਂ ਕਿਹੜੇ ਜਵਾਬ ਦੀ ਆਸ ਹੈ, ਕਮਜ਼ੋਰ ਜੇਹੀ ਅਵਾਜ਼ ਵਿੱਚ ਕਿਹਾ।

"ਤਾਂ...ਾਂ...ਾਂ!" ਲੇਵਿਨਸਨ ਨੇ ਲਮਕਾ ਕੇ ਆਖਿਆ, ਜਿਵੇਂ ਉਹਨੂੰ ਮਿਤਚੀਕ ਤੋਂ ਏਸੇ ਜਵਾਬ ਦੀ ਆਸ ਸੀ। "ਨਹੀਂ, ਨਹੀਂ, ਮੈਂ ਅਜੇ ਕਿਸੇ ਨੂੰ ਸ਼ਹਿਰ ਭੇਜਣ ਬਾਰੇ ਨਹੀਂ ਸੋਚ ਰਿਹਾ।"

"ਨਹੀਂ... ਵੇਖੋ ਨਾ ਮੈਂ ਤਾਂ ਇਸ ਲਈ ਆਖਿਆ ਸੀ..." ਮਿਤਚੀਕ ਨੇ ਚਾਣਚੱਕ, ਲਗਭਗ ਜਨੂੰਨੀ ਜਿਹੇ ਇਰਾਦੇ ਨਾਲ਼ ਕਾਹਲੀ ਕਾਹਲੀ ਆਖਿਆ, ਉਹਦੀ ਅਵਾਜ਼ ਕੰਬ

ਰਹੀ ਸੀ। "ਬਸ ਮੇਰੇ ਬਾਰੇ ਭੈੜੀ ਰਾਏ ਨਾ ਬਣਾਉਣੀ, ਇਹ ਨਾ ਸੋਚਣਾ ਕਿ ਮੈਂ ਕੁੱਝ ਲੁਕਾ ਰਿਹਾਂ। ਮੈਂ ਤੁਹਾਡੇ ਨਾਲ਼ ਖੁਲ੍ਹੀ ਗੱਲ ਕਰਾਂਗਾ।"

"ਮੈਂ ਹੁਣ ਇਹਨੂੰ ਸਭ ਕੁੱਝ ਦਸ ਦਿਆਂ," ਉਹਨੇ ਸੋਚਿਆ, ਤੇ ਉਹਨੂੰ ਸੱਚ ਮੁਚ ਹੀ ਮਹਿਸੂਸ ਹੋਇਆ ਕਿ ਉਹ ਸਭ ਕੁੱਝ ਦਸ ਦੇਣਾ ਚਾਹੁੰਦਾ ਹੈ, ਦਿਲ ਵਿੱਚ ਕੁੱਝ ਵੀ ਲੁਕਾ ਕੇ ਨਹੀਂ ਰੱਖਣਾ ਚਾਹੁੰਦਾ, ਭਾਵੇਂ ਉਹਨੂੰ ਨਹੀਂ ਸੀ ਪਤਾ ਕਿ ਅਜੇਹਾ ਕਰਨਾ ਚੰਗਾ ਸੀ ਜਾਂ ਮੰਦਾ।

"ਮੈਂ ਇਹ ਗਲ ਤਾਂ ਆਖੀ ਸੀ ਕਿਉਂ ਜੁ ਮੈਨੂੰ ਜਾਪਦੈ ਕਿ ਮੈਂ ਇੱਕ ਨਿਗੂਣਾ ਤੇ ਬੇਫ਼ਾਇਦਾ ਜਿਹਾ ਛਾਪੇਮਾਰ ਆਂ, ਤੇ ਚੰਗਾ ਹੋਊ ਜੇ ਤੁਸੀਂ ਮੈਨੂੰ ਦੂਰ ਭੇਜ ਛੱਡੋ। ਇਹ ਖ਼ਿਆਲ ਨ ਕਰੋ ਕਿ ਮੈਂ ਡਰੂ ਹਾਂ, ਜਾਂ ਮੈਂ ਤੁਹਾਥੋਂ ਕੋਈ ਗੱਲ ਲੁਕਾ ਰਿਹਾਂ, ਸਗੋਂ ਮੈਂ ਇਸ ਕਰਕੇ ਜਾਣਾ ਚਾਹੁੰਦਾਂ ਕਿਉਂ ਜੁ ਮੈਂ ਕੋਈ ਚੀਜ਼ ਵੀ ਠੀਕ ਤਰ੍ਹਾਂ ਨਹੀਂ ਕਰ ਸਕਦਾ ਤੇ ਨਾ ਹੀ ਕੁੱਝ ਸਮਝਦਾ ਹਾਂ। ਇਸ ਲਈ ਏਥੇ ਮੈਂ ਕੋਈ ਦੋਸਤ ਨਹੀਂ ਬਣਾ ਸਕਦਾ — ਇੱਕ ਵੀ ਨਹੀਂ। ਏਥੇ ਮੇਰਾ ਕੋਈ ਵੀ ਨਹੀਂ ਜੀਹਦੇ ਕੋਲ ਮੈਂ ਮਦਦ ਲਈ ਜਾ ਸਕਾਂ। ਤੇ ਇਸ ਵਿੱਚ ਮੇਰਾ ਕੋਈ ਕਸੂਰ ਨਹੀਂ। ਕਿਉਂ ? ਮੈਂ ਖੁਲ੍ਹਾ ਦਿਲ ਲੈ ਕੇ ਹਰ ਇੱਕ ਕੋਲ ਗਿਆ, ਪਰ ਬਦਲੇ ਵਿੱਚ ਮੈਨੂੰ ਅਖੜਪੁਣਾ, ਅਸ਼ਲੀਲਤਾ, ਟਿਚਕਰਾਂ ਤੇ ਘਿਰਣਾ ਮਿਲੀ, ਭਾਵੇਂ ਮੈਂ ਉਹਨਾਂ ਨਾਲ਼ ਮੋਢੇ ਨਾਲ਼ ਮੋਢਾ ਡਾਹ ਕੇ ਲੜਦਾ ਰਿਹਾਂ ਤੇ ਜਿਵੇਂ ਤੁਹਾਨੂੰ ਪਤਾ ਈ ਐ, ਬੁਰੀ ਤਰ੍ਹਾਂ ਜ਼ਖ਼ਮੀ ਹੋਇਆ ਸਾਂ। ਮੈਨੂੰ ਕਿਸੇ 'ਤੇ ਵੀ ਤਾਂ ਭਰੋਸਾ ਨਹੀਂ। ਜੇ ਮੈਂ ਤਕੜੇਰਾ ਹੁੰਦਾ ਤਾਂ ਮੈਂ ਜਾਣਨਾਂ ਉਹ ਜ਼ਰੂਰ ਮੇਰੀ ਗੱਲ ਸੁਣਦੇ, ਉਹ ਮੈਥੋਂ ਡਰਦੇ, ਕਿਉਂ ਜੁ ਇੱਥੇ ਉਹ ਇਹੋ ਇੱਕ ਗਲ ਪਸੰਦ ਕਰਦੇ ਨੇ। ਸਭ ਨੂੰ ਆਪਣਾ ਢਿੱਡ ਤੁੰਨ ਤੁੰਨ ਕੇ ਭਰਨ ਦੀ ਚਿੰਤੈ, ਇਹਦੇ ਲਈ ਭਾਵੇਂ ਉਹਨਾਂ ਨੂੰ ਆਪਣੇ ਸਾਥੀਆਂ ਦੀ ਚੋਰੀ ਹੀ ਕਿਉਂ ਨਾ ਕਰਨੀ ਪਏ; ਕਿਸੇ ਨੂੰ ਵੀ ਤਾਂ ਕਾਸੇ ਦੀ ਪਰਵਾਹ ਨਹੀਂ। ਮੈਨੂੰ ਤਾਂ ਕਈ ਵਾਰ ਜਾਪਦੈ ਕਿ ਜੇ ਕਲ੍ਹ ਉਹ ਕਿਤੇ ਕੋਲਚਕ ਦੇ ਕਾਬੂ ਆ ਗਏ ਤਾਂ ਉਹ ਉਹਦੀ ਵੀ ਇਵੇਂ ਹੀ ਖ਼ੁਸ਼ੀ ਨਾਲ਼ ਸੇਵਾ ਕਰਨਗੇ, ਤੇ ਹਰ ਇੱਕ ਨਾਲ਼ ਇਵੇਂ ਹੀ ਬੇਰਹਿਮੀ ਵਾਲ਼ਾ ਵਰਤਾ ਕਰਨਗੇ। ਪਰ ਮੈਂ, ਮੈਂ ਉਹਨਾਂ ਵਰਗਾ ਨਹੀਂ ਬਣ ਸਕਦਾ, ਉਹਨਾਂ ਵਰਗਾ ਨਹੀਂ ਬਣ ਸਕਦਾ!..." ਮਿਤਚੀਕ ਨੂੰ ਇੰਜ ਲੱਗਾ ਜਿਵੇਂ ਉਹਦਾ ਬੋਲਿਆ ਹਰ ਲਫ਼ਜ਼ ਉਹਦੇ ਸਾਹਮਣੇ ਧੁੰਦ ਦੇ ਪਰਦੇ ਵਿੱਚ ਇੱਕ ਨਵੀਂ ਤੇੜ ਪਾ ਰਿਹਾ ਹੋਵੇ; ਲਫ਼ਜ਼ ਇਹਨਾਂ ਤੇੜਾਂ ਥਾਣੀ ਪੂਰੇ ਵੇਗ ਨਾਲ਼ ਬਿਨਾ ਕਿਸੇ ਰੋਕ ਦੇ ਲੰਘੇ, ਇਹਨਾਂ ਨੂੰ ਚੌੜੇਰਾ ਕਰ ਰਹੇ ਸਨ, ਤੇ ਉਹਨੂੰ ਇੱਕ ਅਣੋਖਾ ਜਿਹਾ ਅਰਾਮ ਮਹਿਸੂਸ ਪਿਆ ਹੁੰਦਾ ਸੀ। ਉਹ ਗੱਲਾਂ ਹੀ ਗੱਲਾਂ ਕਰਨੀਆਂ ਲੋਚਦਾ ਸੀ, ਤੇ ਹੁਣ ਉਹਨੂੰ ਇਸ ਗੱਲ ਦੀ ਉੱਕੀ ਹੀ ਕੋਈ ਪਰਵਾਹ ਨਹੀਂ ਸੀ ਕਿ ਲੇਵਿਨਸਨ ਉਸ ਸਭ ਕਾਸੇ ਬਾਰੇ ਕੀ ਸੋਚਦਾ ਹੈ।

"ਤਾਂ ਇਸ ਤਰ੍ਹਾਂ ਦਾ ਬੰਦਾ ਏਂ ਤੂੰ ! ਕੇਹੀ ਗੜਬੜੀ ਏ !" ਲੇਵਿਨਸਨ ਨੂੰ ਖ਼ਿਆਲ ਆਇਆ, ਇਹ ਜਾਣਨ ਲਈ ਉਹਦੀ ਉਤਸੁਕਤਾ ਵੱਧ ਰਹੀ ਸੀ ਕਿ ਮਿਤਚੀਕ ਦੇ ਏਸ ਜਨੂੰਨੀ ਤੌਰ 'ਤੇ ਭੜਕਣ ਪਿੱਛੇ ਕਿਹੜੀ ਚੀਜ਼ ਕੰਮ ਕਰ ਰਹੀ ਹੈ ?

"ਠਹਿਰ ਜ਼ਰਾ !" ਲੇਵਿਨਸਨ ਨੇ ਅੰਤ ਉਹਦੀ ਬਾਂਹ ਛੁੰਹਦਿਆਂ ਕਿਹਾ। ਮਿਤਚੀਕ

ਤੇਜ਼ੀ ਨਾਲ਼ ਚੇਤੰਨ ਹੋ ਗਿਆ ਕਿ ਲੇਵਿਨਸਨ ਦੀਆਂ ਮੋਟੀਆਂ ਮੋਟੀਆਂ ਕਾਲੀਆਂ ਅੱਖਾਂ ਉਹਦੇ 'ਤੇ ਗੱਡੀਆਂ ਹੋਈਆਂ ਹਨ। "ਤੂੰ ਏਨਾਂ ਕੁੱਜ ਆਖ ਛੱਡਿਐ, ਭਰਾਵਾ, ਕਿ ਮੇਰੇ ਕੁੱਝ ਵੀ ਪਿੜ ਪੱਲੇ ਨਹੀਂ ਪਿਆ। ਬਾਕੀ ਗੱਲਾਂ ਛੱਡ। ਅਸੀਂ ਸਭ ਤੋਂ ਮਹਾਨਤਾ ਵਾਲ਼ੀ ਗਲ 'ਤੇ ਵਿਚਾਰ ਕਰੀਏ। ਤੂੰ ਆਹਨੈ ਕਿ ਇੱਥੇ ਹਾਰੀ ਸਾਰੀ ਸਿਰਫ਼ ਆਪਣਾ ਢਿੱਡ ਤੂਸਣ ਦੀ ਈ ਸੋਚਦੈ—"

"ਨਹੀਂ, ਇਹ ਨਹੀਂ!" ਮਿਤਚੀਕ ਚੀਕ ਕੇ ਬੋਲਿਆ। ਉਹਨੂੰ ਯਕੀਨ ਸੀ ਕਿ ਉਹਦੀ ਆਖੀ ਸਭ ਤੋਂ ਮਹਾਨਤਾ ਵਾਲੀ ਗਲ ਇਹ ਉਕਾ ਹੀ ਨਹੀਂ; ਸਭ ਤੋਂ ਮਹਾਨਤਾ ਵਾਲੀ ਗਲ ਤਾਂ ਇੱਥੇ ਉਹਦਾ ਅਸਹਿ ਜੀਵਨ, ਸਭਨਾਂ ਵਲੋਂ ਹੁੰਦਾ ਧੱਕਾ ਸੀ ਤੇ ਇਹ ਗੱਲ ਉਹ ਇਹਦੇ ਬਾਰੇ ਸਲਾਹੁਣ-ਯੋਗ ਸਾਫ਼-ਦਿਲੀ ਨਾਲ਼ ਕਹਿ ਰਿਹਾ ਹੈ। "ਮੈਂ ਤਾਂ ਆਖਣਾ ਚਾਹੁੰਦਾ ਸਾਂ—"

"ਨਹੀਂ, ਠਹਿਰ; ਹੁਣ ਮੇਰੀ ਵਾਰੀ ਆ," ਲੇਵਿਨਸਨ ਨੇ ਬੜੀ ਨਰਮਾਈ ਨਾਲ਼ ਉਹਦੀ ਗੱਲ ਟੁੱਕੀ। "ਤੂੰ ਆਖਿਐ ਕਿ ਇੱਥੇ ਤਾਂ ਹਰ ਕੋਈ ਸਿਰਫ਼ ਆਪਣਾ ਢਿੱਡ ਤੂਸਣ ਬਾਰੇ ਈ ਸੋਚਦੈ, ਤੇ ਇਹ ਕਿ ਜੇ ਅਸੀਂ ਕੋਲਚਕ ਦੇ ਕਾਬੂ ਆ ਗਏ ਤਾਂ..."

"ਨਹੀਂ, ਮੈਂ ਜ਼ਾਤੀ ਤੌਰ 'ਤੇ ਤੁਹਾਡੇ ਬਾਰੇ ਕੁੱਝ ਨਹੀਂ ਆਖਿਆ... ਮੈਂ—"

"ਇਹਦੇ ਨਾਲ਼ ਕੋਈ ਫ਼ਰਕ ਨਹੀਂ ਪੈਂਦਾ। ਤੂੰ ਕਿਹੈ ਜੇ ਉਹ ਕੋਲਚਕ ਦੇ ਕਾਬੂ ਆ ਗਏ ਤਾਂ ਉਹ ਉਹਦੀ ਖ਼ਾਤਰ ਵੀ ਇਸੇ ਬੇਰਹਿਮੀ ਤੇ ਬੇਸਮਝੀ ਨਾਲ਼ ਲੜਨਗੇ? ਪਰ ਇਹ ਗੱਲ ਉੱਕਾ ਈ ਗ਼ਲਤ ਐ!" ਤੇ ਲੇਵਿਨਸਨ ਨੇ ਇਹ ਸਮਝਾਣ ਲਈ ਕਿ ਉਹ ਉਹਨੂੰ ਗ਼ਲਤ ਕਿਉਂ ਲਗਦੀ ਹੈ, ਆਪਣੀਆਂ ਆਪ ਦਲੀਲਾਂ ਦੇਣੀਆਂ ਸ਼ੁਰੂ ਕੀਤੀਆਂ।

ਜਿੰਨਾ ਬਹੁਤਾ ਚਿਰ ਉਹ ਬੋਲਿਆ, ਉਨੀ ਹੀ ਸਪਸ਼ਟਤਾ ਨਾਲ਼ ਉਹਨੇ ਵੇਖਿਆ ਕਿ ਉਹ ਆਪਣੇ ਲਫ਼ਜ਼ ਜਾਇਆ ਕਰ ਰਿਹਾ ਹੈ। ਕਦੀ ਕਦੀ ਮਿਤਚੀਕ ਕੋਈ ਗੱਲ ਆਖ ਦੇਂਦਾ ਸੀ, ਇਹਨਾਂ ਤੋਂ ਲੇਵਿਨਸਨ ਨੇ ਸਮਝ ਲਿਆ ਕਿ ਉਹਨੂੰ ਕਿਸੇ ਉਸ ਚੀਜ਼ ਬਾਰੇ ਬੋਲਣਾ ਚਾਹੀਦਾ ਹੈ ਜਿਹੜੀ ਵਧੇਰੇ ਬੁਨਿਆਦੀ ਤੇ ਮੂਲਿਕ ਸੀ, ਉਹ ਚੀਜ਼ ਜਿਸ ਨੂੰ ਉਹ ਆਪਣੇ ਸਮੇਂ ਬਿਨਾਂ ਕਿਸੇ ਮੁਸ਼ਕਲ ਤੋਂ ਨਹੀਂ ਸੀ ਸਮਝਿਆ, ਤੇ ਜਿਹੜੀ ਹੁਣ ਉਹਦੀ ਜਿੰਦ ਦਾ ਇੱਕ ਅਨਿਖੜਵਾਂ ਅੰਗ ਬਣ ਚੁੱਕੀ ਹੈ। ਪਰ ਉਸ ਬਾਰੇ ਗੱਲਾਂ ਕਰਨ ਲਈ ਇਹ ਮੁਨਾਸਬ ਵੇਲਾ ਨਹੀਂ ਸੀ ਕਿਉਂ ਜੁ ਹੁਣ ਤਾਂ ਪਲ ਪਲ ਕਿਸੇ ਤੇਜ਼ ਤੇ ਦ੍ਰਿੜ੍ਹਤਾ ਭਰੇ ਅਮਲ ਦੀ ਲੋੜ ਸੀ।

"ਖ਼ੈਰ, ਤੇਰੇ ਬਾਰੇ ਮੈਂ ਕੁੱਝ ਨਹੀਂ ਕਰ ਸਕਦਾ," ਉਹਨੇ ਅਖ਼ੀਰ ਕਰੜਾਈ ਨਾਲ਼ ਕਿਹਾ ਜਿਸ ਵਿੱਚ ਦਿਆ ਤੇ ਤਰਸ ਮਿਲੇ ਹੋਏ ਸਨ। "ਇਹਦੇ ਲਈ ਤੂੰ ਆਪ ਜ਼ੁੰਮੇਂਵਾਰ ਏਂ। ਤੇ ਤੂੰ ਜਾ ਵੀ ਕਿਤੇ ਨਹੀਂ ਸਕਦਾ। ਇਹ ਮੂਰਖਤਾ ਹੋਵੇਗੀ — ਉਹ ਤੈਨੂੰ ਮਾਰ ਦੇਣਗੇ, ਤੇ ਬੱਸ। ਚੰਗਾ ਹੋਵੇ ਜੇ ਸਾਰੀ ਗਲ 'ਤੇ ਮੁੜ ਵਿਚਾਰ ਕਰੇਂ, ਖ਼ਾਸ ਕਰਕੇ ਜੋ ਮੈਂ ਆਖਿਐ ਉਸ 'ਤੇ। ਇਹਦੇ 'ਚ ਤੇਰਾ ਭਲਾ ਏ।"

"ਮੇਰਾ ਵੀ ਇਹੋ ਖ਼ਿਆਲ ਏ," ਮਿਤਚੀਕ ਨੇ ਉਦਾਸੀ ਵਿੱਚ ਕਿਹਾ, ਤੇ ਉਹ

ਸਾਹ ਸੱਤ ਜਿਸ ਨੇ ਉਹਨੂੰ ਦਲੇਰੀ ਤੇ ਰਵਾਨੀ ਨਾਲ਼ ਬੋਲਣ ਲਈ ਪ੍ਰੇਰਿਆ ਸੀ, ਝਟ-ਪਟ ਕਿਤੇ ਉਡ ਪੁਡ ਗਿਆ।

"ਤੇ ਸਭ ਤੋਂ ਵੱਡੀ ਗੱਲ ਇਹ ਐ ਕਿ ਤੂੰ ਇੰਜ ਨਾ ਸੋਚ ਕਿ ਤੇਰੇ ਸਾਥੀ ਤੈਥੋਂ ਘਟੀਆ ਨੇ... ਨਹੀਂ, ਉਹ ਘਟੀਆ ਨਹੀਂ..."

ਲੇਵਿਨਸਨ ਨੇ ਸਹਿਜੇ ਜਿਹੇ ਆਪਣੀ ਤੰਬਾਕੂ ਦੀ ਗੁੱਥੀ ਕੱਢੀ ਤੇ ਇੱਕ ਸਿਗਰਟ ਬਣਾਉਣ ਲੱਗਾ।

ਮਿਤਚੀਕ ਉਪਰਾਮਤਾ ਨਾਲ਼ ਲੇਵਿਨਸਨ ਵੱਲ ਤਕਦਾ ਰਿਹਾ।

"ਚੰਗਾ ਹੋਵੇ ਜੇ ਆਪਣੀ ਬੰਦੂਕ ਦਾ ਬੋਲਟ ਠੀਕ ਕਰੇਂ," ਲੇਵਿਨਸਨ ਨੇ ਚਾਣਚੱਕ ਆਖਿਆ, ਤੇ ਇਹ ਸਾਫ਼ ਸੀ ਕਿ ਸਾਰੀ ਗੱਲ-ਕੱਥ ਦੇ ਸਮੇਂ ਚਾਂਪ ਦਾ ਖ਼ਿਆਲ ਉਹਦੇ ਮਨ ਵਿੱਚ ਟਿਕਿਆ ਰਿਹਾ ਸੀ। "ਹੁਣ ਤੈਨੂੰ ਇਹਨਾਂ ਗੱਲਾਂ ਦੀ ਗੇਝ ਪੈਣੀ ਚਾਹੀਦੀ ਏ—ਤੈਨੂੰ ਪਤੈ, ਤੂੰ ਘਰ ਵਿੱਚ ਨਹੀਂ ਰਹਿ ਰਿਹਾ।" ਉਹਨੇ ਤੀਲੀ ਬਾਲੀ, ਤੇ ਉਹਦੀਆਂ ਲੰਮੀਆਂ ਲੰਮੀਆਂ ਝਿੰਮਣੀਆਂ ਵਾਲ਼ੀਆਂ ਅੱਧ-ਮੀਟੀਆਂ ਅੱਖਾਂ, ਉਹਦੀਆਂ ਕੋਮਲ ਨਾਸਾਂ ਤੇ ਉਹਦੀ ਤੁਛ ਜਿਹੀ ਲਾਲ ਦਾਹੜੀ ਬਿੰਦ ਕੁ ਲਈ ਰੁਸ਼ਨਾਈ ਗਈ। "ਤੇ ਹਾਂ ਤੇਰੀ ਘੋੜੀ ਦਾ ਕੀ ਹਾਲ ਏ? ਕੀ ਉਸ 'ਤੇ ਅਜੇ ਵੀ ਚੜ੍ਹਨੈਂ?"

"ਹਾਂ।"

ਲੇਵਿਨਸਨ ਨੇ ਬਿੰਦ ਕੁ ਸੋਚਿਆ। "ਚੰਗਾ, ਕਲ ਤੈਨੂੰ ਮੈਂ ਨਿਵਕਾ ਦੇ ਦੇਵਾਂਗਾ—ਜਾਣਨੈਂ ਨਾ ਉਹਨੂੰ? ਪੀਕਾ ਦਾ ਘੋੜਾ ਐ ਉਹ। ਤੇ ਜ਼ਿਊਚਿਖਾ ਨੂੰ ਕੁਆਟਰ-ਮਾਸਟਰ ਦੇ ਹਵਾਲੇ ਕਰ ਦਈਂ। ਠੀਕ ਏ ਨਾ?"

"ਠੀਕ ਏ," ਮਿਤਚੀਕ ਨੇ ਦਿਲਗੀਰੀ ਵਿੱਚ ਕਿਹਾ।

"ਕਿਹਾ ਰੋਲ-ਘਚੋਲਾ ਜਿਹਾ ਬੰਦਾ ਏ!" ਲੇਵਿਨਸਨ ਨੇ ਪਿਛੋਂ ਸੋਚਿਆ ਜਦ ਉਹਨੇ ਹੌਲੀ ਜਿਹੀ ਤੇ ਧਿਆਨ ਨਾਲ਼ ਹਨੇਰੇ ਵਿੱਚ ਘਾਹ 'ਤੇ ਪੈਰ ਰੱਖਿਆ ਤੇ ਕਾਹਲੀ ਕਾਹਲੀ ਸਿਗਰਟ ਦੇ ਕਸ਼ ਲਾਉਣ ਲੱਗਾ। ਮਿਤਚੀਕ ਨਾਲ਼ ਹੋਈ ਗਲ-ਕੱਥ ਨੇ ਉਹਦਾ ਮਨ ਕੁੱਝ-ਕੁੱਝ ਘਬਰਾ ਦਿੱਤਾ ਸੀ। ਉਹਨੇ ਸੋਚਿਆ, ਮਿਤਚੀਕ ਆਖ਼ਰਕਾਰ ਇੱਕ ਕਮਜ਼ੋਰ, ਸੁਸਤ ਤੇ ਕੱਚੇ ਇਰਾਦੇ ਦਾ ਆਦਮੀ ਹੈ। ਕਿੰਨੀ ਸ਼ਰਮ ਦੀ ਗੱਲ ਹੈ ਕਿ ਅਜਿਹੇ ਨਿਕੰਮੇ ਤੇ ਅਭਾਗੇ ਲੋਕ ਦੇਸ਼ ਵਿੱਚ ਜੰਮੇ, ਪਲੇ ਤੇ ਵਸਦੇ ਹਨ। "ਹਾਂ, ਜੇਕਰ ਸਾਡੇ ਦੇਸ਼ ਦੇ ਕਰੋੜਾਂ ਹੀ ਲੋਕ ਗੰਦ ਤੇ ਕੰਗਾਲੀ ਵਿੱਚ, ਇੱਕ ਢਿੱਲੇ ਤੇ ਆਲਸੀ ਸੂਰਜ ਹੇਠ, ਬਾਬੇ ਆਦਮ ਦੇ ਵੇਲੇ ਦੇ ਲਕੜੀ ਦੇ ਹਲਾਂ ਨਾਲ਼ ਵਾਹੁੰਦੇ, ਇੱਕ ਜ਼ਾਲਮ ਤੇ ਬੇਸਮਝ ਬੁੱਢੇ ਰਬ ਨੂੰ ਮੰਨਦੇ ਰਹਿ ਰਹੇ ਹਨ, ਅਜਿਹੇ ਸੁਸਤ ਤੇ ਨਿਰਬਲਚਿਤ ਲੋਕ, ਅਜਿਹੇ ਨਿਕੰਮੇ ਬੰਦੇ ਜੰਮਦੇ ਹੀ ਰਹਿਣਗੇ!" ਲੇਵਿਨਸਨ ਦੇ ਮਨ ਵਿੱਚ ਇਹ ਖ਼ਿਆਲ ਘੁੰਮ ਗਏ, ਉਹਨੇ ਆਪਣੇ ਕਦਮ ਹੋਰ ਤੇਜ਼ ਕਰ ਲਏ ਤੇ ਹੋਰ ਵੀ ਕਾਹਲੀ ਕਾਹਲੀ ਸਿਗਰਟ ਦੇ ਕਸ਼ ਲਾਉਣ ਲੱਗਾ।

ਤੇ ਲੇਵਿਨਸਨ ਦੇ ਮਨ ਵਿੱਚ ਹਿਲ-ਜੁਲ ਪੈਦਾ ਹੋ ਗਈ ਸੀ, ਕਿਉਂ ਜੁ ਇਹ ਉਹਦੇ ਡੂੰਘੇ ਤੇ ਅੱਤ ਪਿਆਰੇ ਵਿਚਾਰ ਸਨ; ਕਿਉਂ ਜੁ ਉਹਦੀ ਜ਼ਿੰਦਗੀ ਦਾ ਮੁਖ ਅਰਥ ਇਸ

ਛੁਟਪੁਣੇ ਤੇ ਗ਼ਰੀਬੀ 'ਤੇ ਕਾਬੂ ਪਾਉਣਾ ਸੀ; ਕਿਉਂਕਿ ਜੇ ਉਹਨੂੰ ਗ਼ਲਬਾ ਪਾਣ ਵਾਲ਼ੀ ਏਸ ਇੱਛਾ ਨੇ ਜਿਹੜੀ ਹੋਰ ਕਿਸੇ ਵੀ ਇੱਛਾ ਤੋਂ ਤਕੜੀ ਹੈ, ਨਾ ਪ੍ਰੇਰਿਆ ਹੁੰਦਾ ਕਿ ਉਹ ਇਹ ਵੇਖਣ ਲਈ ਜੀਵੇ ਥੀਵੇ ਕਿ ਲੋਕੀਂ ਵਧੇਰੇ ਤਕੜੇ, ਵਧੇਰੇ ਮਿਹਰਬਾਨ ਤੇ ਵਧੇਰੇ ਸੁਹਣੇ ਬਣਨ, ਤਾਂ ਲੇਵਿਨਸਨ ਦਾ ਉੱਕਾ ਹੀ ਕੋਈ ਵਜੂਦ ਨਹੀਂ ਸੀ ਹੋਣਾ। ਪਰ ਜਦ ਕਰੋੜਾਂ ਹੀ ਲੋਕ ਅਜੇ ਵੀ ਅਜਿਹੀ ਬੁਰੇ-ਹਾਲ, ਦੁਖੀ, ਅਨਘੜ ਤੇ ਤੁਛ ਜਿਹੀ ਜ਼ਿੰਦਗੀ ਜਿਊਣ ਲਈ ਮਜਬੂਰ ਹਨ, ਤਾਂ ਇਹਨਾਂ ਨਵੇਂ ਤੇ ਸੁਹਣੇ ਆਦਮੀਆਂ ਨੂੰ ਵੇਖਣ ਦੀ ਆਸ ਕਿਵੇਂ ਕੀਤੀ ਜਾ ਸਕਦੀ ਹੈ ?

"ਕੀ ਮੈਂ ਕਦੇ ਸਚ-ਮੁਚ ਉੱਕਾ ਈ ਉਹਦੇ ਵਰਗਾ ਸਾਂ ?" ਲੇਵਿਨਸਨ ਸੋਚੀਂ ਪੈ ਗਿਆ, ਉਹਦੇ ਖ਼ਿਆਲ ਮੁੜ ਮਿਤਚੀਕ ਵਲ ਘੁੰਮ ਗਏ। ਉਹਨੇ ਚੇਤਾ ਕਰਨ ਦਾ ਜਤਨ ਕੀਤਾ ਕਿ ਉਹ ਬਚਪਨ ਵਿੱਚ ਤੇ ਸ਼ੁਰੂ ਜਵਾਨੀ ਵਿੱਚ ਕਿਹੋ ਜਿਹਾ ਸੀ, ਪਰ ਇਹ ਉਹ ਡਾਢੀ ਔਖ ਨਾਲ਼ ਹੀ ਕਰ ਸਕਿਆ—ਏਨੀਆਂ ਮੋਟੀਆਂ ਤੇ ਵਜ਼ਨੀਂ ਸਨ ਉਹਦੀਆਂ ਧੁਰ-ਉਤਲੀਆਂ, ਪਿਛਲੇ ਵਰ੍ਹਿਆਂ ਦੀਆਂ ਤਹਿਆਂ, ਜਦ ਉਹ, ਉਹ ਲੇਵਿਨਸਨ ਬਣ ਚੁੱਕਿਆ ਸੀ ਜਿਸ ਨੂੰ ਹਰ ਕੋਈ **ਲੇਵਿਨਸਨ** ਦੇ ਰੂਪ ਵਿੱਚ ਜਾਣਦਾ ਸੀ, ਬੰਦਾ ਜਿਹੜਾ ਕੂਚ ਵੇਲੇ ਸਦਾ ਸਭ ਤੋਂ ਮੋਹਰੇ ਹੁੰਦਾ ਸੀ।

ਜਿਹੜੀ ਬੀਤੇ ਦੀ ਇੱਕੋ ਇੱਕ ਚੀਜ਼ ਉਹ ਸਾਫ਼ ਤਰ੍ਹਾਂ ਵੇਖ ਸਕਦਾ ਸੀ ਉਹ ਸੀ ਇੱਕ ਮਾੜੂਏ ਜਿਹੇ, ਭੋਲੇ-ਭਾਲੇ ਤੇ ਮੋਟੀਆਂ ਮੋਟੀਆਂ ਅੱਖਾਂ ਵਾਲੇ ਇੱਕ ਯਹੂਦੀ ਮੁੰਡੇ ਦੀ ਤਸਵੀਰ, ਜਿਸ ਨੇ ਕਾਲਾ ਕੋਟ ਪਾਇਆ ਹੋਇਆ ਸੀ ਤੇ ਜਿਹੜਾ ਅਣੋਖੇ ਤੇ ਬਚਗਾਨਾ ਧਿਆਨ ਨਾਲ਼ ਕੈਮਰੇ ਦੇ ਓਸ ਟਿਮਕਣੇ ਵਲ ਤੱਕ ਰਿਹਾ ਸੀ ਜਿਥੋਂ ਉਹਨੂੰ ਦੱਸਿਆ ਗਿਆ ਸੀ ਇੱਕ ਬੜਾ ਹੀ ਸੁਹਣਾ ਤੇ ਪਿਆਰਾ ਨਿੱਕਾ ਜਿਹਾ ਪੰਛੀ ਨਿਕਲ ਕੇ ਉੱਡ ਜਾਵੇਗਾ। ਪੰਛੀ ਨਾ ਉਡਿਆ, ਤੇ ਉਹਨੂੰ ਯਾਦ ਸੀ ਉਹ ਨਿਰਾਸ਼ ਹੋ ਕੇ ਲਗ-ਭਗ ਰੋ ਹੀ ਪਿਆ ਸੀ। ਪਰ ਅਖ਼ੀਰ ਇਹ ਯਕੀਨ ਹੋਣ ਤੋਂ ਪਹਿਲਾਂ ਕਿ "ਜ਼ਿੰਦਗੀ ਇਹ ਨਹੀਂ," ਉਹਨੇ ਹੋਰ ਅਜਿਹੀਆਂ ਕਿੰਨੀਆਂ ਹੀ ਨਾ-ਉਮੈਦੀਆਂ ਝੱਲੀਆਂ ਸਨ!

ਪਰ ਜਦ ਉਹਨੂੰ ਅਸਲੋਂ ਹੀ ਯਕੀਨ ਹੋ ਗਿਆ, ਉਹ ਸਮਝ ਗਿਆ ਕਿ ਨਿੱਕੇ ਨਿੱਕੇ ਸੁਹਣੇ ਪੰਛੀਆਂ ਦੀਆਂ ਕੂੜ ਕਹਾਣੀਆਂ ਕਾਰਨ ਲੋਕਾਂ ਨੂੰ ਕਿੰਨੇ ਅਕਹਿ ਦੁਖ ਤੇ ਵਖ਼ਤ ਝੱਲਣੇ ਪੈਂਦੇ ਹਨ—ਨਿੱਕੇ ਨਿੱਕੇ ਸੋਹਣੇ ਪੰਛੀ ਜਿਨ੍ਹਾਂ ਬਾਰੇ ਆਸ ਹੁੰਦੀ ਹੈ ਕਿ ਉਹ ਇਥੋਂ ਜਾਂ ਉਥੋਂ ਨਿਕਲ ਕੇ ਉਡਣਗੇ ਪਰ ਜਿਹੜੇ ਕਦੇ ਵੀ ਨਹੀਂ ਨਿਕਲਦੇ, ਭਾਵੇਂ ਲੋਕ ਉਹਨਾਂ ਦੀ ਉਡੀਕ ਵਿੱਚ ਉਮਰਾਂ ਗਾਲ ਦੇਂਦੇ ਹਨ। ਨਹੀਂ, ਹੁਣ ਉਹਨੂੰ ਉਹਨਾਂ ਦੀ ਕੋਈ ਲੋੜ ਨਹੀਂ! ਉਹਨਾਂ ਲਈ ਸਭਨਾਂ ਮਿੱਠੇ ਤੇ ਬਿਰਥਾ ਹਾਵਿਆਂ ਨੂੰ ਉਹਨੇ ਬੜੀ ਬੇਕਿਰਕੀ ਨਾਲ਼ ਦਬਾ ਦਿੱਤਾ ਸੀ—ਉਸ ਸਭ ਕਾਸੇ ਨੂੰ ਜੋ ਉਹਨੂੰ ਨਿੱਕੇ ਨਿੱਕੇ ਸੁਹਣੇ ਸੁਰੰਗੇ ਪੰਛੀਆਂ ਦੀਆਂ ਇਹਨਾਂ ਕੂੜ ਕਹਾਣੀਆਂ ਉੱਤੇ ਪਲੀਆਂ ਪਿਛਲੀਆਂ ਪੀੜ੍ਹੀਆਂ ਤੋਂ ਵਿਰਸੇ ਵਿੱਚ ਮਿਲਿਆ ਸੀ। ਚੀਜ਼ਾਂ ਨੂੰ, ਜਿਵੇਂ ਉਹ ਹਨ, ਵੇਖਣਾ ਤਾਂ ਜੁ ਉਹਨਾਂ ਨੂੰ ਬਦਲਿਆ ਜਾਵੇ, ਤੇ ਜੀਹਦਾ ਜਨਮ ਹੋਣਾ ਹੈ ਤੇ ਜੋ ਹੋਣਾ ਚਾਹੀਦਾ ਹੈ ਉਹਦੇ ਅਮਲ ਨੂੰ ਤੇਜ਼ ਕਰਨਾ—ਇਹ ਸਿਆਣਪ, ਸਭ ਤੋਂ

ਸਧਾਰਨ ਤੇ ਸਭ ਤੋਂ ਮੁਸ਼ਕਲ, ਲੇਵਿਨਸਨ ਨੇ ਅੰਤ ਵਿੱਚ ਪ੍ਰਾਪਤ ਕਰ ਲਈ।

"ਪਰ, ਫਿਰ ਵੀ, ਮੈਂ ਕਰੜਾ ਸਾਂ, ਉਸ ਤੋਂ ਕਿਤੇ ਕਰੜਾ," ਉਹਨੇ ਹੁਣ ਇੱਕ ਖੀਵੀ ਜਿੱਤ ਦੇ ਸਮਝਾਏ ਨਾ ਜਾ ਸਕਣ ਵਾਲ਼ੇ ਜਜ਼ਬੇ ਨਾਲ਼ ਸੋਚਿਆ, ਜਜ਼ਬਾ ਜਿਸਦੀ ਆਸ ਕਿਸੇ ਨੂੰ ਵੀ ਉਸ ਤੋਂ ਨਹੀਂ ਸੀ ਤੇ ਜੀਹਨੂੰ ਕੋਈ ਨਹੀਂ ਸੀ ਸਮਝ ਸਕਣ ਲੱਗਾ। "ਮੈਂ ਨਿਰਾ ਬਹੁਤਾ ਕੁੱਝ ਚਾਹੁੰਦਾ ਈ ਨਹੀਂ ਸਾਂ, ਮੈਂ ਬਹੁਤਾ ਕੁੱਝ ਕਰ ਵੀ ਸਕਦਾ ਸਾਂ। ਹਾਂ, ਇਹੋ ਸਭ ਤੋਂ ਮਹਾਨਤਾ ਵਾਲੀ ਗਲ ਏ।"

ਉਹ ਸਿੱਧਾ ਤਾਇਗਾ ਵਿੱਚ ਸ਼ੂਟ ਵਟ ਗਿਆ; ਠੰਢੀਆਂ ਤ੍ਰੇਲ-ਭਿੰਨੀਆਂ ਸ਼ਾਖਾਂ ਨੇ ਉਹਦਾ ਮੂੰਹ ਸਜਰਾ ਕਰ ਦਿੱਤਾ; ਉਹਨੇ ਆਪਣੇ ਅੰਦਰ ਕੋਈ ਅਸਧਾਰਨ ਸ਼ਕਤੀ ਭਰੀਂਦੀ ਮਹਿਸੂਸ ਕੀਤੀ ਜਿਹੜੀ ਉਹਨੂੰ ਸਿਖਰਾਂ ਛੁਹਾਂਦੀ ਜਾਪਦੀ ਸੀ, ਤੇ ਏਸ ਧਰਤੀ ਦੀ ਤੇ ਮਨੁੱਖੀ ਸਿਖਰੋਂ ਉਹਨੇ ਆਪਣੀ ਮਨੁੱਖੀ ਕਮਜ਼ੋਰੀ, ਆਪਣੀ ਬੀਮਾਰੀ 'ਤੇ ਕਾਬੂ ਪਾ ਲਿਆ।

ਜਦ ਲੇਵਿਨਸਨ ਕੈਂਪ ਵਿੱਚ ਪੁੱਜਾ ਤਾਂ ਅੱਗਾਂ ਬੁੱਝ ਚੁੱਕੀਆਂ ਸਨ। ਹੁਣ ਕੈਂਪ ਦਾ ਪਹਿਰੇਦਾਰ ਮੁਸਕਰਾ ਨਹੀਂ ਸੀ ਰਿਹਾ—ਉਹ ਘੋੜੇ ਦੀ ਦੇਖ-ਭਾਲ ਕਰ ਰਿਹਾ ਸੀ ਤੇ ਬੁੜ-ਬੁੜਾਂਦਿਆਂ ਗਾਲ੍ਹਾਂ ਕਢਦੇ ਦੀ ਅਵਾਜ਼ ਪਈ ਸੁਣੀਂਦੀ ਸੀ। ਲੇਵਿਨਸਨ ਆਪਣੇ ਵਾਲ਼ੀ ਅੱਗ ਵਲ ਗਿਆ ਜਿਹੜੀ ਅਜੇ ਵੀ ਥੋੜੀ ਥੋੜੀ ਸੁਲਗ ਰਹੀ ਸੀ। ਇਹਦੇ ਨੇੜੇ ਹੀ ਆਪਣਾ ਓਵਰਕੋਟ ਵਲ੍ਹੇਟੀ ਬਾਕਲਾਨਵ ਘੂਕ ਸੁੱਤਾ ਡੂੰਘੀ ਤੇ ਸੁਖਾਵੀਂ ਨੀਂਦ ਮਾਣ ਰਿਹਾ ਸੀ; ਲੇਵਿਨਸਨ ਨੇ ਕੁੱਝ ਸੁੱਕਾ ਘਾਹ ਤੇ ਟਹਿਣੀਆਂ ਸੁੱਟੀਆਂ ਤੇ ਫੂਕਾਂ ਮਾਰ ਅੱਗ ਮਘਾ ਦਿੱਤੀ। ਉਹਦਾ ਸਿਰ ਚਕਰਾਣ ਲੱਗਾ। ਬਾਕਲਾਨਵ ਨੇ ਨਿੱਘ ਮਹਿਸੂਸ ਕੀਤੀ, ਹਿਲਿਆ, ਤੇ ਸੁੱਤਿਆਂ ਸੁੱਤਿਆਂ ਆਪਣੇ ਬੁਲ੍ਹਾਂ ਨਾਲ਼ ਮਚਾਕਾ ਮਾਰਿਆ; ਉਹਦਾ ਮੂੰਹ ਨੰਗਾ ਸੀ; ਉਹਨੇ ਬਾਲਾਂ ਵਾਂਗ ਬੁਲ੍ਹੀਆਂ ਗੁਲਿਆਈਆਂ ਹੋਈਆਂ ਸਨ; ਉਹਦੀ ਟੋਪੀ, ਉਹਦੀ ਪੁੜਪੁੜੀ ਨਾਲ਼ ਘੁੱਟੀ ਹੋਈ, ਸਿੱਧੀ ਖਲੋਤੀ ਸੀ। ਉਹ ਇੱਕ ਵੱਡੇ ਸਾਰੇ, ਮੋਟੇ ਤਾਜ਼ੇ ਤੇ ਚੰਗੇ ਸੁਭਾ ਵਾਲ਼ੇ ਕਤੂਰੇ ਵਾਂਗ ਲਗਦਾ ਸੀ। "ਵੇਖੋ ਜ਼ਰਾ ਇਹਨੂੰ!" ਲੇਵਿਨਸਨ ਨੇ ਹੁਬ ਨਾਲ਼ ਮੁਸਕਰਾਂਦਿਆਂ ਕਿਹਾ। ਮਿਤਚੀਕ ਨਾਲ਼ ਹੋਈ ਗਲ-ਬਾਤ ਪਿਛੋਂ ਬਾਕਲਾਨਵ ਨੂੰ ਤੱਕਣਾ ਖ਼ਾਸ ਤੌਰ 'ਤੇ ਸੁਖਾਵਾਂ ਸੀ।

ਉਹ ਵੀ ਬਾਕਲਾਨਵ ਦੇ ਇੱਕ ਪਾਸੇ ਹੋ ਕੇ ਲੰਮਾ ਪੈ ਗਿਆ, ਤੇ ਉਹਨੇ ਅਜੇ ਮਸੇਂ ਹੀ ਆਪਣੀਆਂ ਅੱਖਾਂ ਮੀਟੀਆਂ ਸਨ ਜਦ ਉਹ ਭੁਆਂਟੀਆਂ ਖਾਂਦਾ, ਝੂਲਦਾ ਤੇ ਵਹਿੰਦਾ ਜਾਪਦਾ ਸੀ; ਆਪਣੇ ਸਰੀਰ ਦੀ ਉਹਨੂੰ ਕੋਈ ਸੁਧ ਬੁਧ ਨਹੀਂ ਸੀ, ਤੇ ਚਾਣਚਕ ਉਹ ਇੱਕ ਅਥਾਹ ਕਾਲੇ ਟੋਏ ਵਿੱਚ ਲਹਿ ਗਿਆ।

# 14. ਮੁੱਢਲੀ ਦੇਖ-ਭਾਲ

ਲੇਵਿਨਸਨ ਤੇ ਮਿਤੇਲਿਤਸਾ ਨੂੰ ਮੁਢਲੀ ਦੇਖ-ਭਾਲ ਲਈ ਭੇਜਣ ਲੱਗਿਆਂ ਹੁਕਮ ਦਿੱਤਾ ਸੀ ਕਿ ਉਹ ਹਰ ਕੀਮਤ 'ਤੇ ਉਸੇ ਰਾਤ ਮੁੜ ਆਵੇ। ਪਰ ਪਲਟਨ ਕਮਾਂਡਰ ਨੂੰ ਜਿਹੜੇ ਪਿੰਡ ਭੇਜਿਆ ਗਿਆ ਸੀ ਉਹ ਅਸਲ ਵਿੱਚ ਓਦੂੰ ਕਿਤੇ ਬਹੁਤੀ ਦੂਰ ਸੀ ਜਿੰਨਾ ਲੇਵਿਨਸਨ ਨੇ ਸੋਚਿਆ ਸੀ। ਮਿਤੇਲਿਤਸਾ ਤੀਜੇ ਪਹਿਰ ਚਾਰ ਕੁ ਵਜੇ ਕੰਪਨੀ ਛੱਡ ਕੇ ਤੁਰਿਆ ਸੀ ਤੇ ਬਹੁਤਾ ਪੈਂਡਾ ਉਹ ਘੋੜੇ ਨੂੰ ਸਰਪਟ ਦੁੜਾਈ ਗਿਆ ਸੀ, ਉਹਦਾ ਜਿਸਮ ਘੋੜੇ ਦੀ ਗਰਦਨ 'ਤੇ ਇੱਕ ਸ਼ਿਕਾਰੀ ਪੰਛੀ ਵਾਂਗ ਝੁਕਿਆ ਹੋਇਆ ਸੀ, ਤੇ ਉਹਦੀਆਂ ਤਿੱਖੀਆਂ ਨਾਸਾਂ ਘਿੰਡਪੁਣੇ ਤੇ ਖ਼ੁਸ਼ੀ ਵਿੱਚ ਫੁਲੀਆਂ ਹੋਈਆਂ ਸਨ, ਜਿਵੇਂ ਪੰਜਾਂ ਸੁਸਤ ਤੇ ਅਕਾਊ ਦਿਨਾਂ ਪਿਛੋਂ ਇਸ ਝੱਲੀ ਸਰਪਟ ਦੌੜ ਨੇ ਉਹਨੂੰ ਮਸਤੀ ਚਾੜ੍ਹ ਦਿੱਤੀ ਹੋਵੇ। ਪਰ ਘੁਸਮੁਸਾ ਹੋ ਗਿਆ, ਤੇ ਪਤਝੜੀ ਤਾਇਗਾ ਦੇ ਕ੍ਰਿਚ ਕ੍ਰਿਚ ਕਰਦੇ ਘਾਹ ਅਜੇ ਵੀ ਮੁਕ ਰਹੇ ਦਿਨ ਦੇ ਠੰਢੇ ਤੇ ਸੋਗੀ ਚਾਨਣੇ ਵਿੱਚ ਉਹਦੇ ਕੋਲੋਂ ਤੇਜ਼ੀ ਨਾਲ਼ ਲੰਘ ਰਹੇ ਸਨ। ਜਦ ਅੰਤ ਉਹ ਤਾਇਗਾ ਵਿੱਚੋਂ ਬਾਹਰ ਨਿਕਲਿਆ ਤੇ ਇੱਕ ਪੁਰਾਣੇ ਤੇ ਡਿੱਗੇ ਢੱਠੇ ਢਾਰੇ ਕੋਲ ਆਪਣਾ ਘੋੜਾ ਖਲ੍ਹਿਆਰਿਆ ਤਾਂ ਚੰਗਾ ਹਨੇਰਾ ਪੈ ਚੁੱਕਿਆ ਸੀ। ਇਸ ਢਾਰੇ ਦੀ ਛੱਤ ਅੰਦਰਵਾਰ ਡਿੱਗ ਪਈ ਸੀ ਤੇ ਇੰਜ ਲਗਦਾ ਸੀ ਜਿਵੇਂ ਇਹ ਵਰ੍ਹਿਆਂ ਤੋਂ ਸੁੰਞਾ ਸੱਖਣਾ ਪਿਆ ਹੋਵੇ।

ਉਹਨੇ ਆਪਣਾਂ ਘੋੜਾ ਬੰਨ੍ਹਿਆਂ ਤੇ ਟੁੱਟਣ-ਹਾਰੇ ਸ਼ਤੀਰਾਂ ਨੂੰ ਫੜਦਾ ਉਹ ਛਤ ਦੀ ਤਾਂ ਹਨੇਰੇ ਜਿਹੇ ਮਘੋਰੇ ਵਿੱਚ ਲਗਭਗ ਡਿਗਦਿਆਂ ਢਾਰੇ ਦੇ ਇੱਕ ਬਨੇਰੇ 'ਤ ਚੜ੍ਹ ਗਿਆ। ਏਸ ਮਘੋਰੇ ਵਿੱਚੋਂ ਚਿੱਕੜ ਭਰੀ ਲਕੜੀ ਤੇ ਗਲੇ ਸੜੇ ਘਾਹ ਦੀ ਘਿਣਾਉਣੀ ਬੋ ਪਈ ਆਉਂਦੀ ਸੀ। ਉਹ ਸੰਭਲ ਕੇ ਸਾਵਧਾਨੀ ਨਾਲ਼ ਉੱਥੇ ਖਲੋ ਗਿਆ, ਉਹਦੇ ਗੋਡੇ ਅੱਧੇ ਮੁੜੇ ਹੋਏ ਸਨ ਤੇ ਉਹ ਬੜੇ ਧਿਆਨ ਨਾਲ਼ ਰਾਤ ਦੇ ਹਨੇਰੇ ਵਿੱਚ ਝਾਕ ਰਿਹਾ ਤੇ ਅਵਾਜ਼ਾਂ ਸੁਣ ਰਿਹਾ ਸੀ। ਕੋਈ ਦਸਾਂ ਕੁ ਮਿੰਟਾਂ ਤੱਕ ਉਹ ਇੰਜ ਖਲੋਤਾ ਰਿਹਾ, ਉਹਦਾ ਅਕਾਰ ਜੰਗਲ ਦੇ ਹਨੇਰੇ ਪਛਵਾੜੇ ਨਾਲ਼ ਘੁਲ ਮਿਲ ਗਿਆ ਸੀ, ਤੇ ਉਹ ਸਦਾ ਤੋਂ ਵਧੇਰੇ ਇੱਕ ਸ਼ਿਕਾਰੀ ਪੰਛੀ ਦਿਸਦਾ ਸੀ। ਕਾਲੀਆਂ ਝਿੜੀਆਂ ਤੇ ਗਹਾੜਿਆਂ ਨਾਲ਼ ਭਰੀ ਵਾਦੀ ਉਹਦੇ ਸਾਹਮਣੇ ਘੂਰੀਆਂ ਪਈ ਵਟਦੀ ਸੀ; ਇਹ ਜੁਆਲਾ-ਮੁਖੀ ਪਹਾੜਾਂ ਦੀਆਂ ਦੋ ਪਾਲਾਂ ਵਿਚਾਲੇ ਜਿਹੜੇ ਵਿਰੋਧੀ ਤਾਰਿਆਂ-ਭਰੇ ਅਕਾਸ਼ ਸਾਹਮਣੇ ਇੱਕ ਵੱਡਾ ਸਾਰਾ ਕਾਲਾ ਕਾਲਾ ਢੇਰ ਜਾਪਦੇ ਸਨ, ਨਪਿੱਤੀ ਪਈ ਸੀ।

ਮਿਤੇਲਿਤਸਾ ਉਛਲ ਕੇ ਕਾਠੀ 'ਤੇ ਬਹਿ ਗਿਆ ਤੇ ਘੋੜਾ ਦੁੜਾ ਕੇ ਸੜਕ 'ਤੇ ਅਪੜ ਗਿਆ। ਇਹਦੀਆਂ ਅਛੋਹ ਪਈਆਂ ਹਨੇਰੀਆਂ ਲੀਹਾਂ ਉੱਚੇ ਉੱਚੇ ਘਾਹ ਵਿੱਚ ਮਸਾਂ ਹੀ ਦਿਸਦੀਆਂ ਸਨ। ਬਰਚ ਦੇ ਰੁਖਾਂ ਦੇ ਪਤਲੇ ਪਤਲੇ ਤਣੇ ਬੁਝੀਆਂ ਹੋਈਆਂ ਮੋਮ-ਬੱਤੀਆਂ ਵਾਂਗ ਹਨੇਰੇ ਵਿੱਚ ਖਲੋਤੇ ਚਿੱਟੀ ਚਿੱਟੀ ਭਾਹ ਪਏ ਮਾਰਦੇ ਸਨ।

ਉਹ ਪਹਾੜੀ ਦੀ ਟੀਸੀ 'ਤੇ ਚੜ੍ਹ ਗਿਆ। ਉਹਦੇ ਖੱਬੇ ਹੱਥ ਇੱਕ ਵੱਡੇ ਸਾਰੇ ਰਾਖ਼ਸ਼ ਦੀ ਪਿੱਠ ਵਾਂਗ ਮੁੜੇ ਜੁਆਲਾ-ਮੁਖੀ ਪਹਾੜਾਂ ਦੀ ਇੱਕ ਕਾਲੀ ਕਤਾਰ ਫੈਲੀ ਹੋਈ ਸੀ; ਤੇ ਕਿਤੋਂ ਦਰਿਆ ਦੇ ਵਹਿਣ ਦੀ ਮੱਠੀ ਮੱਠੀ ਅਵਾਜ਼ ਪਈ ਸੁਣੀਂਦੀ ਸੀ। ਕੋਈ ਦੋ ਕੁ ਮੀਲ ਪਰੇ, ਸੌ-ਵਿਸਵੇ ਉਸੇ ਦਰਿਆ ਦੇ ਕੰਢੇ, ਅੱਗ ਬਲ ਰਹੀ ਸੀ; ਇਹਨੇ ਮਿਤੇਲਿਤਸਾ ਨੂੰ ਆਜੜੀ ਦੀ ਇਕੱਲਸਰ ਜ਼ਿੰਦਗੀ ਦਾ ਚੇਤਾ ਕਰਵਾ ਦਿੱਤਾ। ਹੋਰ ਪਰ੍ਹਾਂ, ਸੜਕੋਂ ਪਾਰ, ਇੱਕ ਪਿੰਡ ਦੀਆਂ ਇੱਕ-ਟਕ ਝਾਕਦੀਆਂ ਪੀਲੀਆਂ ਬੱਤੀਆਂ ਪਈਆਂ ਚਮਕਦੀਆਂ ਸਨ। ਸੱਜੇ-ਹੱਥੇ ਪਹਾੜਾਂ ਦੀ ਪਾਲ, ਪਿੱਛੇ ਹਟਦੀ ਹੋਈ ਨੀਲੇ ਹਨੇਰੇ ਵਿੱਚ ਅਲੋਪ ਹੋ ਗਈ। ਉਸ ਪਾਸੇ ਧਰਤੀ ਇੱਕ ਦਮ ਨਿਉਂ ਗਈ; ਇਹ ਸੌ-ਵਿਸਵੇ ਦਰਿਆ ਦਾ ਪੁਰਾਣਾ ਲਾਂਘਾ ਹੋਵੇਗਾ; ਕੰਢੇ ਕੰਢੇ 'ਤੇ ਇੱਕ ਹਨੇਰਾ ਬੇ-ਰੌਣਕ ਜੰਗਲ ਵਿਛਿਆ ਹੋਇਆ ਸੀ।

"ਉਥੇ ਜ਼ਰੂਰ ਖੋਭਾ ਹੋਵੇਗਾ," ਮਿਤੇਲਿਤਸਾ ਨੂੰ ਖ਼ਿਆਲ ਆਇਆ। ਉਹਨੂੰ ਠੰਢ ਮਹਿਸੂਸ ਹੋਈ; ਆਪਣੇ ਫ਼ੌਜੀ ਝਗਲੇ ਉੱਤੇ ਜੀਹਨੂੰ ਬਟਣ ਨਹੀਂ ਸਨ ਲੱਗੇ ਹੋਏ ਤੇ ਗਲੇ ਤੋਂ ਖੁਲ੍ਹਾ ਸੀ, ਉਹਨੇ ਫੌਜੀ ਕੋਟ ਪਾਇਆ ਹੋਇਆ ਸੀ ਤੇ ਉਹ ਵੀ ਖੁਲ੍ਹਾ ਪਿਆ ਲਟਕਦਾ ਸੀ। ਉਹਨੇ ਸਭ ਤੋਂ ਪਹਿਲਾਂ ਅੱਗ ਵਲ ਜਾਣਾ ਚਾਹਿਆ। ਆਪਣਾ ਪਸਤੌਲ ਕੱਢਿਆ ਤੇ ਕੋਟ ਹੇਠ ਆਪਣੀ ਪੇਟੀ ਵਿੱਚ ਫਸਾ ਲਿਆ ਤੇ ਇਹਦਾ ਖੋਲ ਉਹਨੇ ਕਾਠੀ ਨਾਲ਼ ਬੱਧੇ ਇੱਕ ਬੁਝਕੇ ਵਿੱਚ ਛੁਪਾ ਦਿੱਤਾ। ਉਹਦੇ ਕੋਲ ਰਫ਼ਲ ਨਹੀਂ ਸੀ। ਉਹ ਤਾਂ ਹੁਣ ਖੇਤਾਂ ਤੋਂ ਮੁੜ ਰਿਹਾ ਕੋਈ ਕਿਸਾਨ ਦਿਸਦਾ ਸੀ, ਜਰਮਨਾਂ ਨਾਲ਼ ਹੋਈ ਜੰਗ ਪਿਛੋਂ ਬਹੁਤ ਸਾਰੇ ਕਿਸਾਨਾਂ ਨੇ ਫ਼ੌਜੀ ਕੋਟ ਪਾਏ ਹੀ ਹੋਏ ਸਨ।

ਉਹ ਅੱਗ ਦੇ ਲਾਗੇ ਅਪੜਿਆ ਹੀ ਸੀ ਕਿ ਚਾਣਚੱਕ ਕਿਸੇ ਘੋੜੇ ਦੀ ਬੇਅਰਾਮ ਜਿਹੀ ਹਿਣ-ਹਿਣ ਰਾਤ ਦੇ ਹਨੇਰੇ ਨੂੰ ਚੀਰ ਗਈ। ਉਹਦਾ ਘੋੜਾ ਅਗਾਂਹ ਵਲ ਭੁੜਕਿਆ, ਉਹਦਾ ਬਲਵਾਨ ਜੁੱਸਾ ਕੰਬ ਰਿਹਾ ਸੀ ਤੇ ਇਹਨੇ ਵੀ ਅੱਗੋਂ ਜਵਾਬ ਵਿੱਚ ਬੜੇ ਵੇਗ ਤੇ ਸੋਗਵਾਨੀ ਨਾਲ਼ ਹਿਣ-ਹਿਣ ਕੀਤੀ। ਏਸੇ ਘੜੀ ਇੱਕ ਪਰਛਾਵਾਂ ਅਚਨਚੇਤ ਲਾਟ ਦੇ ਦੁਸਾਰ-ਪਾਰ ਲਮਕਿਆ। ਮਿਤੇਲਿਤਸਾ ਨੇ ਆਪਣੇ ਘੋੜੇ ਨੂੰ ਚਾਬਕ ਮਾਰਿਆ। ਇਹ ਸੁਖੜ ਖੜਾ ਹੋ ਗਿਆ।

ਅੱਗ ਲਾਗੇ ਇੱਕ ਪਤਲਾ ਜਿਹਾ ਕਾਲੇ ਵਾਲਾਂ ਵਾਲਾ ਮੁੰਡਾ ਭਮਿਤਰਿਆ ਖਲੋਤਾ ਸੀ ਤੇ ਤ੍ਰਹਿਈਆਂ ਨਜ਼ਰਾਂ ਨਾਲ਼ ਪਿਆ ਝਾਕਦਾ ਸੀ। ਇੱਕ ਹੱਥ ਵਿੱਚ ਉਹਦੇ ਚਾਬਕ ਸੀ ਤੇ ਦੂਜਾ ਉਹਨੇ ਜਿਵੇਂ ਬਚਾਅ ਵਜੋਂ ਉੱਪਰ ਚੁੱਕਿਆ ਹੋਇਆ ਸੀ ਜਿਸ ਤੋਂ ਉਹਦੀ ਬਾਂਹ ਢਿੱਲੀ ਢਿੱਲੀ ਪਈ ਲਮਕਦੀ ਸੀ। ਉਹਨੇ ਪੱਤਰਾਂ ਦੀ ਜੁੱਤੀ, ਫਟੀ-ਪੁਰਾਣੀ ਪਤਲੂਨ ਪਹਿਨੀ ਹੋਈ ਤੇ ਇੱਕ ਲੰਮਾ ਕੋਟ ਆਪਣੇ ਦੁਆਲੇ ਵਲ੍ਹੇਟਿਆ ਹੋਇਆ ਤੇ ਇੱਕ ਸਣ ਦੀ ਰੱਸੀ ਕੱਸ ਕੇ ਬੰਨ੍ਹੀ ਹੋਈ ਸੀ।

ਮਿਤੇਲਿਤਸਾ ਗ਼ੁੱਸੇ ਵਿੱਚ ਆਪਣਾ ਘੋੜਾ ਮੁੰਡੇ ਦੇ ਐਨ ਮੂੰਹ ਲਾਗੇ ਲੈ ਗਿਆ, ਤੇ ਕਰੀਬ ਕਰੀਬ ਉਹਨੂੰ ਡੇਗ ਹੀ ਦਿੱਤਾ। ਉਹ ਉਹਨੂੰ ਵਹਿਸ਼ੀਆਂ ਵਾਂਗ ਚੀਕ ਕੇ ਕੁੱਝ ਕਹਿਣ ਲੱਗਾ ਸੀ ਕਿ ਉਹਨੇ ਢਿੱਲੀ ਢਿੱਲੀ ਤੇ ਕੰਬਦੀ ਬਾਂਹ ਉੱਤੇ ਡਰੀਆਂ ਹੋਈਆਂ ਅੱਖਾਂ,

ਪਤਲੂਣ ਜਿਸ ਵਿੱਚ ਦੀ ਮੁੰਡੇ ਦੇ ਨੰਗੇ ਗੋਡੇ ਦਿਸ ਰਹੇ ਸਨ, ਤੇ ਉਹਦਾ ਖੁੱਥੜ ਜਿਹਾ ਕੋਟ ਤੱਕ ਲਿਆ, ਜਿਹੜਾ ਉਹਨੂੰ ਉਹਦੇ ਮਾਲਕ ਨੇ ਦਿੱਤਾ ਹੋਵੇਗਾ ਤੇ ਜਿਸ ਵਿੱਚੋਂ ਇੱਕ ਪਤਲੀ ਜਿਹੀ ਗਰਦਨ ਦੋਸ਼ੀਆਂ ਵਾਂਗ ਤੇ ਤਰਸਯੋਗ ਢੰਗ ਵਿੱਚ ਬਾਹਰ ਨਿਕਲੀ ਹੋਈ ਸੀ।

"ਇਥੇ ਕਾਹਦੇ ਲਈ ਖਲੋਤਾ ਹੋਇਐਂ ? ਡਰ ਗਿਐਂ ? ਆਹ, ਨਿੱਕਾ ਜਿਹਾ ਸ਼ੈਤਾਨ ਨਾ ਹੋਵੇ ਤੇ, ਨਿੱਕਾ ਜਿਹਾ ਮੂਰਖ!" ਮਿਤੇਲਿਤਸਾ ਨੇ ਘਾਬਰਦਿਆਂ ਦਿਆਲੂ ਤੇ ਖਹੁਰੀ ਜਿਹੀ ਅਵਾਜ਼ ਵਿੱਚ ਕਿਹਾ ਜਿਹੜੀ ਸਿਰਫ਼ ਉਹਦੇ ਘੋੜਿਆਂ ਲਈ ਰਾਖਵੀਂ ਸੀ ਤੇ ਬੰਦਿਆਂ ਲਈ ਉਹਨੇ ਕਦੇ ਇਹਦੀ ਵਰਤੋਂ ਨਹੀਂ ਸੀ ਕੀਤੀ। "ਇੰਜ ਖਲੋਤੈ ਜਿਵੇਂ ਇਹਦਾ ਅਖ਼ੀਰੀ ਸਮਾਂ ਆ ਗਿਆ ਹੋਵੇ! ਤੇ ਜੇ ਓਏ ਮੈਂ ਤੈਨੂੰ ਪਟਕਾ ਈ ਮਰਦਾ ਤਾਂ, ਮੂਰਖ ਨਾ ਹੋਵੇ ਤੇ!" ਉਹਨੇ ਮੁੰਡੇ ਨੂੰ ਤੇ ਉਹਦੀ ਦੁਰਦਸ਼ਾ ਨੂੰ ਤਕਦਿਆਂ-ਸਾਰ ਨਰਮ ਪੈ ਕੇ ਆਪਣੇ ਆਖ਼ਰੀ ਲਫ਼ਜ਼ ਦੁਹਰਾਏ। ਇਸ ਝਾਤੀ ਤੋਂ ਉਹਨੂੰ ਆਪਣੇ ਅੰਦਰ ਕੋਈ ਏਨੀ ਹੀ ਤਰਸਵਾਨ, ਹਾਸੋ-ਹੀਣੀ ਤੇ ਛਛੋਹਰੀ ਚੀਜ਼ ਜਾਗਦੀ ਮਹਿਸੂਸ ਹੋਈ।

ਇਸ ਧੱਕੇ ਤੋਂ ਹੌਲੀ ਹੌਲੀ ਸੰਭਲਦਿਆਂ ਮੁੰਡੇ ਨੇ ਆਪਣੀ ਬਾਂਹ ਨੀਵੀਂ ਕੀਤੀ। "ਤੇ ਤੁਸੀਂ ਮੇਰੇ 'ਤੇ ਇੱਕ ਬਾਜ਼ ਵਾਂਗੂੰ ਕਿਉਂ ਆ ਝਪਟੇ ?" ਮੁੰਡੇ ਨੇ ਵੱਡਿਆਂ ਵਾਂਗ ਤਰਕ ਨਾਲ ਤੇ ਅਜ਼ਾਦ ਤੌਰ 'ਤੇ, ਪਰ ਅਜੇ ਵੀ ਕੰਬਦਿਆਂ, ਬੋਲਣ ਦਾ ਜਤਨ ਕਰਦਿਆਂ ਕਿਹਾ। "ਕੋਈ ਵੀ ਤਾਂ ਡਰ ਸਕਦੈ," ਉਹਨੇ ਆਖਿਆ, "ਇਥੇ ਮੈਂ ਘੋੜਿਆਂ ਦੀ ਸੰਭਾਲ ਕਰਦਾਂ।"

"ਘੋੜੇ!" ਮਿਤੇਲਿਤਸਾ ਨੇ ਹਾਸੀ ਉਡਾਂਦਿਆਂ ਲਮਕਾ ਕੇ ਆਖਿਆ। "ਕੀ ਠੀਕ ਆਹਨੈਂ ?" ਉਹਨੇ ਅੱਧ-ਮੀਟੀਆਂ ਅੱਖਾਂ ਨਾਲ਼ ਮੁੰਡੇ ਵਲ ਤਕਦਿਆਂ ਤੇ ਆਪਣੇ ਲਿਸ਼ਕਵੇਂ ਤੇ ਨਿਚੱਲੇ ਭਰਵੱਟਿਆਂ ਨੂੰ ਫਰਕਾਂਦਿਆਂ ਆਪਣੀਆਂ ਢਾਕਾਂ 'ਤੇ ਹੱਥ ਰੱਖੇ, ਪਿਛਾਂਹ ਝੁਕਿਆ, ਤੇ ਅਚਨਚੇਤ ਏਨਾ ਖੁਲ੍ਹਾ ਤੇ ਉੱਚਾ, ਏਨਾ ਦਿਆਲੂ ਤੇ ਖ਼ੁਸ਼ ਹਾਸਾ ਹੱਸਣ ਲੱਗਾ ਕਿ ਉਹ ਆਪਣੇ ਅੰਦਰੋਂ ਨਿਕਲਦੀਆਂ ਅਵਾਜ਼ਾਂ 'ਤੇ ਆਪ ਹੈਰਾਨ ਪਿਆ ਹੁੰਦਾ ਸੀ।

ਮੁੰਡੇ ਨੇ, ਅਜੇ ਵੀ ਬੇਵਸਾਹੀ ਵਿੱਚ ਝੇਂਪਦਿਆਂ ਸੁਰੜ ਸੁਰੜ ਕੀਤੀ, ਪਰ ਫੇਰ ਇਹ ਸਮਝਦਿਆਂ ਕਿ ਡਰਨ ਦੀ ਕੋਈ ਵਜ੍ਹਾ ਨਹੀਂ, ਸਗੋਂ ਇਹਦੇ ਉਲਟ ਸਾਰੀ ਗੱਲ ਹੀ ਡਾਢੀ ਹਸੌਣੀ ਤੇ ਅਣੋਖੀ ਨਿਕਲੀ ਹੈ, ਉਹਨੇ ਆਪਣਾ ਮੂੰਹ ਝੁਰੜਿਆ ਲਿਆ, ਜਿਸ ਨਾਲ਼ ਉਹਦਾ ਨੱਕ ਉਤਾਂਹ ਵੱਲ ਟਪੋਸੀ ਮਾਰ ਗਿਆ, ਤੇ ਉਹ ਜ਼ੋਰ ਜ਼ੋਰ ਦੀ ਬਾਲਾਂ ਵਾਂਗ ਬਰੀਕ ਤੇ ਸ਼ਤਾਨ ਹਾਸਾ ਹੱਸਣ ਲੱਗਾ। ਇਸ ਆਸੋਂ-ਉਲਟ ਮੋੜਵੇਂ ਜਵਾਬ ਕਾਰਨ ਮਿਤੇਲਿਤਸਾ ਹੋਰ ਵੀ ਉੱਚੀ ਉੱਚੀ ਹੱਸਿਆ, ਤੇ ਛੇਤੀ ਹੀ ਦੋਵੇਂ ਜਣੇ ਇੱਕ ਦੂਜੇ ਨੂੰ ਹੋਰ ਹੋਰ ਹਸਾਂਦੇ ਰਹੇ, ਤੇ ਇਹ ਹਾਸਾ ਕਈ ਮਿੰਟ ਜਾਰੀ ਰਿਹਾ—ਮਿਤੇਲਿਤਸਾ ਕਾਠੀ 'ਤੇ ਬੈਠਾ ਅੱਗੇ ਪਿੱਛੇ ਪਿਆ ਆਪਣੇ ਆਪ ਨੂੰ ਝੁਲਾਰਦਾ ਸੀ, ਤੇ ਮੁੰਡਾ, ਪਿੱਠ ਪਰਨੇ ਡਿੱਗਾ ਤੇ ਆਪਣੀਆਂ ਹਥੇਲੀਆਂ ਭਾਰ ਝੁਕਿਆ, ਹਾਸੇ ਦੇ ਹਰ ਨਵੇਂ ਦੌਰੇ ਨਾਲ਼ ਹਵਾ ਵਿੱਚ ਆਪਣੀਆਂ ਲੱਤਾਂ ਜ਼ੋਰ ਜ਼ੋਰ ਦੀ ਮਾਰਦਾ।

"ਖ਼ੈਰ, ਜੁਆਨਾ! ਤੂੰ ਮੈਨੂੰ ਬੇਸ਼ੱਕ ਹਸਾ ਦਿੱਤਾ," ਮਿਤੇਲਿਤਸਾ ਨੇ ਰਕਾਬ ਵਿੱਚੋਂ ਇੱਕ ਪੈਰ ਬਾਹਰ ਕੱਢਦਿਆਂ ਕਿਹਾ। "ਅਣੋਖਾ ਮੁੰਡਾ ਏਂ ਤੂੰ!" ਉਹ ਘੋੜੇ ਤੋਂ ਕੁਦ ਥੱਲੇ ਲੱਥਾ

ਤੇ ਹੱਥ ਫੈਲਾ ਅੱਗ ਸੇਕਣ ਲੱਗਾ।

ਮੁੰਡੇ ਨੇ ਹਾਸਾ ਰੋਕਿਆ ਤੇ ਗੌਰੀ ਤੇ ਅਨੰਦੀ ਹੈਰਾਨੀ ਵਿੱਚ ਮਿਤੇਲਿਤਸਾ ਵਲ ਤੱਕਣ ਲੱਗਾ ਜਿਵੇਂ ਉਹਨੂੰ ਉਸ ਤੋਂ ਹੈਰਾਨ ਕਰਨ ਵਾਲ਼ੀਆਂ ਹੋਰ ਚਾਲਾਂ ਦੀ ਆਸ ਹੋਵੇ। "ਤੂੰ ਬੜਾ ਮੌਜੀ ਸ਼ੈਤਾਨ ਏਂ!" ਉਹਨੇ ਅੰਤ ਹਰ ਲਫ਼ਜ਼ ਨੂੰ ਰੁਕ-ਰੁਕ ਕੇ ਸੁਚੇਤ ਹੋ ਕੇ ਬੋਲਦਿਆਂ ਕਿਹਾ ਜਿਵੇਂ ਉਹ ਆਖ਼ਰੀ ਫ਼ੈਸਲਾ ਸੁਣਾ ਰਿਹਾ ਹੋਵੇ।

"ਮੈਂ ?" ਮਿਤੇਲਿਤਸਾ ਖਖਿਆਣੀ ਹਾਸੀ ਹੱਸਿਆ। "ਹਾਂ ਭਰਾਵਾ, ਮੈਂ ਮੌਜੀ ਆਂ।"

"ਤੇ ਮੈਂ ਏਨਾ ਡਰ ਗਿਆ," ਮੁੰਡੇ ਨੇ ਮੰਨਿਆਂ। "ਏਥੇ ਮੈਂ ਘੋੜੇ ਸੰਭਾਲਦਾ ਹਾਂ, ਹੁਣ ਕੁੱਝ ਆਲੂ ਭੁੰਨ ਰਿਹਾ ਸਾਂ।"

"ਆਲੂ ? ਸੁਹਣੀ ਗੱਲ ਏ!" ਮਿਤੇਲਿਤਸਾ ਉਹਦੇ ਨਾਲ਼ ਬਹਿ ਗਿਆ, ਵਾਗਾਂ ਅਜੇ ਵੀ ਉਹਨੇ ਹੱਥ ਵਿੱਚ ਫੜੀਆਂ ਹੋਈਆਂ ਸਨ। "ਇਹ ਆਲੂ ਤੂੰ ਕਿੱਥੋਂ ਲਿਆਇਐਂ ?"

"ਕਿੱਥੋਂ ? ਕਾਹਨੂੰ, ਏਥੇ ਢੇਰਾਂ ਦੇ ਢੇਰ ਪਏ ਨੇ ਇਹ!" ਤੇ ਮੁੰਡੇ ਨੇ ਆਪਣੀ ਬਾਂਹ ਆਪਣੇ ਦੁਆਲੇ ਝੁਲਾਰੀ।

"ਮਤਲਬ ਐ ਤੂੰ ਚੁਰਾਨਾ ਏਂ ?"

"ਬਸ਼ੱਕ, ਲਿਆ ਮੈਂ ਤੇਰਾ ਘੋੜਾ ਫੜੀ ਰੱਖਾਂ। ਕੀ ਇਹ ਵਛੇਰਾ ਐ ? ਡਰ ਨਾ, ਇਹ ਮੈਥੋਂ ਨੱਠਣ ਨਹੀਂ ਲੱਗਾ। ਚੰਗਾ ਘੋੜਾ ਏ," ਮੁੰਡੇ ਨੇ ਘੋੜੇ ਦੇ ਸਡੌਲ ਤੇ ਛੀਟਕੇ ਜਿਹੇ ਜੁੱਸੇ 'ਤੇ ਇੱਕ ਤਜਰਬਾਕਾਰ ਨਜ਼ਰ ਸੁਟਦਿਆਂ ਕਿਹਾ। "ਕਿੱਥੋਂ ਆਇਐਂ ਤੂੰ ?"

"ਮਾੜਾ ਘੋੜਾ ਨਹੀਂ ਇਹ," ਮਿਤੇਲਿਤਸਾ ਨੇ ਸਹਿਮਤ ਹੁੰਦਿਆਂ ਕਿਹਾ। ""ਤੇ ਤੂੰ ਕਿੱਥੋਂ ਐਂ ?"

"ਓਥੋਂ।" ਮੁੰਡੇ ਨੇ ਪਿੰਡ ਦੀਆਂ ਬੱਤੀਆਂ ਵੱਲ ਆਪਣਾ ਸਿਰ ਹਿਲਾਇਆ। "ਖੌਨੀਖੇਦਜ਼ਾ—ਸਾਡਾ ਪਿੰਡ ਏ ਉਹ। ਉਥੇ ਇੱਕ ਸੌ ਤੇ ਵੀਹ ਘਰ ਨੇ—ਨਾ ਘੱਟ, ਨਾ ਵੱਧ," ਉਹਨੇ ਪ੍ਰਤੱਖ ਤੌਰ 'ਤੇ ਅੰਤਲੇ ਲਫ਼ਜ਼ ਦੁਹਰਾਏ ਜਿਹੜੇ ਉਹਨੇ ਕਿਸੇ ਹੋਰ ਨੂੰ ਵਰਤਦਿਆਂ ਸੁਣੇ ਸਨ। ਉਹਨੇ ਥੁੱਕਿਆ।

"ਠੀਕ। ਤੇ ਮੈਂ ਪਹਾੜਾਂ ਤੋਂ ਪਾਰ ਵੋਰੋਬੀਓਵਕਾ ਤੋਂ ਆਂ। ਇਹਦਾ ਨਾਂ ਸੁਣਿਆ ਕਦੇ ?"

"ਵੋਰੋਬੀਓਵਕਾ ? ਨਹੀਂ। ਬੜੀ ਦੂਰ ਹੋਣੈ ?"

"ਹਾਂ, ਬੜੀ ਦੂਰ।"

"ਤੇ ਤੂੰ ਏਧਰ ਕਾਹਦੇ ਲਈ ਆਈਐਂ ?"

"ਹਲਾ,... ਇਹ ਬੜੀ ਲੰਮੀ ਕਹਾਣੀ ਏਂ, ਭਰਾਵਾ। ਮੇਰੀ ਏਧਰ ਕੁੱਝ ਘੋੜੇ ਖਰੀਦਣ ਦੀ ਸਲਾਹ ਐ। ਸੁਣਿਐ ਏਧਰ ਬੜੇ ਵਧੀਆ ਘੋੜੇ ਮਿਲਦੇ ਨੇ। ਮੈਨੂੰ ਤਾਂ ਘੋੜਿਆਂ ਨਾਲ਼ ਇਸ਼ਕ ਏ, ਭਰਾਵਾ।" ਮਿਤੇਲਿਤਸਾ ਨੇ ਅਣੋਖੀ ਚਲਾਕੀ ਨਾਲ਼ ਕਿਹਾ। "ਮੇਰੀ ਤਾਂ ਸਾਰੀ ਜ਼ਿੰਦਗੀ ਈ ਇਹਨਾਂ ਨੂੰ ਸੰਭਾਲਦਿਆਂ ਬੀਤੀ ਆ, ਪਰ ਉਹ ਤਾਂ ਹੋਰਨਾਂ ਦੇ ਘੋੜੇ ਸਨ।"

"ਤੇ ਇਹ ਕਿਹੜਾ ਮੇਰੇ ਨੇ ? ਇਹ ਤਾਂ ਮੇਰੇ ਮਾਲਕ ਦੇ ਨੇ," ਮੁੰਡੇ ਨੇ ਇੱਕ ਪਤਲਾ

ਤੇ ਛੋਟਾ ਜਿਹਾ ਮੈਲਾ ਹੱਥ ਆਪਣੀ ਬਾਂਹ ਵਿਚੋਂ ਬਾਹਰ ਕੱਢਿਆ ਤੇ ਆਪਣੇ ਚਾਬਕ ਦੇ ਦਸਤੇ ਨਾਲ਼ ਅੱਗ ਦੀ ਸੁਆਹ ਸੁਚੱਜਤਾ ਨਾਲ਼ ਫਰੋਲੀ। ਸੁਆਹ ਵਿੱਚੋਂ ਕਾਲੇ ਕਾਲੇ ਆਲੂ ਬਾਹਰ ਰਿੜ੍ਹ ਆਏ। "ਸ਼ੈਦ ਤੂੰ ਭੁੱਖਾ ਹੋਏਂਗਾ, ਜੁਆਨ ?" ਉਹਨੇ ਪੁਛਿਆ। "ਮੇਰੇ ਕੋਲ ਰੋਟੀ ਵੀ ਏ, ਭਾਵੇਂ ਬਹੁਤੀ ਨਹੀਂ।"

"ਸ਼ੁਕਰ ਆ, ਮੈਂ ਤਾਂ ਐਥੋਂ ਤੱਕ ਭਰਿਆ ਪਿਆਂ," ਮਿਤੇਲਿਤਸਾ ਨੇ ਗਲ਼ 'ਤੇ ਹੱਥ ਰਖਦਿਆਂ ਝੂਠ ਬੋਲਿਆ। ਉਹਨੂੰ ਤਾਂ ਬਸ ਹੁਣੇ ਅਹਿਸਾਸ ਹੋਇਆ ਸੀ ਕਿ ਉਹ ਕਿੰਨਾ ਭੁੱਖਾ ਹੈ।

ਮੁੰਡੇ ਨੇ ਇੱਕ ਆਲੂ ਭੰਨਿਆ, ਇਹਨੂੰ ਫੂਕਾਂ ਮਾਰੀਆਂ, ਅੱਧਾ ਆਪਣੇ ਮੂੰਹ ਵਿੱਚ ਤੁੰਨ ਲਿਆ—ਸਣੇ ਛਿਲਕੇ ਦੇ— ਆਪਣੀ ਜੀਭ 'ਤੇ ਰੇੜ੍ਹਦਿਆਂ, ਤੇ ਫੇਰ ਆਪਣੇ ਨੋਕਦਾਰ ਨਿੱਕੇ ਨਿੱਕੇ ਕੰਨ ਹਿਲਾਉਂਦਿਆਂ ਸੁਆਦ ਲੈ ਲੈ ਕੇ ਚਿੱਥਣ ਲੱਗਾ। ਇਹਨੂੰ ਨਘਾਰਦਿਆਂ ਉਹਨੇ ਮਿਤੇਲਿਤਸਾ ਵੱਲ ਤੱਕਿਆ, ਤੇ ਉਸੇ ਸੋਚੇ-ਸਮਝੇ ਢੰਗ ਵਿੱਚ ਜਿਸ ਵਿੱਚ ਉਹਨੇ ਉਹਨੂੰ ਮੌਜੀ ਸ਼ੈਤਾਨ ਕਿਹਾ ਸੀ, ਆਖਿਆ, "ਮੈਂ ਯਤੀਮ ਹਾਂ। ਛੇਆਂ ਮਹੀਨਿਆਂ ਤੋਂ ਯਤੀਮ। ਬਾਪੂ ਨੂੰ ਕਾਸਕਾਂ ਨੇ ਮਾਰ ਦਿੱਤਾ, ਤੇ ਮੇਰੀ ਮਾਂ ਦਾ ਪਹਿਲਾਂ ਉਹਨਾਂ ਸੱਤ ਭੰਗ ਕੀਤਾ, ਤੇ ਫੇਰ ਉਹਨੂੰ ਵੀ ਮਾਰ ਦਿੱਤਾ, ਫੇਰ ਉਹਨਾਂ ਮੇਰੇ ਭਰਾ ਨੂੰ ਮਾਰ ਮੁਕਾਇਆ।"

"ਕਾਸਕਾਂ ਨੇ ?" ਮਿਤੇਲਿਤਸਾ ਨੇ ਤੁਰਤ ਹੀ ਖ਼ਬਰਦਾਰ ਹੁੰਦਿਆਂ ਪੁਛਿਆ।

"ਹਾਂ। ਉਹਨਾਂ ਨੇ ਮੇਰੇ ਮਾਪਿਆਂ ਤੇ ਭਰਾ ਨੂੰ ਐਵੇਂ ਈ ਮਾਰ ਦਿੱਤਾ। ਤੇ ਉਹਨਾਂ ਸਾਡਾ ਘਰ ਈ ਸਾੜ ਸੁੱਟਿਆ—ਸਾਡਾ ਘਰ ਈ ਨਹੀਂ, ਸਗੋਂ ਬਾਰਾਂ ਹੋਰ ਘਰ ਵੀ ਸਾੜ ਸੁੱਟੇ, ਘੱਟ ਨਹੀਂ। ਤੇ ਉਹ ਏਧਰ ਹਰ ਮਹੀਨੇ ਆਉਂਦੇ ਨੇ। ਉਹਨਾਂ ਵਿਚੋਂ ਕੋਈ ਚਾਲ਼ੀ ਜਣੇ ਤਾਂ ਇਸ ਵੇਲੇ ਵੀ ਲੋਕਾਂ ਦੇ ਘਰੀਂ ਟਿਕੇ ਹੋਏ ਨੇ। ਤੇ ਰਕੀਤਨੋਏਯੇ ਵਿੱਚ ਤਾਂ—ਸਾਡੇ ਨੇੜੇ ਈ ਇੱਕ ਵੱਡਾ ਪਿੰਡ ਏ ਉਹ—ਗਰਮੀਆਂ ਭਰ ਪੂਰੀ ਦੀ ਪੂਰੀ ਰੈਜਮੈਂਟ ਨੇ ਡੇਰੇ ਲਾਈ ਰੱਖੇ। ਤੇ ਲੋਕਾਂ ਨਾਲ਼ ਜਿਹੜੀ ਉਹ ਕਰਦੇ ਨੇ! ਖ਼ੈਰ, ਕੁੱਝ ਆਲੂ ਤਾਂ ਲੈ।"

"ਪਰ ਤੁਸੀਂ ਭੱਜ ਕਿਉਂ ਨਾ ਗਏ ? ਵੇਖੇਂ ਨਾ ਕਿੱਡਾ ਵੱਡਾ ਜੰਗਲ ਏ ਏਥੇ!" ਮਿਤੇਲਿਤਸਾ ਜੰਗਲ 'ਤੇ ਝਾਤ ਪਾਣ ਲਈ ਰਤਾ ਕੁ ਉਤਾਂਹ ਵੀ ਉੱਠਿਆ।

"ਕੀ ਕਰੀਏ ਇਹਨੂੰ ? ਉਥੇ ਸਾਰੀ ਜ਼ਿੰਦਗੀ ਤਾਂ ਨਹੀਂ ਨਾ ਬੈਠਿਆ ਜਾ ਸਕਦਾ। ਤੇ ਉੱਥੇ ਬੰਦਾ ਖੋਭਿਆਂ ਵਿੱਚ ਵੀ ਤਾਂ ਧਸ ਸਕਦੈ—ਏਨੇ ਵੱਡੇ ਵੱਡੇ ਤੇ ਡੂੰਘੇ ਨੇ ਉਹ!"

"ਜਿੱਦਾਂ ਮੈਂ ਸੋਚਿਆ ਸੀ," ਮਿਤੇਲਿਤਸਾ ਨੇ ਮਨ ਹੀ ਮਨ ਵਿੱਚ ਕਿਹਾ। "ਚੰਗਾ," ਉਹਨੇ ਉਠਦਿਆਂ ਆਖਿਆ, "ਜ਼ਰਾ ਮੇਰੇ ਘੋੜੇ ਦਾ ਖ਼ਿਆਲ ਰੱਖੀਂ ਤੇ ਮੈਂ ਪੈਦਲ ਈ ਪਿੰਡ ਹੋ ਆਵਾਂ। ਮੈਂ ਤਾਂ ਵੇਖਨਾਂ ਇੱਥੇ ਕੁੱਝ ਖ਼ਰੀਦਣ ਨਾਲ਼ੋਂ ਬੰਦੇ ਲਈ ਆਪਣਾ ਸਭ ਕੁੱਝ ਗੁਆਣਾ ਸੌਖੈ।"

"ਏਨੀ ਕਾਹਲੀ ਕਾਹਦੀ ਏ ਤੈਨੂੰ ? ਰਤਾ ਰੁਕ ਜਾ!" ਆਜੜੀ ਮੁੰਡੇ ਨੇ ਨਿਰਾਸਤਾ ਭਰੀ ਅਵਾਜ਼ ਵਿੱਚ, ਤੇ ਉਠਦਿਆਂ ਆਖਿਆ। "ਬੰਦਾ ਕੱਲਾ ਹੋਵੇ ਤਾਂ ਕਿੰਨੀ ਬੇਸੁਆਦੀ ਏ ਏਥੇ," ਉਹਨੇ ਮੋਟੀਆਂ ਮੋਟੀਆਂ, ਹਾੜੇ ਕੱਢਦੀਆਂ, ਅਥਰਾਈਆਂ ਅੱਖਾਂ ਨਾਲ਼ ਮਿਤੇਲਿਤਸਾ

ਵਲ ਤਕਦਿਆਂ ਉਦਾਸੀ ਨਾਲ਼ ਕਿਹਾ।

"ਨਹੀਂ, ਭਰਾਵਾ," ਮਿਤੇਲਿਤਸਾ ਨੇ ਪਰਛਾਵੇਂ ਦੀ ਸੈਨਤ ਨਾਲ਼ ਜਵਾਬ ਦਿੱਤਾ। "ਹਨੇਰੇ-ਹਨੇਰੇ ਧੂੰਆਂ ਕੱਢਣਾ ਚੰਗਾ ਹੁੰਦੈ। ਪਰ ਮੈਂ ਹੁਣੇ ਮੁੜ ਆਵਾਂਗਾ, ਤੇ ਅਸੀਂ ਘੋੜਾ ਬੰਨ੍ਹ ਦੇਈਏ। ਤੇਰੇ ਖ਼ਿਆਲ ਵਿੱਚ ਉਹਨਾਂ ਦਾ ਸਰਦਾਰ ਕਿੱਥੇ ਠਹਿਰਿਐ ?"

ਮੁੰਡੇ ਨੇ ਖੋਹਲ ਕੇ ਸਮਝਾਇਆ ਕਿ ਜਿਸ ਮਕਾਨ ਵਿੱਚ ਸਕੁਆਡਰਨ ਦਾ ਕਮਾਂਡਰ ਟਿਕਿਆ ਹੋਇਆ ਹੈ ਉਹਨੂੰ ਕਿਵੇਂ ਲੱਭਿਆ ਜਾਵੇ, ਤੇ ਦੱਸਿਆ ਕਿ ਪਿਛਲੇ ਪਾਸਿਉਂ ਬਾਗ਼ਾਂ ਵਿੱਚ ਦੀ ਹੋ ਕੇ ਉੱਥੇ ਜਾਣਾ ਚੰਗਾ ਰਹੇਗਾ।

"ਕੀ ਉੱਥੇ ਬਹੁਤ ਸਾਰੇ ਕੁੱਤੇ ਨੇ ?"

"ਹਾਂ, ਪਰ ਉਹ ਵੱਢਦੇ ਨਹੀਂ।"

ਮਿਤੇਲਿਤਸਾ ਨੇ ਘੋੜੇ ਨੂੰ ਪੈਖੜ ਪਾਏ, ਮੁੰਡੇ ਨੂੰ ਸਲਾਮ ਆਖੀ, ਤੇ ਦਰਿਆ ਲਾਗਿਓਂ ਲੰਘਦੇ ਰਾਹ 'ਤੇ ਪੈ ਗਿਆ। ਮੁੰਡਾ ਉਦਾਸ ਨਜ਼ਰਾਂ ਨਾਲ਼ ਉਹਨੂੰ ਵੇਖਦਾ ਰਿਹਾ ਜਦ ਤੱਕ ਉਹ ਹਨੇਰੇ ਵਿੱਚ ਗੁਆਚ ਨਾ ਗਿਆ।

ਅੱਧੇ ਘੰਟੇ ਵਿੱਚ ਮਿਤੇਲਿਤਸਾ ਪਿੰਡ ਲਾਗੇ ਅੱਪੜ ਗਿਆ। ਰਾਹ ਸੱਜੇ ਹੱਥ ਮੁੜ ਗਿਆ, ਪਰ, ਆਜੜੀ ਮੁੰਡੇ ਦੀ ਸਲਾਹ ਅਨੁਸਾਰ, ਉਹ ਹੁਣੇ-ਹੁਣੇ ਵੱਢੇ ਇੱਕ ਖੇਤ ਵਿੱਚ ਦੀ ਸਿੱਧਾ ਲੰਘ ਗਿਆ। ਅੰਤ ਉਹ ਕਿਸਾਨਾਂ ਦੇ ਬਾਗ਼ਾਂ ਦੁਆਲੇ ਲੱਗੇ ਜੰਗਲੇ ਕੋਲ ਪੁਜ ਗਿਆ। ਹੁਣ ਉਹ ਇਹਨਾਂ ਵਿੱਚ ਦੀ ਸਿੱਧਾ ਲੰਘ ਗਿਆ। ਪਿੰਡ ਸੁੱਤਾ ਪਿਆ ਸੀ, ਕਿਤੇ ਵੀ ਕੋਈ ਬੱਤੀ ਨਹੀਂ ਸੀ ਬਲਦੀ; ਤਾਰਿਆਂ ਦੀ ਲੋਅ ਵਿੱਚ ਛੋਟੇ ਛੋਟੇ ਮਕਾਨਾਂ ਦੀਆਂ ਨਿੱਘੀਆਂ ਛੱਪਰ-ਕੱਜੀਆਂ ਛੱਤਾਂ ਸ਼ਾਂਤ ਤੇ ਸੱਖਣੇ ਬਗ਼ੀਚਿਆਂ ਵਿੱਚ ਮਸਾਂ ਮਸਾਂ ਹੀ ਦਿਸਦੀਆਂ ਸਨ; ਬਾਗ਼ਾਂ ਵਿਚੋਂ ਸਿਲ੍ਹੀ ਤੇ ਤਾਜ਼ਾ ਤਾਜ਼ਾ ਵਾਹੀ ਧਰਤੀ ਦੀ ਖ਼ੁਸ਼ਬੋ ਉਤਾਂਹ ਪਈ ਚੜ੍ਹਦੀ ਸੀ।

ਮਿਤੇਲਿਤਸਾ ਦੋ ਗਲੀਆਂ ਲੰਘ ਕੇ ਤੀਜੀ ਵਿੱਚ ਵੜਿਆ। ਕੁੱਤਿਆਂ ਨੇ ਗ਼ੈਰ-ਯਕੀਨੀ ਤੇ ਭਰੜਾਈ ਭੌਂਕ ਨਾਲ਼ ਉਹਦਾ ਸੁਆਗਤ ਕੀਤਾ ਜਿਵੇਂ ਉਹ ਆਪੀਂ ਡਰੇ ਹੋਏ ਹੋਣ; ਪਰ ਗਲੀ ਵਿੱਚ ਉਹਨੂੰ ਵੇਖਣ ਲਈ ਕੋਈ ਵੀ ਨਾ ਆਇਆ। ਉਹ ਵੇਖ ਸਕਦਾ ਸੀ ਕਿ ਪਿੰਡ ਸਭ ਕਾਸੇ ਦਾ ਤੇ ਇਸ ਗੱਲ ਦਾ ਵੀ ਆਦੀ ਹੋ ਗਿਆ ਹੈ ਕਿ ਭੇਤ-ਭਰੇ ਓਪਰੇ ਆਦਮੀ ਗਲੀਆਂ ਵਿੱਚ ਭਉਂਦੇ ਰਹਿਣ ਤੇ ਜੋ ਜੀਅ ਆਵੇ ਕਰਨ। ਉਹਨੂੰ ਤਾਂ ਕਿਤੇ ਸਹਿਜੇ-ਸਹਿਜੇ ਗੱਲਾਂ ਕਰਦੀ ਕੋਈ ਪ੍ਰੀਤ ਜੋੜੀ ਵੀ ਨਾ ਮਿਲੀ—ਝਾਤੀ ਜਿਸ ਦੀ ਆਸ ਵਰ੍ਹੇ ਦੀ ਇਸ ਰੁੱਤੇ, ਵਿਆਹਾਂ ਦੀ ਰੁੱਤੇ ਕੀਤੀ ਜਾ ਸਕਦੀ ਸੀ; ਬਾਗ਼ ਦੇ ਜੰਗਲਿਆਂ ਦੇ ਸੰਘਣੇ ਪਰਛਾਵਿਆਂ ਵਿੱਚ ਪਤਝੜ ਦੀ ਇਸ ਰੁੱਤੇ ਕਿਸੇ ਨੇ ਪਿਆਰ-ਰਤੇ ਸ਼ਬਦ ਨਹੀਂ ਸਨ ਬੋਲੇ!

ਆਜੜੀ ਮੁੰਡੇ ਦੀਆਂ ਹਦਾਇਤਾਂ ਅਨੁਸਾਰ ਉਹ ਗਿਰਜੇ ਨੂੰ ਘੇਰਦੀਆਂ ਕੁੱਝ ਹੋਰ ਗਲੀਆਂ ਲੰਘਿਆ, ਤੇ ਆਖ਼ਰ ਪਾਦਰੀ ਦੇ ਬਾਗ਼ ਦੇ ਰੋਗ਼ਨ ਕੀਤੇ ਜੰਗਲੇ ਕੋਲ ਅੱਪੜ ਗਿਆ। ਸਕੁਆਡਰਨ ਕਮਾਂਡਰ ਪਾਦਰੀ ਦੇ ਮਕਾਨ ਵਿੱਚ ਟਿਕਿਆ ਹੋਇਆ ਸੀ। ਮਿਤੇਲਿਤਸਾ ਨੇ ਏਧਰ ਓਧਰ ਤੱਕਿਆ ਤੇ ਸੁਣਿਆ, ਕੋਈ ਵੀ ਸ਼ੱਕੀ ਚੀਜ਼ ਨਾ ਵੇਖਦਿਆਂ ਉਹ ਜੰਗਲੇ ਦੇ ਉਤੋਂ ਮਲਕੜੇ ਜਿਹੇ ਟਪ ਗਿਆ।

ਬਾਗ਼ ਰੁਖਾਂ ਤੇ ਝਾੜੀਆਂ ਨਾਲ਼ ਭਰਿਆ ਪਿਆ ਸੀ ਭਾਵੇਂ ਉਹਨਾਂ ਦੇ ਪੱਤੇ ਝੜ ਚੁੱਕੇ ਸਨ। ਆਪਣੇ ਧੱਕ ਧੱਕ ਕਰਦੇ ਦਿਲ ਨੂੰ ਕਾਬੂ ਵਿੱਚ ਰੱਖਣ ਦਾ ਜਤਨ ਕਰਦਿਆਂ, ਕਰੀਬ ਕਰੀਬ ਸਾਹ ਲੈਣਾ ਹੀ ਬੰਦ ਕਰਦਿਆਂ, ਮਿਤੇਲਿਤਸਾ ਬਾਗ਼ ਦੇ ਧੁਰ ਅੰਦਰ ਚਲਾ ਗਿਆ। ਇੱਕ ਥਾਂ ਦੁਰਾਹੇ ਉੱਤੇ ਝਾੜੀਆਂ ਖ਼ਤਮ ਹੋ ਗਈਆਂ, ਤੇ ਖੱਬੇ ਹੱਥ ਕੋਈ ਪੰਜਾਹ ਗਜ਼ ਦੇ ਫ਼ਾਸਲੇ 'ਤੇ ਉਹਨੂੰ ਇੱਕ ਰੌਸ਼ਨ ਬਾਰੀ ਦਿਸੀ। ਇਹ ਖੁਲ੍ਹੀ ਸੀ ਤੇ ਅੰਦਰ ਕੁੱਝ ਲੋਕ ਬੈਠੇ ਸਨ। ਡਿੱਗੇ ਹੋਏ ਪੱਤਿਆਂ ਉਤੇ ਨਿਮ੍ਹੀ ਨਿਮ੍ਹੀ ਇਕਸਾਰ ਰੋਸ਼ਨੀ ਪੈ ਰਹੀ ਸੀ। ਤੇ ਸਿਉਆਂ ਦੀਆਂ ਨੰਗੀਆਂ ਸ਼ਾਖ਼ਾਂ 'ਤੇ ਤਣੇ ਅਣੋਖੀ ਜਿਹੀ ਸੁਨਹਿਰੀ ਰੌਸ਼ਨੀ ਵਿੱਚ ਲਿਪਟੇ ਹੋਏ ਸਨ।

"ਤਾਂ ਇਹ ਹੈ ਉਹ ਮਕਾਨ!" ਮਿਤੇਲਿਤਸਾ ਨੂੰ ਖ਼ਿਆਲ ਆਇਆ, ਉਹਦੀ ਇੱਕ ਗਲ੍ਹ ਘਬਰਾਹਟ ਵਿੱਚ ਫਰਕ ਰਹੀ ਸੀ; ਤੇ ਉਹ ਦਲੇਰ ਨਿਡਰਤਾ ਤੇ ਭੈਦਾਇਕ ਤੇ ਅਰੁਕ ਜਜ਼ਬੇ ਨਾਲ਼ ਸਾਰੇ ਦਾ ਸਾਰਾ ਭਖ਼ ਉਠਿਆ, ਜਜ਼ਬਾ ਜੀਹਨੇ ਉਸ ਤੋਂ ਸਦਾ ਵੱਡੇ ਵੱਡੇ ਕਾਰਨਾਮੇ ਕਰਵਾਏ ਸਨ। ਭਾਵੇਂ ਉਹ ਅਜੇ ਵੀ ਇਹਨਾਂ ਸੋਚਾਂ ਵਿੱਚ ਪਿਆ ਹੋਇਆ ਸੀ ਕਿ ਚਾਨਣੇ ਕਮਰੇ ਵਿੱਚ ਬੈਠੇ ਇਹਨਾਂ ਲੋਕਾਂ ਦੀਆਂ ਗੱਲਾਂ ਸੁਣਨ ਦਾ ਕਿਸੇ ਨੂੰ ਲਾਭ ਵੀ ਪੁਜੇਗਾ ਜਾਂ ਨਹੀਂ, ਪਰ ਇਹ ਉਹ ਪਹਿਲਾਂ ਹੀ ਜਾਣਦਾ ਸੀ ਕਿ ਉਹਨਾਂ ਦੀਆਂ ਗੱਲਾਂ ਸੁਣੇ ਬਿਨਾਂ ਇਥੋਂ ਨਹੀਂ ਜਾਣ ਲੱਗਾ। ਕੁੱਝ ਇੱਕ ਮਿੰਟਾਂ ਵਿੱਚ ਉਹ ਬਾਰੀ ਲਾਗੇ ਇੱਕ ਸਿਉ ਦੇ ਰੁੱਖ ਉਹਲੇ ਖਲੋਤਾ ਧਿਆਨ ਨਾਲ਼ ਸੁਣ ਰਿਹਾ ਤੇ ਇੱਕ ਇੱਕ ਲਫ਼ਜ਼ ਨੂੰ ਚੇਤੇ ਰੱਖਣ ਦਾ ਜਤਨ ਕਰ ਰਿਹਾ ਸੀ।

ਉਥੇ ਚਾਰ ਜਣੇ ਸਨ ਤੇ ਕਮਰੇ ਦੇ ਐਨ ਵਿਚਾਲੇ ਰੱਖੇ ਇੱਕ ਮੇਜ਼ ਉੱਤੇ ਸ਼ਤਰੰਜ ਪਏ ਖੇਡਦੇ ਸਨ। ਮਿਤੇਲਿਤਸਾ ਦੇ ਸੱਜੇ ਹੱਥ ਸਵਾਹਰੀ ਤਰ੍ਹਾਂ ਤੇਲਿਆਏ ਪਤਲੇ ਪਤਲੇ ਵਾਲਾਂ ਤੇ ਖੋਚਰੀ ਨਜ਼ਰਾਂ ਵਾਲਾ ਬੁੱਢਾ ਪਾਦਰੀ ਬੈਠਾ ਸੀ; ਉਹਦੇ ਨਿੱਕੇ ਨਿੱਕੇ ਹੱਥ ਬੜੀ ਮਹਾਰਤ ਨਾਲ਼ ਮੇਜ਼ 'ਤੇ ਫਿਰਦੇ ਸਨ, ਉਹ ਗੁੱਡੀਆਂ ਵਰਗੀਆਂ ਉਂਗਲਾਂ ਨਾਲ਼ ਅਡੋਲ ਹੀ ਤਾਸ਼ ਦੇ ਪੱਤੇ ਰਲਾ ਰਿਹਾ ਸੀ; ਵੰਡਣ ਵੇਲੇ ਉਹਦੀਆਂ ਨਜ਼ਰਾਂ ਪੱਤੇ ਨੂੰ ਚੀਰ ਕੇ ਹੇਠੋਂ ਤਕਦੀਆਂ ਜਾਪਦੀਆਂ ਸਨ ਜਿਸ ਕਰਕੇ ਉਹਦਾ ਗੁਆਂਢੀ ਜਿਸ ਦੀ ਪਿੱਠ ਮਿਤੇਲਿਤਸਾ ਵੱਲ ਸੀ, ਉਹਨੂੰ ਮਿਲ ਰਹੇ ਹਰ ਪੱਤੇ 'ਤੇ ਇੱਕ ਤਿੱਖੀ, ਤੇ ਘਾਬਰਵੀਂ ਨਜ਼ਰ ਸੁਟਦਾ ਤੇ ਇਹਨੂੰ ਝਟ-ਪਟ ਮੇਜ਼ ਹੇਠ ਲੁਕਾ ਲੈਂਦਾ। ਮਿਤੇਲਿਤਸਾ ਦੇ ਸਾਹਮਣੇ ਇੱਕ ਹੱਟਾ-ਕੱਟਾ, ਸੁਸਤ ਤੇ ਜ਼ਾਹਰਾ ਤੌਰ 'ਤੇ ਭਲਾ ਜਿਹਾ ਸ਼ਕਲਵੰਦ ਅਫ਼ਸਰ ਬੈਠਾ ਸੀ ਜੀਹਦੇ ਮੂੰਹ ਵਿੱਚ ਪਾਈਪ ਸੀ। ਜਣੇ ਦੇ ਤਕੜੇ ਸਰੀਰ ਤੋਂ ਹੀ ਮਿਤੇਲਿਤਸਾ ਨੇ ਸੌ-ਵਿਸਵੇ ਉਹਨੂੰ ਸਕੁਆਡਰਨ-ਕਮਾਂਡਰ ਸਮਝਿਆ ਸੀ। ਫਿਰ ਵੀ ਜਿੰਨਾ ਚਿਰ ਉਹ ਉੱਥੇ ਖਲੋਤਾ, ਕਿਸੇ ਨਾ ਕਿਸੇ ਕਾਰਨ ਜਿਸਦਾ ਉਹਨੂੰ ਵੀ ਪਤਾ ਨਹੀਂ ਸੀ, ਉਹ ਬਹੁਤਾ ਚੌਥੇ ਬੰਦੇ ਵਿੱਚ ਦਿਲਚਸਪੀ ਲੈਂਦਾ ਰਿਹਾ—ਭਿੱਲ੍ਹੇ ਜਿਹੇ, ਪੀਲੇ ਮੂੰਹ ਤੇ ਅਡੋਲ ਝਿੰਮਣੀਆਂ ਵਾਲੇ ਆਦਮੀ ਵਿੱਚ ਜੀਹਨੇ ਕਾਸਕਾਂ ਵਾਲ਼ੀ ਟੋਪੀ ਤੇ ਬੁਰਕਾ ਪਹਿਨਿਆ ਹੋਇਆ ਸੀ ਜੀਹਨੂੰ ਉਹ ਪੱਤਾ ਸੁਟਣ ਪਿਛੋਂ ਹੋਰ ਵੀ ਘੁਟ ਕੇ ਆਪਣੇ ਦੁਆਲੇ ਲਪੇਟ ਲੈਂਦਾ ਸੀ।

ਮਿਤੇਲਿਤਸਾ ਦੀ ਉਮੈਦੋਂ ਉਲਟ ਉਹ ਸਧਾਰਨ, ਆਮ ਤੇ ਬੇਸੁਆਦੀ ਗੱਲਾਂ ਪਏ

ਕਰਦੇ ਸਨ; ਬਹੁਤੀਆਂ ਗੱਲਾਂ ਖੇਡ ਬਾਰੇ ਹੀ ਸਨ।

"ਮੈਂ ਅੱਸੀ ਲਾਨਾਂ," ਜਣਾ ਜੀਹਦੀ ਪਿੱਠ ਮਿਤੇਲਿਤਸਾ ਵਲ ਸੀ, ਬੋਲਿਆ।

"ਤੂੰ ਲੋੜੋਂ ਵੱਧ ਸਾਵਧਾਨ ਏਂ," ਕਾਸਕਾਂ ਵਾਲ਼ੀ ਕਾਲੀ ਟੋਪੀ ਵਾਲਾ ਆਦਮੀ ਕਹਿਣ ਲੱਗਾ। ਉਹਨੇ ਬੇਪਰਵਾਹੀ ਨਾਲ਼ ਆਖਿਆ, "ਬਿਨ-ਵੇਖਿਆਂ ਹੀ ਇੱਕ ਸੌ।"

ਤਕੜੇ, ਸ਼ਕਲਵੰਦ ਆਦਮੀ ਨੇ ਆਪਣੀਆਂ ਅੱਖਾਂ ਸੁੰਗੇੜਦਿਆਂ ਆਪਣੇ ਪੱਤੇ ਤੱਕੇ ਤੇ ਮੂੰਹ ਵਿੱਚੋਂ ਪਾਈਪ ਕੱਢਦਿਆਂ ਇੱਕ ਸੌ ਪੰਜ ਲਾ ਦਿੱਤੇ।

"ਮੈਂ ਪਾਸ ਕਰਦਾਂ," ਪਹਿਲੇ ਨੇ, ਪਾਦਰੀ ਵੱਲ ਮੁੜਦਿਆਂ ਕਿਹਾ, ਜੀਹਦੇ ਕੋਲ ਤਾਸ਼ ਸੀ।

"ਮੈਂ ਜਾਣਦਾ ਸਾਂ ਤੂੰ ਪਾਸ ਕਰੇਂਗਾ," ਕਾਲੀ ਟੋਪੀ ਵਾਲੇ ਨੇ ਟਿਚਕਰ ਕਰਦਿਆਂ ਕਿਹਾ।

"ਜੇ ਚੰਗੇ ਪੱਤੇ ਨਾ ਆਉਣ ਤਾਂ ਇਸ ਵਿੱਚ ਮੇਰਾ ਕੀ ਦੋਸ਼ ਆ ?" ਪਹਿਲੇ ਨੇ ਪਾਦਰੀ ਵਲ ਹਮਦਰਦੀ ਲਈ ਤਕਦਿਆਂ ਆਪਣਾ ਦਿਲ ਹੌਲਾ ਕਰਨ ਲਈ ਆਖਿਆ।

"ਪਾਸ ਕਹਿਣਾ ਸੌਖੈ," ਪਾਦਰੀ ਨੇ ਮੂੰਹ ਢਿਲਕਾ ਕੇ ਤੇ ਕਮੀਨਗੀ ਨਾਲ਼ ਹਿਚ-ਹਿਚ ਕਰਦਿਆਂ ਮਖ਼ੌਲ ਕੀਤਾ, ਜਿਵੇਂ ਉਹ ਆਪਣੇ ਗੁਆਂਢੀ ਦੇ ਖੇਡ ਦੀ ਅਤਿਅੰਤ ਸਧਾਰਨਤਾ 'ਤੇ ਜ਼ੋਰ ਦੇਣਾ ਚਾਹੁੰਦਾ ਹੋਵੇ। "ਤੇਰੇ ਸਿਰ ਤਾਂ ਅੱਗੇ ਈ ਦੋ ਸੌ ਦੋ ਪੁਆਇੰਟ ਚੜ੍ਹ ਗਏ ਨੇ। ਬੜਾ ਹੁਸ਼ਿਆਰ ਏਂ ਤੂੰ!" ਤੇ ਉਹਨੇ ਬਣਾਉਟੀ ਖ਼ੁਸ਼ੀ ਤੇ ਸਮਝ ਨਾਲ਼ ਆਪਣੀ ਉਂਗਲ ਹਿਲਾਈ।

"ਜੂੰ ਨਾ ਹੋਵੇ ਤੇ!" ਮਿਤੇਲਿਤਸਾ ਨੇ ਖ਼ਿਆਲਿਆ।

"ਆਹ, ਤੇ ਤੂੰ ਵੀ ਪਾਸ ਕਰ ਰਿਹੈਂ ?" ਪਾਦਰੀ ਨੇ ਸੁਸਤ ਜਿਹੇ ਅਫ਼ਸਰ ਨੂੰ ਪੁਛਿਆ। "ਕਿਰਪਾ ਕਰਕੇ ਪੱਤੇ ਵੰਡ," ਉਹਨੇ ਕਾਲੀ ਟੋਪੀ ਵਾਲੇ ਨੂੰ ਕਿਹਾ। ਪੱਤੇ ਨਾ ਵਿਖਾਂਦਿਆਂ ਤਾਸ਼ ਵੰਡੀ।

ਕੁੱਝ ਇੱਕ ਮਿੰਟ ਲਈ ਉਹਨਾਂ ਨੇ ਆਪਣੇ ਪੱਤੇ ਜ਼ੋਰ ਦੀ ਮੇਜ਼ 'ਤੇ ਰੱਖੇ ਜਿਚਰ ਕਾਲੀ ਟੋਪੀ ਵਾਲਾ ਹਾਰ ਨਾ ਗਿਆ।

"ਹੁਣ ਹੋਇਆ ਨਾ ਸੂਤ!" ਮਿਤੇਲਿਤਸਾ ਨੇ ਇਹ ਨਾ ਜਾਣਦਿਆਂ ਕਿ ਉਹ ਇਥੋਂ ਤੁਰ ਜਾਵੇ ਜਾਂ ਰਤਾ ਹੋਰ ਠਹਿਰੇ, ਘਿਰਣਾ ਨਾਲ਼ ਸੋਚਿਆ। ਪਰ ਉਹ ਇਸ ਵੇਲੇ ਜਾ ਨਹੀਂ ਸਕਦਾ—ਹਾਰਨ ਵਾਲੇ ਨੇ ਬਾਰੀ ਵੱਲ ਮੂੰਹ ਕਰ ਲਿਆ ਸੀ, ਤੇ ਮਿਤੇਲਿਤਸਾ ਨੇ ਆਪਣੇ ਵਿੱਚ ਦੀ ਲੰਘਦੀ ਉਹਦੀ ਸੱਧੀ ਤੱਕਣੀ ਨੂੰ ਮਹਿਸੂਸ ਕੀਤਾ ਸੀ ਜੋ ਆਪਣੀ ਅਝਮਕ ਦਰੁਸਤੀ ਵਿੱਚ ਬੜੀ ਭਿਆਨਕ ਸੀ।

ਇਚਰ ਉਹ ਆਦਮੀ ਜੀਹਦੀ ਪਿੱਠ ਬਾਰੀ ਵੱਲ ਸੀ, ਪੱਤੇ ਰਲਾਣ ਲੱਗਾ। ਉਹਦੀਆਂ ਹਰਕਤਾਂ ਏਨੀਆਂ ਸੋਚੀਆਂ-ਸਮਝੀਆਂ ਤੇ ਸੰਜਮੀ ਸਨ ਜਿਵੇਂ ਸਲੀਬ ਦਾ ਚਿੰਨ੍ਹ, ਬਣਾਉਂਦੀ ਕਿਸੇ ਵਡੇਰੀ ਤੀਵੀਂ ਦੀਆਂ ਹੁੰਦੀਆਂ ਹਨ।

"ਨਿਚੀਤਈਲੋ ਅਜੇ ਵੀ ਨਹੀਂ ਆਇਆ," ਲਿੱਸੜ ਜਿਹੇ ਅਫ਼ਸਰ ਨੇ ਉਬਾਸੀ

ਲੈਂਦਿਆਂ ਕਿਹਾ। "ਮੈਨੂੰ ਆਸ ਐ ਉਹ ਉਸ ਨਾਲ਼ ਜ਼ਰੂਰ ਸਫ਼ਲ ਰਿਹਾ ਹੋਣੈ। ਕਾਸ਼ ਮੈਂ ਵੀ ਉਹਦੇ ਨਾਲ਼ ਗਿਆ ਹੁੰਦਾ।"

"ਦੋ ਜਣੇ ?" ਕਾਲੀ ਟੋਪੀ ਵਾਲੇ ਨੇ ਬਾਰੀ ਤੋਂ ਮੂੰਹ ਪਰ੍ਹਾਂ ਭੁਆਂਦਿਆਂ ਪੁਛਿਆ। "ਉਹ ਜਰ ਸਕਦੀ ਏ," ਉਹਨੇ ਛੋਟੀ ਭਾਵਨਾ ਨਾਲ਼ ਖਿਖਿਆਉਂਦਿਆਂ ਕਿਹਾ।

"ਵਸੇਨਕਾ ਦੀ ਗੱਲ ਪਿਆ ਕਰਨੈਂ ?" ਪਾਦਰੀ ਨੇ ਪੁਛਿਆ। "ਹਾਂ, ਉਹ ਸਹਿ ਸਕਦੀ ਏ। ਏਥੇ ਸਾਡੇ ਕੋਲ ਇੱਕ ਗੜਗੁੱਲੋ ਜਿਹੀ ਪਾਠਣੀ ਹੁੰਦੀ ਸੀ... ਉਹ, ਹਾਂ, ਉਹਦੇ ਬਾਰੇ ਤਾਂ ਮੈਂ ਤੈਨੂੰ ਪਹਿਲਾਂ ਈ ਦੱਸ ਚੁੱਕਾਂ। ਸਰਗੀ ਇਵਾਨੋਵਿਚ ਨੇ ਤੈਨੂੰ ਕਦੇ ਵੀ ਨਹੀਂ ਨਾਲ਼ ਸੀ ਲਿਜਾਣਾ। ਕਦੇ ਵੀ ਨਾ। ਪਤੈ, ਕਲ ਉਹਨੇ ਮੈਨੂੰ ਵਿਸ਼ਵਾਸ ਵਿੱਚ ਲੈਂਦਿਆਂ ਕੀ ਆਖਿਆ ਸੀ ? "ਮੈਂ ਉਹਨੂੰ ਆਪਣੇ ਨਾ ਈ ਲੈ ਜਾਵਾਂਗਾ," ਉਹਨੇ ਕਿਹਾ। "ਮੈਂ ਉਹਦੇ ਨਾਲ਼ ਵਿਆਹ ਕਰਨੋਂ ਨਹੀਂ ਡਰਾਂਗਾ," ਉਹਨੇ ਕਿਹਾ। "ਉਹ!..." ਪਾਦਰੀ ਨੇ ਮੂੰਹ 'ਤੇ ਆਪਣਾ ਹੱਥ ਰੱਖਦਿਆਂ ਚਾਣਚੱਕ ਕਿਹਾ, ਉਹਦੀਆਂ ਨਿੱਕੀਆਂ ਨਿੱਕੀਆਂ ਅੱਖਾਂ ਖਚਰੀ ਤਰਾਂ ਚਮਕ ਰਹੀਆਂ ਸਨ, "ਕੇਹੀਆਂ ਯਾਦਾਂ ਨੇ! ਮੈਂ ਦੱਸਣਾ ਤਾਂ ਨਹੀਂ ਸੀ, ਪਰ ਹੁਣ ਮੂੰਹੋਂ ਕੱਢ ਈ ਬੈਠਾਂ। ਖ਼ੈਰ, ਗੱਲ ਅੱਗੇ ਨਾ ਕਰਨਾ।" ਉਹਨੇ ਬਣਾਉਟੀ ਭੈ ਨਾਲ਼ ਆਪਣੇ ਮੂੰਹ ਸਾਹਮਣੇ ਹੱਥ ਹਿਲਾਏ; ਤੇ ਭਾਵੇਂ ਉਹ ਸਭੋ ਈ, ਮਿਤੇਲਿਤਸਾ ਵਾਂਗ, ਉਹਦੇ ਪਖੰਡ ਨੂੰ ਤੇ ਉਹਦੇ ਹਰ ਲਫ਼ਜ਼ ਤੇ ਹਰਕਤ ਦੀ ਗੁੱਝੀ ਗ਼ੁਲਾਮੀ ਨੂੰ ਸਮਝ ਗਏ, ਪਰ ਕਿਸੇ ਵੀ ਕੋਈ ਟੀਕ-ਟਿੱਪਣੀ ਨਾ ਕੀਤੀ, ਤੇ ਉਹ ਸਾਰੇ ਹੱਸ ਪਏ।

ਮਿਤੇਲਿਤਸਾ ਲੰਮਾ ਪੈਂਦਿਆਂ ਤੇ ਪਾਸੇ ਭਾਰ ਖਿਸਰਦਿਆਂ ਬਾਰੀ ਤੋਂ ਪਰ੍ਹਾਂ ਹੋ ਗਿਆ। ਪਰ ਦੁਰਾਹੇ 'ਤੇ ਪੁਜਦਿਆਂ ਹੀ ਉਹਦਾ ਇੱਕ ਆਦਮੀ ਨਾਲ਼ ਆਹਮੋ ਸਾਹਮਣਾ ਹੋਇਆ ਜੀਹਨੇ ਕਾਸਕਾਂ ਵਾਲ਼ਾ ਵੱਡਾ ਕੋਟ ਇੱਕ ਮੋਢੇ 'ਤੇ ਸੁੱਟਿਆ ਹੋਇਆ ਸੀ। ਉਹਦੇ ਪਿੱਛੇ ਦੋ ਹੋਰ ਬੰਦੇ ਸਨ।

"ਏਥੇ ਕੀ ਪਿਆ ਕਰਨੈਂ ?" ਉਸ ਆਦਮੀ ਨੇ ਅਚੇਤੇ ਹੀ ਆਪਣਾ ਵੱਡਾ ਕੋਟ ਫੜਦਿਆਂ, ਜਿਹੜਾ ਮਿਤੇਲਿਤਸਾ ਨਾਲ਼ ਟਕਰਾਣ ਵੇਲੇ ਕਰੀਬ ਕਰੀਬ ਡਿੱਗ ਹੀ ਪਿਆ ਸੀ, ਹੈਰਾਨੀ ਨਾਲ਼ ਪੁੱਛਿਆ।

ਮਿਤੇਲਿਤਸਾ ਇੱਕ ਪਾਸੇ ਵੱਲ ਕੁੱਦਿਆ ਤੇ ਦੌੜ ਕੇ ਝਾੜੀਆਂ ਵਿੱਚ ਘੁਸ ਗਿਆ।

"ਰੋਕੋ! ਫੜੋ! ਜਾਣ ਨਾ ਦਿਓ! ਐਧਰ, ਜੁਆਨੋ! ਔਹ ਸਾਹਮਣੇ!..." ਬਹੁਤ ਸਾਰੀਆਂ ਅਵਾਜ਼ਾਂ ਚੀਕੀਆਂ। ਗੋਲੀਆਂ ਠਾਹ ਠਾਹ ਚੱਲੀਆਂ।

ਮਿਤੇਲਿਤਸਾ ਦੀ ਟੋਪੀ ਗੁਆਚ ਗਈ ਤੇ ਉਹ ਝਾੜੀਆਂ ਵਿੱਚ ਲਗ-ਭਗ ਫਸ ਹੀ ਗਿਆ। ਉਹ ਅਟਕਲਪੱਚੂ ਨੱਠਿਆ ਪਰ ਉਹਦੇ ਸਾਹਮਣਿਉਂ ਵੀ ਅਵਾਜ਼ਾਂ ਚੀਕੀਆਂ ਤੇ ਖ਼ਤਰਾ ਘੇਰਨ ਲੱਗਾ, ਉਹਨੂੰ ਸੜਕ ਉੱਤੇ ਕੁੱਤਿਆਂ ਦੀ ਝਲਿਆਈ ਭੌਂਕ ਪਈ ਸੁਣੀਂਦੀ ਸੀ।

"ਏਧਰ ਏ ਉਹ — ਫੜੋ ਇਹਨੂੰ!" ਇੱਕ ਜਣਾ ਬਾਹਾਂ ਫੈਲਾ ਕੇ ਮਿਤੇਲਿਤਸਾ ਵਲ ਉਲਰਦਿਆਂ ਚੀਕਿਆ। ਉਹਦੇ ਕੰਨ ਲਾਗਿਉਂ ਇੱਕ ਗੋਲੀ ਟੀਂ ਕਰਦੀ ਲੰਘ ਗਈ।

ਮਿਤੇਲਿਤਸਾ ਨੇ ਵੀ ਜਵਾਬੀ ਫ਼ਾਇਰ ਕੀਤਾ। ਜਿਸ ਬੰਦੇ ਨੇ ਉਹਦੇ 'ਤੇ ਹੱਲਾ ਕੀਤਾ ਸੀ, ਲੜਖੜਾਇਆ ਤੇ ਥਾਏਂ ਢੇਰੀ ਹੋ ਗਿਆ।

"ਤੁਸੀਂ ਮੈਨੂੰ ਫੜ ਨਹੀਂ ਸਕਦੇ!" ਮਿਤੇਲਿਤਸਾ ਨੇ ਦ੍ਰਿੜਤਾ ਨਾਲ਼ ਕਿਹਾ, ਅੰਤਲੀ ਘੜੀ ਤੱਕ ਉਹਨੂੰ ਯਕੀਨ ਨਹੀਂ ਸੀ ਕਿ ਉਹ ਉਹਨੂੰ ਫੜ ਸਕਣਗੇ।

ਪਰ ਕੋਈ ਵੱਡਾ ਸਾਰਾ ਤੇ ਭਾਰਾ ਜਿਹਾ ਬੰਦਾ ਪਿਛਲੇ ਪਾਸਿਓਂ ਉਸ ਉੱਤੇ ਆਣ ਪਿਆ ਤੇ ਉਹਨੂੰ ਧਰਤੀ ਵਿੱਚ ਗੱਡ ਦਿੱਤਾ। ਮਿਤੇਲਿਤਸਾ ਨੇ ਆਪਣੀ ਬਾਂਹ ਛੁਡਾਣ ਲਈ ਪੂਰੀ ਵਾਹ ਲਾਈ, ਪਰ ਉਹਦੇ ਸਿਰ 'ਤੇ ਵੱਜੀ ਵਹਿਸ਼ੀਆਨਾ ਸੱਟ ਨੇ ਉਹਨੂੰ ਸੁੰਨ ਕਰ ਦਿੱਤਾ।

ਉਹਨਾਂ ਨੇ ਉਹਨੂੰ ਵਾਰੀ ਵਾਰੀ ਕੁੱਟਿਆ, ਇਥੋਂ ਤੱਕ ਕਿ ਬੇ-ਸੁਰਤੀ ਵਿੱਚ ਵੀ ਉਹ ਆਪਣੇ 'ਤੇ ਵਰ੍ਹ ਰਹੀਆਂ ਸੱਟਾਂ ਮਹਿਸੂਸ ਕਰ ਰਿਹਾ ਸੀ।

ਵਾਦੀ ਵਿੱਚ ਜਿੱਥੇ ਕੰਪਨੀ ਨੇ ਰਾਤ ਕੱਟੀ ਬੜੀ ਸਿਲ੍ਹ ਤੇ ਹਨੇਰਾ ਸੀ, ਪਰ ਖੌਨੀਖੇਦਜ਼ਾ ਦੇ ਪਾਰ ਜੰਗਲ ਤੇ ਸੰਤਰੀ ਭਾਹ ਮਾਰਦੇ ਹਰੇ ਮੈਦਾਨ ਪਿੱਛੇ ਸੂਰਜ ਉੱਚਾ ਹੋਇਆ ਤੇ ਪਤਝੜੀ ਸੜ੍ਹਾਂਦ ਦੀਆਂ ਮੁਸ਼ਕਾਂ ਨਾਲ਼ ਭਰਿਆ ਦਿਨ ਤਾਇਗਾ ਉੱਤੇ ਚੜ੍ਹ ਗਿਆ।

ਕੈਂਪ ਦੇ ਪਹਿਰੇਦਾਰ ਨੇ, ਜਿਹੜਾ ਘੋੜਿਆਂ ਲਾਗੇ ਬੈਠਾ ਉਂਘਲਾ ਗਿਆ ਸੀ, ਨੀਂਦਰ ਵਿੱਚ ਲਗਾਤਾਰ ਤਾਲ-ਬੱਧ ਅਵਾਜ਼ ਸੁਣੀ ਜਿਹਡੀ ਕਿਸੇ ਦੁਰੇਡੀ ਮਸ਼ੀਨ ਗੰਨ ਦੀ ਅਵਾਜ਼ ਨਾਲ਼ ਮਿਲਦੀ ਜੁਲਦੀ ਸੀ। ਉਹ ਆਪਣੀ ਰਫ਼ਲ ਨੂੰ ਝਟਕਦਿਆਂ ਤ੍ਰਹਿ ਕੇ ਉੱਠਿਆ— ਪਰ ਇਹ ਤਾਂ ਚੱਕੀ-ਰਾਹਾ ਸੀ ਜਿਹੜਾ ਦਰਿਆ ਕੰਢੇ ਖਲੋਤੇ ਐਲਡਰ ਦੇ ਇੱਕ ਪੁਰਾਣੇ ਰੁਖ 'ਤੇ ਠਕ ਠਕ ਪਿਆ ਕਰਦਾ ਸੀ। ਪਹਿਰੇਦਾਰ ਨੇ ਠੰਡ ਨਾਲ਼ ਕੰਬਦਿਆਂ ਗਾਲ੍ਹ ਕੱਢੀ। ਉਹਨੇ ਆਪਣਾ ਅੱਧੋਰਾਣਾ ਓਵਰਕੋਟ ਆਪਣੇ ਦੁਆਲੇ ਘੁਟ ਕੇ ਲਪੇਟਿਆ ਤੇ ਮੈਦਾਨ ਵਿੱਚ ਚਲਾ ਗਿਆ। ਹੋਰ ਕੋਈ ਵੀ ਨਹੀਂ ਸੀ ਜਾਗਿਆ—ਛਾਪੇਮਾਰ ਉਹਨਾਂ ਆਦਮੀਆਂ ਦੀ ਡੂੰਘੀ, ਬੇਖ਼ਾਬ, ਤੇ ਨਿਰ-ਆਸ ਨੀਂਦ ਵਿੱਚ ਘੂਕ ਸੁੱਤੇ ਪਏ ਸਨ ਜਿਹੜੇ ਭੁੱਖੇ ਤੇ ਹਾਰ-ਹੰਭ ਚੁੱਕੇ ਹੋਣ ਤੇ ਜਿਨ੍ਹਾਂ ਨੇ ਨਵੇਂ ਦਿਨ 'ਤੇ ਕੋਈ ਵੀ ਆਸ ਨਾ ਲਾਈ ਹੋਵੇ।

"ਪਲਟਨ-ਕਮਾਂਡਰ ਅਜੇ ਤੱਕ ਵਾਪਸ ਨਹੀਂ ਆਇਆ... ਉਹਨੇ ਜ਼ਰੂਰ ਬਹੁਤ ਸਾਰਾ ਖਾਧਾ ਹੋਣੈ, ਖ਼ੂਬ ਗੜਪੇ ਲਾਏ ਹੋਣਗੇ ਤੇ ਫੇਰ ਕਿਸੇ ਝੁੱਗੀ ਵਿੱਚ ਸੌਂ ਗਿਆ ਹੋਣਾ, ਤੇ ਏਧਰ ਅਸੀਂ ਭੁੱਖੇ-ਭਾਣੇ ਬੈਠੇ ਆਂ!" ਕੈਂਪ ਦੇ ਪਹਿਰੇਦਾਰ ਨੇ ਸੋਚਿਆ। ਉਹਨੇ ਮਿਤੇਲਿਤਸਾ ਦੀ ਤਾਰੀਫ਼ ਕੀਤੀ ਸੀ ਤੇ ਉਹਨੂੰ ਉਹਦੇ ਤੇ ਹੋਰਨਾਂ ਵਾਂਗ ਹੀ ਮਾਣ ਸੀ, ਪਰ ਹੁਣ ਉਹਨੂੰ ਯਕੀਨ ਸੀ ਕਿ ਮਿਤੇਲਿਤਸਾ ਤਾਂ ਸਗੋਂ ਘੰਡ ਏ, ਤੇ ਉਹਨੂੰ ਪਲਟਨ ਦਾ ਕਮਾਂਡਰ ਬਣਾ ਕੇ ਉਹਨਾਂ ਗ਼ਲਤੀ ਕੀਤੀ ਹੈ। ਪਹਿਰੇਦਾਰ ਤਾਇਗਾ ਵਿੱਚ ਦੁੱਖ ਝਾਗਣ ਦੇ ਖ਼ਿਆਲ ਨੂੰ ਹੀ ਘਿਰਣਾ ਕਰਨ ਲੱਗਾ, ਜਦ ਮਿਤੇਲਿਤਸਾ ਵਰਗੇ ਬੰਦੇ ਧਰਤੀ ਦੀਆਂ ਸਾਰੀਆਂ ਨਿਆਮਤਾਂ ਦਾ ਅਨੰਦ ਪਏ ਮਾਣਦੇ ਹਨ। ਕਿਸੇ ਖ਼ਾਸ ਵਜ੍ਹਾ ਤੋਂ ਬਿਨਾਂ ਲੇਵਿਨਸਨ ਨੂੰ ਜਗਾਉਣ ਦਾ ਹੌਸਲਾ ਨਾ ਕਰਦਿਆਂ ਉਹਨੇ ਬਾਕਲਾਨਵ ਨੂੰ ਜਾ ਜਗਾਇਆ।

"ਕੀ ਆਖਿਐ? ਅਜੇ ਤੱਕ ਨਹੀਂ ਮੁੜਿਆ?" ਬਾਕਲਾਨਵ ਨੇ ਬੈਠਦਿਆਂ

ਆਪਣੀਆਂ ਨਿੰਦਰਾਲੀਆਂ ਅੱਖਾਂ ਨਾਲ਼ ਬਿੱਟ-ਬਿੱਟ ਤਕਦਿਆਂ ਪੁਛਿਆ। "ਕੀ ਆਖਿਐ, ਮੁੜਿਆ ਨਹੀਂ ?" ਉਹ ਅਚਣਚੇਤ ਉੱਚੀ ਅਵਾਜ਼ ਵਿੱਚ ਬੋਲਿਆ। ਉਹ ਅਜੇ ਤੱਕ ਪੂਰੀ ਤਰ੍ਹਾਂ ਨਹੀਂ ਸੀ ਜਾਗਿਆ, ਪਰ ਉਹਨੇ ਮੁਸੀਬਤ ਪਹਿਲਾਂ ਹੀ ਭਾਂਪ ਲਈ ਸੀ। "ਨਹੀਂ, ਅਜਿਹਾ ਕਦੇ ਨਹੀਂ ਹੋ ਸਕਦਾ, ਭਰਾਵਾ, ਮੂਰਖ ਏਂ ਤੂੰ ਤਾਂ। ਉਹ, ਹਾਂ! ਖ਼ੈਰ, ਲੇਵਿਨਸਨ ਨੂੰ ਜਗਾ!" ਉਹ ਇੱਕ ਤੇਜ਼ ਹਰਕਤ ਨਾਲ਼ ਆਪਣੀ ਪੇਟੀ ਕਸਦਿਆਂ ਉਛਲਿਆ, ਆਪਣੇ ਨਿੰਦਰਾਲੇ ਭਰਵੱਟੇ ਸੁੰਗੇੜੇ, ਤੇ ਤੁਰਤ ਹੀ ਕਰੜਾ ਤੇ ਆਪਾ-ਵੱਸ ਹੋ ਗਿਆ।

ਲੇਵਿਨਸਨ ਨੂੰ ਭਾਵੇਂ ਉਹ ਘੂਕ ਸੁੱਤਾ ਪਿਆ ਸੀ, ਆਪਣਾ ਨਾਂ ਸੁਣਾਈ ਦਿੱਤਾ, ਉਹਨੇ ਇੱਕਦਮ ਅੱਖਾਂ ਖੋਹਲੀਆਂ ਤੇ ਬਹਿ ਗਿਆ। ਪਹਿਰੇਦਾਰ ਤੇ ਬਾਕਲਾਨਵ ਵਲ ਨਜ਼ਰ ਸੁੱਟਣ ਸਾਰ ਹੀ ਉਹ ਜਾਣ ਗਿਆ ਕਿ ਮਿਤੇਲਿਤਸਾ ਹਾਲੇ ਮੁੜਿਆ ਨਹੀਂ ਤੇ ਇਹ ਸਮਾਂ ਹੁਣ ਚਾਲੇ ਪਾਉਣ ਦਾ ਹੈ। ਬਿੰਦ ਭਰ ਉਹਨੇ ਏਨਾ ਥਕਿਆ ਤੇ ਟੁਟਿਆ ਮਹਿਸੂਸ ਕੀਤਾ ਕਿ ਓਵਰਕੋਟ ਵਿੱਚ ਆਪਣਾ ਸਿਰ ਦੇ ਕੇ ਮੁੜ ਸੌਂ ਜਾਣਾ ਚਾਹਿਆ ਤਾਂ ਜੋ ਉਹ ਮਿਤੇਲਿਤਸਾ ਨੂੰ ਤੇ ਆਪਣੀਆਂ ਸਭੇ ਚਿੰਤਾਵਾਂ ਭੁਲ ਸਕੇ। ਪਰ ਅਗਲੇ ਪਲ ਹੀ ਉਹ ਗੋਡਿਆਂ ਭਾਰ ਉਠਿਆ ਤੇ ਆਪਣਾ ਓਵਰਕੋਟ ਵਲ੍ਹੇਟਦਿਆਂ ਰੁਖੀ ਰੁਖੀ ਤੇ ਬੇਪਰਵਾਹ ਅਵਾਜ਼ ਵਿੱਚ ਬਾਕਲਾਨਵ ਦੇ ਘਬਰਾਹਟ ਵਾਲੇ ਸਵਾਲਾਂ ਦਾ ਜਵਾਬ ਦੇਣ ਲੱਗਾ:

"ਖ਼ੈਰ, ਕੋਈ ਗਲ ਨਹੀਂ। ਮੈਂ ਵੀ ਬੜਾ ਸੋਚਿਐ। ਅਸੀਂ ਉਹਨੂੰ, ਬੇਸ਼ੱਕ, ਸੜਕ 'ਤੇ ਜਾ ਮਿਲਾਂਗੇ।"

"ਤੇ ਜੇ ਅਸੀਂ ਉਹਨੂੰ ਨਾ ਮਿਲੇ ?"

"ਜੇ ਨਾ ਮਿਲੇ ? ਹਾਂ, ਕੀ ਮੇਰਾ ਬੁਝਕਾ ਬੰਨ੍ਹਣ ਲਈ ਤੇਰੇ ਕੋਲ ਕੋਈ ਵਾਧੂ ਰੱਸੀ ਆ ?"

"ਉਠੋ, ਉਠੋ, ਨੀਂਦੂਓ ਸੂਰੋ! ਅਸੀਂ ਪਿੰਡ ਨੂੰ ਚੱਲਣ ਲੱਗੇ ਆਂ!" ਪਹਿਰੇਦਾਰ ਸੁੱਤੇ ਹੋਏ ਬੰਦਿਆਂ ਨੂੰ ਠੇਡੇ ਮਾਰਦਿਆਂ ਚੀਕ ਰਿਹਾ ਸੀ। ਛਾਪੇਮਾਰਾਂ ਦੇ ਗੱਡ-ਮੱਡ ਹੋਏ ਸਿਰ ਘਾਹ ਤੋਂ ਉੱਪਰ ਉਠੇ ਤੇ ਉਹਨਾਂ ਬੇਦਿਲੀ ਜਿਹੀ ਨਾਲ਼ ਪਹਿਰੇਦਾਰ ਨੂੰ ਪਹਿਲੀਆਂ ਗਾਲ੍ਹਾਂ ਕੱਢੀਆਂ। ਭਲੇਰੇ ਵੇਲਿਆਂ ਵਿੱਚ ਦੁਬੋਵ ਉਹਨਾਂ ਨੂੰ "ਸ਼ੁਭ ਪ੍ਰਭਾਤ" ਆਖਿਆ ਕਰਦਾ ਸੀ।

"ਬੰਦੇ ਕਾਫ਼ੀ ਸਖ਼ਤ ਹੁੰਦੇ ਜਾਂਦੇ ਨੇ," ਬਾਕਲਾਨਵ ਦੇ ਸੋਚੀਂ ਪੈਂਦਿਆਂ ਕਿਹਾ। "ਉਹ ਭੁੱਖੇ ਨੇ।"

"ਕੀ ਤੂੰ ਭੁੱਖਾ ਨਹੀਂ ?" ਲੇਵਿਨਸਨ ਨੇ ਪੁਛਿਆ।

"ਮੈਂ ? ਮੇਰਾ ਕੀ ਏ।" ਬਾਕਲਾਨਵ ਨੇ ਮੱਥੇ ਤਿਊੜੀ ਪਾਉਂਦਿਆਂ ਕਿਹਾ। "ਤੈਨੂੰ ਪਤਾ ਈ ਐ ਜੋ ਕੁੱਝ ਤੂੰ ਖਾ ਸਕਨੈਂ ਮੈਂ ਵੀ ਖਾ ਸਕਨੈਂ।"

"ਇਹ ਮੈਂ ਜਾਣਨਾਂ," ਲੇਵਿਨਸਨ ਨੇ ਅਜੇਹੀ ਸੁਹਲ ਤੇ ਨਰਮ ਤੱਕਣੀ ਨਾਲ਼ ਇਹ ਗੱਲ ਆਖੀ ਕਿ ਬਾਕਲਾਨਵ ਜਣੇ ਵਲ ਇੰਜ ਤੱਕਣ ਲੱਗਾ ਜਿਵੇਂ ਉਹਨੇ ਉਹਨੂੰ ਪਹਿਲਾਂ ਕਦੇ ਵੇਖਿਆ ਹੀ ਨਾ ਹੋਵੇ।

"ਜਾਣਨੈਂ, ਤੂੰ ਪਤਲਾ ਹੋ ਗਿਐਂ," ਉਹਨੇ ਉਮੇਦੋਂ ਉਲਟ ਦਰਦ ਤੇ ਤਰਸ ਨਾਲ਼

ਆਖਿਆ। "ਬਸ ਇੱਕ ਦਾਹੜੀ ਈ ਦਾਹੜੀ ਰਹਿ ਗਈ ਐ ਤੇਰੀ। ਜੇ ਮੈਂ ਤੇਰੀ ਥਾਏਂ ਹੁੰਦਾ—"

"ਨ੍ਹਾਉਣਾ ਨਹੀਂ ਤੂੰ ਕੀ ? ਚੱਲੀਏ," ਲੇਵਿਨਸਨ ਨੇ ਦੋਸ਼ੀਆਂ ਵਾਲੀ ਤੇ ਬੁਲ੍ਹ-ਪੀਚੀ ਮੁਸਕਣੀ ਨਾਲ਼ ਵਿੱਚੋਂ ਬੋਲਦਿਆਂ ਕਿਹਾ।

ਉਹ ਦਰਿਆ ਤੇ ਗਏ। ਬਾਕਲਾਨਵ ਨੇ ਆਪਣੀ ਕਮੀਜ਼ ਲਾਹੀ ਤੇ ਪਾਣੀ ਉਛਾਲਣ ਲੱਗਾ; ਇਹ ਪ੍ਰਤੱਖ ਸੀ ਕਿ ਉਹ ਠੰਢੇ ਪਾਣੀ ਤੋਂ ਨਹੀਂ ਸੀ ਡਰਦਾ। ਉਹਦਾ ਪਿੰਡਾ ਤਕੜਾ, ਮਜ਼ਬੂਤ ਤੇ ਕਮਾਇਆ ਹੋਇਆ ਸੀ, ਜਿਵੇਂ ਧਾਤ ਨਾਲ਼ ਸਚੇ ਵਿੱਚ ਢਲਿਆ ਹੋਇਆ ਹੋਵੇ, ਪਰ ਉਹਦਾ ਸਿਰ ਬਾਲਾਂ ਵਾਂਗ ਗੋਲ ਸੀ, ਤੇ ਉਹ ਇਹਨੂੰ ਅਵੱਲੀ ਤੇ ਛੁਛੋਹਰੀ ਤਰ੍ਹਾਂ ਧੋ ਰਿਹਾ ਸੀ, ਇੱਕ ਲੱਪ ਨਾਲ਼ ਪਾਣੀ ਪਾ ਰਿਹਾ ਤੇ ਦੂਜੀ ਹਥੇਲੀ ਨਾਲ਼ ਇਹਨੂੰ ਮਲ ਰਿਹਾ ਸੀ।

"ਕਲ ਰਾਤੀਂ ਮੈਂ ਕਾਸੇ ਬਾਰੇ ਬੜਾ ਕੁੱਝ ਕਿਹਾ ਸੀ, ਤੇ ਮੈਂ ਕੋਈ ਵਾਹਦਾ ਕੀਤਾ ਸੀ, ਪਰ ਅੱਜ ਇਹ ਸਭ ਕੁੱਝ ਬੇਲੋੜਾ ਜਾਪਦੈ," ਲੇਵਿਨਸਨ ਨੇ ਚਾਣਚੱਕ ਸੋਚਿਆ। ਪਿਛਲੀ ਰਾਤ ਮਿਤਚੀਕ ਨਾਲ਼ ਹੋਈ ਗਲ ਬਾਤ ਦੀਆਂ ਅਸਪਸ਼ਟ ਤੇ ਅਣਸੁਖਾਂਦੀਆਂ ਯਾਦਾਂ ਤੇ ਇਸ ਤੋਂ ਭੜਕੇ ਉਹਦੇ ਆਪਣੇ ਖ਼ਿਆਲ ਉਹਦੇ ਮਨ ਵਿੱਚ ਆਏ। ਇਹ ਨਹੀਂ ਕਿ ਉਹਨੂੰ ਆਪਣੇ ਲਫ਼ਜ਼ ਇਸ ਗਲੇ ਝੂਠੇ ਜਾਪਦੇ ਸਨ ਕਿ ਉਹਨਾਂ ਨੇ ਉਹਦੇ ਅਸਲੀ ਅਹਿਸਾਸ ਨੂੰ ਪ੍ਰਗਟ ਨਹੀਂ ਸੀ ਕੀਤਾ; ਉਹ ਜਾਣਦਾ ਸੀ ਕਿ ਉਹ ਨਿਆਈਂ, ਸਮਝਦਾਰ ਤੇ ਅਰਥ-ਭਰਪੂਰ ਸਨ; ਪਰ ਉਹਨਾਂ ਨੂੰ ਯਾਦ ਕਰ ਕੇ ਉਹ ਇਸ ਸਭ ਕਾਸੇ ਲਈ ਇੱਕ ਅਜੀਬ ਜਿਹੀ ਅਸੰਤੁਸ਼ਟਤਾ ਨਾਲ਼ ਭਰ ਗਿਆ। "ਆਹ, ਹਾਂ, ਮੈਂ ਉਹਨੂੰ ਦੂਜਾ ਘੋੜਾ ਦੇਣ ਦਾ ਵਾਹਦਾ ਕੀਤਾ ਸੀ। ਕੀ ਇਹ ਗ਼ਲਤੀ ਸੀ ? ਨਹੀਂ, ਇਹੋ ਗਲ ਮੈਂ ਅੱਜ ਕਰਾਂਗਾ—ਇਸ ਵਿੱਚ ਕੋਈ ਮਾੜ ਨਹੀਂ, ਸਭ ਠੀਕ ਏ। ਤਾਂ ਗ਼ਲਤ ਕਿਹੜੀ ਗੱਲ ਏ ? ਔਖ ਤਾਂ ਇਹ ਐ—"

"ਤੂੰ ਨ੍ਹਾਉਂਦਾ ਕਿਉਂ ਨਹੀਂ ?" ਬਾਕਲਾਨਵ ਨੇ ਕਿਹਾ, ਜੀਹਨੇ ਪਾਣੀ ਉਛਾਲਣਾ ਬੰਦ ਕਰ ਦਿੱਤਾ ਸੀ ਤੇ ਹੁਣ ਇੱਕ ਮੈਲੇ ਜਿਹੇ ਤੌਲੀਏ ਨਾਲ਼ ਆਪਣਾ ਸਿਰ ਰਗੜ ਰਗੜ ਕੇ ਲਾਲ ਕਰ ਰਿਹਾ ਸੀ, "ਪਾਣੀ ਠੰਢੈ, ਬੜਾ ਈ ਚੰਗੈ !"

"...ਔਖ ਤਾਂ ਇਹ ਐ ਕਿ ਮੈਂ ਬਿਮਾਰ ਆਂ, ਤੇ ਦਿਨੋ ਦਿਨ ਮੇਰੇ ਲਈ ਆਪਣੇ ਆਪ ਨੂੰ ਵਸ ਵਿੱਚ ਰੱਖਣਾ ਮੁਸ਼ਕਲ ਹੁੰਦਾ ਜਾਂਦੈ," ਲੇਵਿਨਸਨ ਨੇ ਪਾਣੀ ਵਿੱਚ ਪੈਰ ਰੱਖਦਿਆਂ ਸੋਚਿਆ।

ਫਿਰ ਵੀ, ਜਦ ਉਹ ਨਹਾ ਚੁੱਕਿਆ, ਪੇਟੀ ਬੰਨ੍ਹੀ ਤੇ ਆਪਣੀ ਢਾਕ 'ਤੇ ਆਪਣੇ ਪਸਤੌਲ ਦਾ ਜਾਤਾ-ਪਛਾਤਾ ਭਾਰ ਮਹਿਸੂਸ ਕੀਤਾ ਤਾਂ ਉਹਨੂੰ ਅਹਿਸਾਸ ਹੋਇਆ ਕਿ ਰਾਤ ਦੀ ਨੀਂਦ ਨੇ ਉਹਨੂੰ ਤਾਜ਼ਾ ਕਰ ਦਿੱਤਾ ਹੈ।

"ਮਿਤੇਲਿਤਸਾ ਨਾਲ਼ ਕੀ ਬਣੀ ਹੋਊ ?" ਇਸ ਖ਼ਿਆਲ ਨੇ ਉਹਨੂੰ ਸਾਰੇ ਦੇ ਸਾਰੇ ਨੂੰ ਮਲ ਲਿਆ ਸੀ।

ਲੇਵਿਨਸਨ ਅਹਿੱਲ, ਬੇਹਰਕਤ ਜੇਹੇ ਮਿਤੇਲਿਤਸਾ ਨੂੰ, ਤੇ ਫੇਰ ਮੋਏ ਮਿਤੇਲਿਤਸਾ

ਨੂੰ ਤਾਂ ਉੱਕਾ ਹੀ ਮਨ ਵਿੱਚ ਨਹੀਂ ਸੀ ਚਿਤਰ ਸਕਦਾ। ਉਹ ਸਦਾ ਅਣਭੋਲ ਜਿਹਾ ਉਹਦੀ ਖਿੱਚ ਮਹਿਸੂਸਦਾ ਸੀ; ਬੜੀ ਵਾਰ ਉਹਨੇ ਤੱਕਿਆ ਸੀ ਕਿ ਉਹਦੇ ਬਰਾਬਰ ਬਰਾਬਰ ਚਲਣ, ਉਹਦੇ ਨਾਲ਼ ਗਲਾਂ ਕਰਨ, ਜਾਂ ਨਿਰਾ ਉਹਨੂੰ ਤੱਕਣ ਨਾਲ਼ ਹੀ ਉਹਨੂੰ ਖ਼ੁਸ਼ੀ ਹੁੰਦੀ ਸੀ। ਉਹ ਮਿਤੇਲਿਤਸਾ ਦੀ ਸ਼ਲਾਘਾ ਉਹਦੀਆਂ ਸਮਾਜਕ ਤੌਰ ’ਤੇ ਲਾਭਵੰਦੀਆਂ ਕਿਸੇ ਉਚੇਚੀਆਂ ਸਿਫ਼ਤਾਂ ਕਰਕੇ ਨਹੀਂ ਸੀ ਕਰਦਾ—ਇਹਨਾਂ ਦੀ ਤਾਂ ਸਗੋਂ ਉਹਦੇ ਵਿੱਚ ਘਾਟ ਸੀ ਤੇ ਜਿਹੜੀਆਂ ਖ਼ੁਦ ਲੇਵਿਨਸਨ ਵਿੱਚ ਕਿਤੇ ਵਧੇਰੇ ਸਨ—ਸਗੋਂ ਉਹ ਤਾਂ ਉਹਦੀ ਪ੍ਰਸ਼ੰਸਾ ਉਹਦੀ ਅਸਧਾਰਨ ਸਰੀਰਕ ਮਜ਼ਬੂਤੀ, ਉਹਦੀ ਨਿਰੀ ਹੈਵਾਨੀ ਤਾਕਤ ਕਾਰਨ ਕਰਦਾ ਸੀ, ਜਿਹੜੀ ਉਹਦੇ ਅੰਦਰ ਅਮੁਕ ਚਸ਼ਮੇ ਵਾਂਗ ਫੁਟ ਫੁਟ ਪੈਂਦੀ ਸੀ, ਤੇ ਜੀਹਦੀ ਖ਼ੁਦ ਲੇਵਿਨਸਨ ਵਿੱਚ ਕੁੱਝ ਕੁੱਝ ਘਾਟ ਸੀ। ਜਦ ਕਦੇ ਵੀ ਉਹਨੇ ਉਹਦੀ ਛੁਹਲੀ ਤੇ ਫੁਰਤੀਲੀ ਸ਼ਕਲ ਤੱਕੀ ਜਿਹੜੀ ਹਰ ਵੇਲੇ ਅਮਲ-ਭੂਮੀ ਵਿੱਚ ਕੁੱਦਣ ਲਈ ਤਿਆਰ-ਬਰ-ਤਿਆਰ ਸੀ, ਜਾਂ ਇਥੋਂ ਤੱਕ ਕਿ ਜਦ ਉਹਨੂੰ ਨਿਰਾ ਇਹੋ ਪਤਾ ਲੱਗਾ ਕਿ ਮਿਤੇਲਿਤਸਾ ਕਿਤੇ ਨੇੜੇ ਤੇੜੇ ਹੀ ਹੈ, ਬਾਵਜੂਦ ਆਪਣੇ ਆਪ ਦੇ ਉਹਨੂੰ ਆਪਣੀ ਸਰੀਰਕ ਕਮਜ਼ੋਰੀ ਵਿਸਰ ਗਈ, ਤੇ ਉਹਨੂੰ ਜਾਪਿਆ ਜਿਵੇਂ ਉਹ ਮਿਤੇਲਿਤਸਾ ਜਿੰਨਾ ਹੀ ਕਰੜਾ ਤੇ ਅਣਥੱਕ ਹੋ ਸਕਦਾ ਹੈ। ਉਹਨੂੰ ਤਾਂ ਇਸ ਗੱਲ ਦਾ ਵੀ ਗੁੱਝਾ ਮਾਣ ਸੀ ਕਿ ਅਜਿਹਾ ਬੰਦਾ ਉਹਦੀ ਕਮਾਨ ਹੇਠ ਹੈ।

ਇਹ ਖ਼ਿਆਲ ਕਿ ਮਿਤੇਲਿਤਸਾ ਵੈਰੀ ਦੇ ਕਾਬੂ ਆ ਸਕਦਾ ਹੈ—ਭਾਵੇਂ ਲੇਵਿਨਸਨ ਨੂੰ ਇਹਦਾ ਹੋਰ ਹੋਰ ਬਹੁਤਾ ਯਕੀਨ ਹੁੰਦਾ ਜਾ ਰਿਹਾ ਸੀ—ਹੋਰਨਾਂ ਨੂੰ ਅਣਮੰਨਵਾਂ ਜਾਪਦਾ ਸੀ। ਹਰ ਇੱਕ ਥੱਕਿਆ-ਹਾਰਿਆ ਛਾਪਾਮਾਰ ਸਹਿਮ ਨਾਲ਼ ਤੇ ਢੀਠ ਹੋਕੇ ਇਸ ਖ਼ਿਆਲ ਨੂੰ ਆਪਣੇ ਮਨੋਂ ਦੂਰ ਪਿਆ ਕੱਢਦਾ ਸੀ; ਜੇ ਇਹ ਗਲ ਸਚ ਸੀ ਤਾਂ ਇਹ ਮੰਦਾ ਸ਼ਗਨ ਸੀ, ਮੰਦੇ ਭਾਗਾਂ ਤੇ ਦੁਖਾਂ ਮੁਸੀਬਤਾਂ ਦੀ ਨਿਸ਼ਾਨੀ ਸੀ; ਇਸੇ ਲਈ ਇਹ ਸਾਫ਼ ਸਾਫ਼ ਝੂਠੀ ਸੀ। ਦੂਜੇ ਪਾਸੇ, ਪਹਿਰੇਦਾਰ ਦੇ ਇਸ ਖ਼ਿਆਲ ਦੇ ਕਿ ਮਿਤੇਲਿਤਸਾ ਨੇ “ਜ਼ਰੂਰ ਬਹੁਤ ਸਾਰਾ ਖਾਧਾ ਹੋਵੇਗਾ, ਖ਼ੂਬ ਗੜੱਪੇ ਲਾਏ ਹੋਣਗੇ ਤੇ ਫੇਰ ਕਿਸੇ ਝੁੱਗੀ ਵਿੱਚ ਸੌਂ ਗਿਆ ਹੋਣੈ”, ਭਾਵੇਂ ਮਿਤੇਲਿਤਸਾ ਵਰਗੇ ਚੇਤਨ ਤੇ ਇਮਾਨਦਾਰ ਬੰਦੇ ਕੋਲੋਂ ਇਸ ਵਤੀਰੇ ਦੀ ਉੱਕਾ ਹੀ ਆਸ ਨਹੀਂ ਕੀਤੀ ਜਾ ਸਕਦੀ, ਬਹੁਤੇ ਤੋਂ ਬਹੁਤੇ ਹਾਮੀ ਪੈਦਾ ਹੁੰਦੇ ਗਏ। ਉਹਨਾਂ ਵਿੱਚੋਂ ਕਈ ਤਾਂ ਖੁਲ੍ਹਮ-ਖੁਲ੍ਹਾ ਉਹਦੀ ਬੁਜ਼ਦਿਲੀ ਤੇ “ਗ਼ੱਦਾਰੀ” ਦੀ ਸ਼ਿਕਾਇਤ ਕਰਦੇ ਸਨ ਤੇ ਲੇਵਿਨਸਨ ਉੱਤੇ ਮੁੜ ਮੁੜ ਜ਼ੋਰ ਦੇਂਦੇ ਸਨ ਕਿ ਉਹ ਬਿਨਾਂ ਹੋਰ ਸਮਾਂ ਗੁਆਇਆਂ ਉਹਦੇ ਪਿੱਛੇ ਧਾਉ ਧਾਈ ਕਰੇ। ਤੇ ਜਦ ਲੇਵਿਨਸਨ ਨੇ ਰੋਜ਼ਾਨਾ ਕੰਮਾਂ ਵਲ ਆਮ ਨਾਲੋਂ ਵਧੇਰੇ ਸੰਕੋਚਵਾਂ ਧਿਆਨ ਦੇਣ ਪਿਛੋਂ—ਇੱਕ ਕੰਮ ਇਹ ਕਿ ਉਹਨੇ ਮਿਤਚੀਕ ਨੂੰ ਨਵਾਂ ਘੋੜਾ ਵੀ ਦਿੱਤਾ—ਅੰਤ ਚਾਲੇ ਪਾਉਣ ਦਾ ਹੁਕਮ ਦਿੱਤਾ, ਤਾਂ ਸਾਰੀ ਦੀ ਸਾਰੀ ਕੰਪਨੀ ਨੂੰ ਹੀ ਏਨਾ ਲੋੜੋਂ ਵੱਧ ਚਾਅ ਚੜ੍ਹ ਗਿਆ ਜਿਵੇਂ ਇਸ ਹੁਕਮ ਨਾਲ਼ ਉਹਨਾਂ ਦੀਆਂ ਸਭੇ ਮੁਸੀਬਤਾਂ, ਦੁਖ ਤੇ ਅਜ਼ਮਾਇਸ਼ਾਂ ਦਾ ਖ਼ਾਤਮਾ ਹੋ ਗਿਆ ਹੋਵੇ।

ਉਹ ਘੰਟਾ ਭਰ ਤੁਰਦੇ ਗਏ, ਫੇਰ ਇੱਕ ਘੰਟਾ ਹੋਰ, ਪਰ ਰਾਹ ਵਿੱਚ ਪਲਟਨ-ਕਮਾਂਡਰ ਦਾ, ਜੀਹਦੇ ਮੱਥੇ ’ਤੇ ਸ਼ੁਹਦਿਆਂ ਵਾਂਗ ਕਾਲੇ ਵਾਲਾਂ ਦੀ ਇੱਕ ਲਿਟ ਲਟਕਦੀ ਸੀ,

ਕਿਤੇ ਨਾਂ ਨਿਸ਼ਾਨ ਨਾ ਮਿਲਿਆ। ਉਹ ਦੋ ਘੰਟੇ ਹੋਰ ਤੁਰਦੇ ਗਏ ਪਰ ਕੋਈ ਮਿਤੇਲਿਤਸਾ ਨਾ ਮਿਲਿਆ। ਤੇ ਹੁਣ ਸਿਰਫ਼ ਲੇਵਿਨਸਨ ਹੀ ਨਹੀਂ ਸਗੋਂ ਉਹ ਲੋਕ ਵੀ ਉਹਦੇ ਮਿਸ਼ਨ ਦੀ ਸਫ਼ਲਤਾ ਬਾਰੇ ਸ਼ੱਕ ਕਰਨ ਲੱਗੇ ਜਿਹੜੇ ਬੜੇ ਹੀ ਜੋਸ਼ ਨਾਲ਼ ਮਿਤੇਲਿਤਸਾ ਨੂੰ ਗਾਲ੍ਹਾਂ ਕੱਢਦੇ ਤੇ ਸੜਦੇ ਸਨ।

ਕੰਪਨੀ ਸੋਚੀਂ ਡੁੱਬੀ ਚੁੱਪ ਵਿੱਤ ਤਾਇਗਾ ਦੇ ਸਿਰੇ ਵਲ ਚਲਦੀ ਗਈ।

# 15. ਤਿੰਨ ਮੌਤਾਂ

ਇੱਕ ਵੱਡੇ ਸਾਰੇ ਹਨੇਰੇ ਕੋਠੇ ਵਿੱਚ ਮਿਤੇਲਿਤਸਾ ਦੀ ਸੁਰਤ ਮੁੜੀ; ਉਹ ਫ਼ਰਸ਼ 'ਤੇ ਡਿੱਗਾ ਪਿਆ ਸੀ, ਤੇ ਉਹਦਾ ਪਹਿਲਾ ਅਹਿਸਾਸ ਧਰਤੀ ਦੀ ਠਠਰਾਣ ਵਾਲ਼ੀ ਸਿਲ੍ਹ ਸੀ ਜਿਹੜੀ ਉਹਦੇ ਸਰੀਰ ਨੂੰ ਚੀਰਦੀ ਅੰਦਰ ਲੰਘ ਰਹੀ ਸੀ। ਉਹਨੂੰ ਝਟ ਪਟ ਆਪਣੇ ਨਾਲ਼ ਵਾਪਰੀ ਇੱਕ ਇੱਕ ਗੱਲ ਯਾਦ ਆ ਗਈ। ਸੱਟਾਂ ਜਿਹੜੀਆਂ ਉਹਦੇ 'ਤੇ ਵਰ੍ਹੀਆਂ ਸਨ ਅਜੇ ਤੱਕ ਉਹਦੇ ਸਿਰ ਵਿੱਚ ਗੂੰਜ ਰਹੀਆਂ ਸਨ; ਉਹ ਆਪਣੇ ਮੱਥੇ 'ਤੇ ਅਤੇ ਆਪਣੀਆਂ ਗੱਲ੍ਹਾਂ 'ਤੇ ਲਹੂ ਦੀਆਂ ਫੁੱਟੀਆਂ ਮਹਿਸੂਸ ਸਕਦਾ ਸੀ।

ਸਭ ਤੋਂ ਪਹਿਲਾਂ ਘੱਟ ਵੱਧ ਸਾਫ਼ ਖ਼ਿਆਲ ਜਿਹੜਾ ਉਹਦੇ ਮਨ ਵਿੱਚ ਆਇਆ ਉਹ ਸੀ ਭੱਜ ਜਾਣ ਦਾ। ਮਿਤੇਲਿਤਸਾ ਆਪਣੇ ਆਪ ਨੂੰ ਇਹ ਯਕੀਨ ਨਹੀਂ ਸੀ ਕਰਵਾ ਸਕਿਆ ਕਿ ਜ਼ਿੰਦਗੀ ਦੀਆਂ ਏਨੀਆਂ ਘਾਲਣਾਂ ਪਿਛੋਂ, ਆਪਣੇ ਕਾਰਨਾਮਿਆਂ ਤੇ ਭਾਗਾਂ ਪਿਛੋਂ ਜਿਨ੍ਹਾਂ ਨੇ ਸਦਾ ਉਹਦਾ ਸਾਥ ਦਿੱਤਾ ਤੇ ਉਹਦੇ ਨਾਂ ਨੂੰ ਚਾਰ ਚੰਨ ਲਾਏ ਸਨ, ਉਹ ਅੰਤ ਸਭਨਾਂ ਆਦਮੀਆਂ ਵਾਂਗ ਹੀ ਮਿੱਟੀ ਹੇਠ ਜਾ ਪਏਗਾ ਤੇ ਗਲ ਸੜ ਜਾਏਗਾ।

ਉਹਨੇ ਕੋਠੇ ਦੀ ਉਂਗਲ ਉਂਗਲ ਥਾਂ ਟੋਹੀ, ਨਿੱਕੀ ਤੋਂ ਨਿੱਕੀ ਝੀਤ ਤੇ ਤਰੇੜ ਵੇਖੀ, ਇਥੋਂ ਤੱਕ ਕਿ ਦਰਵਾਜ਼ਾ ਭੰਨਣ ਦਾ ਵੀ ਜਤਨ ਕੀਤਾ, ਪਰ ਉਹਨੂੰ ਕੋਈ ਸਫ਼ਲਤਾ ਨਾ ਹੋਈ। ਉਹਦੇ ਚੌਹੀਂ ਪਾਸੀਂ ਠੰਢੀ, ਮੁਰਦਾ ਲੱਕੜੀ ਸੀ; ਝੀਤਾਂ ਏਨੀਆਂ ਨਿੱਕੀਆਂ ਨਿੱਕੀਆਂ ਸਨ ਕਿ ਉਹਨਾਂ ਵਿਚੋਂ ਤਾਂ ਵੇਖਿਆ ਵੀ ਨਹੀਂ ਜਾ ਸਕਦਾ; ਉਹ ਪਤਝੜੀ ਪਹੁ-ਫੁਟਾਲੇ ਦੇ ਮਧਮ ਜਿਹੇ ਚਾਨਣ ਨੂੰ ਮੁਸ਼ਕਲ ਨਾਲ਼ ਹੀ ਅੰਦਰ ਲੰਘਣ ਦਿੰਦੀਆਂ ਸਨ।

ਫਿਰ ਵੀ, ਉਹ ਟਟੋਲਦਾ ਰਿਹਾ, ਟੋਂਹਦਾ ਰਿਹਾ ਜਦ ਤੱਕ ਉਹਨੇ ਅੰਤ ਇਹ ਨਾ ਸਮਝ ਲਿਆ ਕਿ ਇਥੋਂ ਬਚ ਨਿਕਲਣ ਦੀ ਕੋਈ ਸੰਭਾਵਨਾ ਨਹੀਂ। ਤੇ ਜਦੋਂ ਇੱਕ ਵਾਰ ਉਹਨੂੰ ਇਹ ਯਕੀਨ ਹੋ ਗਿਆ ਤਾਂ ਆਪਣੀ ਜ਼ਿੰਦਗੀ ਤੇ ਮੌਤ ਦੇ ਸਵਾਲ ਵਿੱਚ ਉਹਨੂੰ ਕੋਈ ਦਿਲਚਸਪੀ ਨਾ ਰਹੀ। ਉਹਦੀਆਂ ਸਭੇ ਦਿਮਾਗ਼ੀ ਤੇ ਸਰੀਰਕ ਤਾਕਤਾਂ ਹੁਣ ਇੱਕੋ ਇੱਕ ਗਲ ਦੁਆਲੇ ਜੁੜ ਗਈਆਂ ਸਨ, ਜਿਹੜੀ ਉਹਦੀ ਆਪਣੀ ਜ਼ਿੰਦਗੀ ਤੇ ਮੌਤ ਦੇ ਦ੍ਰਿਸ਼ਟੀ-ਕੋਨ ਤੋਂ ਤਾਂ ਉੱਕਾ ਹੀ ਤੁੱਛ ਸੀ, ਪਰ ਉਹਦੀਆਂ ਨਜ਼ਰਾਂ ਵਿੱਚ ਅਤੀ ਮਹਾਨਤਾ ਵਾਲ਼ੀ ਸੀ: ਉਹ ਮਿਤੇਲਿਤਸਾ, ਜਿਸਦੇ ਹੌਸਲੇ ਤੇ ਦਲੇਰੀ 'ਤੇ ਹੁਣ ਤਕ ਕਦੇ ਕੋਈ ਹਰਫ਼ ਨਹੀਂ ਸੀ ਆਇਆ, ਹੁਣ ਉਹਨਾਂ ਨੂੰ ਜਿਹੜੇ ਉਹਨੂੰ ਮਾਰਨ ਵਾਲ਼ੇ ਸਨ, ਇਹ ਕਿਵੇਂ ਦਰਸਾ ਸਕਦਾ ਸੀ ਕਿ ਉਹ ਉਹਨਾਂ ਤੋਂ ਭੈ ਨਹੀਂ ਖਾਂਦਾ, ਕਿ ਉਹਦੇ ਦਿਲ ਵਿੱਚ ਉਹਨਾਂ ਲਈ ਨਫ਼ਰਤ ਕੁੱਟ ਕੁੱਟ ਕੇ ਭਰੀ ਪਈ ਹੈ।

ਇਸ ਸਵਾਲ 'ਤੇ ਵਿਚਾਰ ਕਰਨ ਦਾ ਅਜੇ ਉਹਨੂੰ ਸਮਾਂ ਵੀ ਨਹੀਂ ਸੀ ਮਿਲਿਆ ਕਿ ਬਾਹਰੋਂ ਅਵਾਜ਼ਾਂ ਸੁਣਾਈ ਦਿੱਤੀਆਂ; ਚਿਟਕਣੀ ਖੁਲ੍ਹਣ ਦੀ ਅਵਾਜ਼ ਆਈ, ਤੇ ਸਵੇਰ ਦੇ

ਬੱਗੇ ਚਾਨਣ ਨਾਲ਼ ਦੋ ਮਾੜੂਏ ਜਿਹੇ ਹਥਿਆਰਬੰਦ ਕਾਸਕ ਝੱਕਦੇ ਝੱਕਦੇ ਦਾਖ਼ਲ ਹੋਏ; ਉਹਨਾਂ ਨੇ ਪੀਲੀਆਂ ਧਾਰੀਆਂ ਵਾਲੀਆਂ ਖੁਲ੍ਹੀਆਂ ਖੁਲ੍ਹੀਆਂ ਪਤਲੂਣਾਂ ਪਾਈਆਂ ਹੋਈਆਂ ਸਨ। ਮਿਤੇਲਿਤਸਾ ਨੇ, ਜਿਹੜਾ ਲੱਤਾਂ ਫੈਲਾਈ ਖਲੋਤਾ ਸੀ, ਅੱਖਾਂ ਸੁੰਗੇੜ ਕੇ ਉਹਨਾਂ ਵਲ ਤੱਕਿਆ।

ਉਹਨੂੰ ਵੇਖਦਿਆਂ ਹੀ ਉਹ ਬੇਚੈਨੀ ਨਾਲ਼ ਦਰਵਾਜ਼ੇ ਲਾਗੇ ਹੋ ਗਏ। ਪਿਛਲੇ ਨੇ ਘਬਰਾ ਕੇ ਸੁਰੜ ਸੁਰੜ ਕੀਤੀ।

"ਆ ਤੁਰ, ਵਤਨੀਆਂ," ਮੁਹਰਲੇ ਨੇ ਆਖ਼ਰਕਾਰ ਕਿਹਾ, ਉਹਦੀ ਅਵਾਜ਼ ਵਿੱਚ ਕੋਈ ਨਫ਼ਰਤ ਨਹੀਂ ਸੀ ਸਗੋਂ ਕਰੀਬ ਕਰੀਬ ਇੰਜ ਜਾਪਦਾ ਸੀ ਜਿਵੇਂ ਉਹ ਮੁਜਰਮਾਂ ਵਾਂਗ ਮਹਿਸੂਸ ਕਰ ਰਿਹਾ ਹੋਵੇ।

ਮਿਤੇਲਿਤਸਾ ਨੇ ਕੈਰੀਆਂ ਅੱਖਾਂ ਨਾਲ਼ ਵੇਖਦਿਆਂ ਸਿਰ ਨਿਵਾਇਆ ਤੇ ਬਾਹਰ ਚਲਾ ਗਿਆ।

ਛੇਤੀ ਹੀ ਉਹ ਓਸ ਬੰਦੇ ਸਾਹਮਣੇ ਖਲੋਤਾ ਸੀ ਜੀਹਨੂੰ ਉਹਨੇ ਰਾਤੀਂ ਉਸ ਕਮਰੇ ਵਿੱਚ ਵੇਖਿਆ ਸੀ ਜਿਸ ਵਿੱਚ ਉਹ ਪਾਦਰੀ ਦੇ ਬਾਗ਼ ਵਿੱਚੋਂ ਤਕਦਾ ਰਿਹਾ ਸੀ—ਉਹ ਜੀਹਨੇ ਕਾਸਕਾਂ ਦੀ ਕਾਲੀ ਟੋਪੀ ਪਹਿਨੀ ਹੋਈ ਤੇ ਨਮਦੇ ਦਾ ਬੁਰਕਾ ਲਿਆ ਹੋਇਆ ਸੀ। ਉੱਥੇ ਉਹ ਤਕੜਾ, ਸ਼ਕਲਵੰਦ ਤੇ ਸਾਊ ਜਿਹਾ ਅਫ਼ਸਰ ਵੀ ਸੀ ਜਿਸ ਬਾਰੇ ਮਿਤੇਲਿਤਸਾ ਦਾ ਖ਼ਿਆਲ ਸੀ ਕਿ ਉਹ ਸਕੁਆਡਰਨ ਕਮਾਂਡਰ ਹੈ, ਤੇ ਜਿਹੜਾ ਹੁਣ ਇੱਕ ਆਰਾਮ-ਕੁਰਸੀ ਵਿੱਚ ਸਿੱਧਾ ਬੈਠਾ ਸੀ ਤੇ ਮਿਤੇਲਿਤਸਾ ਵਲ ਪਰੇਸ਼ਾਨੀ ਨਾਲ਼ ਤੱਕ ਰਿਹਾ ਸੀ, ਉਹਦੀ ਤੱਕਣੀ ਵਿੱਚ ਕਿਸੇ ਤਰ੍ਹਾਂ ਦੀ ਕਰੜਾਈ ਨਹੀਂ ਸੀ। ਹੁਣ, ਉਹਨੇ ਉਹਨਾਂ ਦੁਹਾਂ ਨੂੰ ਚੰਗੀ ਤਰ੍ਹਾਂ ਤੱਕਣ ਪਿਛੋਂ ਬੇਮਲੂਮੇਂ ਜਿਹੇ ਚਿੰਨ੍ਹਾਂ ਤੋਂ ਤਾੜ ਲਿਆ ਕਿ ਵੱਡਾ ਅਫ਼ਸਰ ਉਹ ਸਾਊ ਜਿਹਾ ਬੰਦਾ ਨਹੀਂ ਸਗੋਂ ਕਾਸਕੀ ਬੁਰਕੇ ਵਾਲ਼ਾ ਆਦਮੀ ਹੈ।

"ਤੁਸੀਂ ਜਾ ਸਕਦੇ ਓਂ," ਕਾਲੀ ਟੋਪੀ ਵਾਲ਼ੇ ਨੇ ਬੂਹੇ 'ਤੇ ਖਲੋਤੇ ਕਾਸਕਾਂ ਵਲ ਤਕਦਿਆਂ ਕੁਰੱਖ਼ਤ ਅਵਾਜ਼ ਵਿੱਚ ਕਿਹਾ।

ਇੱਕ ਦੂਜੇ ਨੂੰ ਭੱਦੀ ਤਰ੍ਹਾਂ ਅਰਕਾਂ ਮਾਰਦੇ ਉਹ ਕਮਰੇ ਵਿਚੋਂ ਬਾਹਰ ਨਿਕਲ ਗਏ।

"ਕਲ ਤੂੰ ਬਾਗ਼ ਵਿੱਚ ਕੀ ਪਿਆ ਕਰਦਾ ਸੈਂ ?" ਉਹਨੇ ਮਿਤੇਲਿਤਸਾ ਦੇ ਸਾਹਮਣੇ ਆਉਂਦਿਆਂ ਤੇ ਉਸ 'ਤੇ ਆਪਣੀਆਂ ਅਡੋਲ ਨਜ਼ਰਾਂ ਗੱਡਦਿਆਂ ਤੇਜ਼ੀ ਨਾਲ਼ ਪੁਛਿਆ।

ਮਿਤੇਲਿਤਸਾ ਨੇ ਬਿਨਾਂ ਜਵਾਬ ਦਿੱਤਿਆਂ ਘਿਰਣਾ ਨਾਲ਼ ਉਸ ਵਲ ਤੱਕਿਆ। ਉਹਦੀਆਂ ਅੱਖਾਂ ਨੀਵੀਆਂ ਨਾ ਹੋਈਆਂ; ਉਹਦੇ ਕਾਲੇ ਲਿਸ਼ਕਵੇਂ ਭਰਵੱਟੇ ਰਤਾ ਕੁ ਹਿੱਲੇ, ਤੇ ਉਹਦੇ ਸਮੁੱਚੇ ਵਤੀਰੇ ਤੋਂ ਉਹਦੀ ਦ੍ਰਿੜ੍ਹਤਾ ਤੇ ਸਿਰੜ ਦਾ ਪਤਾ ਪਿਆ ਲੱਗਦਾ ਸੀ,ਕਿ ਉਹ ਉਹਨੂੰ ਭਾਵੇਂ ਕੋਈ ਵੀ ਸਵਾਲ ਕਿਉਂ ਨਾ ਪੁਛਣ, ਤੇ ਉਹਨੂੰ ਬਕਾਣ ਲਈ ਭਾਵੇਂ ਕਿਸੇ ਢੰਗ ਨਾਲ਼ ਵੀ ਮਜਬੂਰ ਕਿਉਂ ਨਾ ਕਰਨ, ਪਰ ਉਹ ਉਹਨਾਂ ਦੀ ਤਸੱਲੀ ਦਾ ਇੱਕ ਲਫ਼ਜ਼ ਵੀ ਮੂੰਹੋਂ ਨਹੀਂ ਕੱਢਣ ਲੱਗਾ।

"ਬਕਵਾਸ ਬੰਦ ਕਰ!" ਬਿਨਾਂ ਕਿਸੇ ਕਿਸਮ ਦੀ ਖ਼ਫ਼ਗੀ ਦੇ ਬਿਨਾਂ ਆਪਣੀ

ਅਵਾਜ਼ ਉੱਚੀ ਕੀਤਿਆਂ ਅਫ਼ਸਰ ਨੇ ਕਿਹਾ। ਪਰ ਉਹਦੀ ਅਵਾਜ਼ ਤੋਂ ਇਹ ਸਪਸ਼ਟ ਸੀ ਕਿ ਉਸ ਵੇਲੇ ਮਿਤੇਲਿਤਸਾ ਦੇ ਮਨ ਵਿੱਚ ਉਠਦੇ ਹਰ ਖ਼ਿਆਲ ਉਹ ਸਮਝ ਰਿਹਾ ਸੀ।

"ਮੇਰੇ ਕੁੱਝ ਕਹਿਣ ਦਾ ਕੀ ਲਾਭ ?" ਪਲਟਨ-ਕਮਾਂਡਰ ਨੇ ਨਿਵਾਜਵੇਂ ਢੰਗ ਨਾਲ਼ ਮੁਸਕਰਾਂਦਿਆਂ ਆਖਿਆ।

ਸਕੁਆਡਰਨ-ਕਮਾਂਡਰ ਨੇ ਲਹੂ-ਲਿਬੜੇ ਮਾਤਾ ਦੇ ਦਾਗਾਂ ਵਾਲੇ ਚਟਾਨ ਵਰਗੇ ਚਿਹਰੇ ਨੂੰ ਗਹੁ ਨਾਲ਼ ਤੱਕਿਆ!

"ਤੈਨੂੰ ਮਾਤਾ ਨਿਕਲੀ ਨੂੰ ਬੜਾ ਚਿਰ ਹੋਇਐ ?" ਉਹਨੇ ਚਾਣਚੱਕ ਪੁਛਿਆ।

"ਕੀ ?" ਪਲਟਨ-ਕਮਾਂਡਰ ਨੇ ਹੈਰਾਨ ਹੁੰਦਿਆਂ ਪੁਛਿਆ। ਉਹ ਹੈਰਾਨ ਹੋਇਆ ਸੀ ਕਿਉਂ ਜੁ ਅਫ਼ਸਰ ਦੇ ਸਵਾਲ ਵਿੱਚ ਨਾ ਤਾਂ ਕੋਈ ਮਜ਼ਾਕ ਸੀ ਤੇ ਨਾਂ ਕੋਈ ਗੁੱਝਾ ਅਰਥ; ਸਾਫ਼ ਸੀ ਕਿ ਉਹਨੂੰ ਤਾਂ ਉਹਦੇ ਮਾਤਾ ਦੇ ਦਾਗਾਂ ਵਾਲੇ ਚਿਹਰੇ ਬਾਰੇ ਜਾਣਨ ਦਾ ਐਵੇਂ ਸ਼ੌਂਕ ਹੀ ਸੀ। ਫਿਰ ਵੀ, ਜਦ ਮਿਤੇਲਿਤਸਾ ਨੂੰ ਇਹ ਸਮਝ ਪਈ ਤਾਂ ਉਹਨੂੰ ਹੋਰ ਵੀ ਬਹੁਤਾ ਰੋਹ ਚੜ੍ਹ ਗਿਆ। ਜੇ ਸਵਾਲ ਟਿਚਕਰ ਨਾਲ਼ ਕੀਤਾ ਗਿਆ ਹੁੰਦਾ ਤਾਂ ਉਹਨੂੰ ਏਨਾਂ ਗ਼ੁੱਸਾ ਨਹੀਂ ਚੜ੍ਹਨਾ ਸੀ। ਇਸ ਸਵਾਲ ਨਾਲ਼ ਸਕੁਆਡਰਨ ਕਮਾਂਡਰ ਉਸ ਨਾਲ਼ ਕਿਸੇ ਨਾ ਕਿਸੇ ਸ਼ਕਲ ਵਿੱਚ ਕੋਈ ਮਨੁੱਖੀ ਰਿਸ਼ਤਾ ਗੰਢਣ ਦੀ ਸੰਭਾਵਨਾ ਦਾ ਰਾਹ ਲੱਭ ਰਿਹਾ ਸੀ।

"ਖ਼ੈਰ, ਤੂੰ ਕੌਣ ਏਂ—ਇਥੋਂ ਦਾ ਈ ਰਹਿਣ ਵਾਲੈਂ, ਜਾਂ ਕਿਸੇ ਹੋਰ ਥਾਉਂ ਆਇਐਂ ?"

"ਇਹਦੀ ਚਿੰਤਾ ਨਾ ਕਰੋ, ਜਨਾਬ ?" ਮਿਤੇਲਿਤਸਾ ਨੇ ਲਾਲ-ਸੂਹਾ ਹੁੰਦਿਆਂ ਤੇ ਆਪਣੀਆਂ ਮੁਕੀਆਂ ਵਟਦਿਆਂ ਗੁੱਸੇ ਵਿੱਚ ਝਹੀ ਲਈ, ਉਹ ਆਪਣੇ ਆਪ ਨੂੰ ਜ਼ੋਰ ਨਾਲ਼ ਅਫ਼ਸਰ ਉੱਤੇ ਸੁੱਟਣ ਦੇ ਜਜ਼ਬੇ ਤੇ ਮਸਾਂ ਮਸਾਂ ਹੀ ਕਾਬੂ ਪਾ ਸਕਿਆ। ਉਹਨੇ ਕੁੱਝ ਹੋਰ ਵੀ ਕਹਿਣਾ ਚਾਹਿਆ, ਪਰ ਉਹਨੂੰ ਇਸ ਖ਼ਿਆਲ ਨੇ ਮੱਲ ਲਿਆ: ਕਿਉਂ ਨਾ ਉਹ, ਆਖ਼ਰਕਾਰ, ਇਸ ਡਰਾਉਣੇ, ਲਾਲ ਲਾਲ ਕਿੱਲਾਂ ਨਾਲ਼ ਭਰੇ ਘਿਣਾਉਣੇ ਤੌਰ 'ਤੇ ਸ਼ਾਂਤ, ਭਿਲ੍ਹੇ ਜਹੇ ਮੂੰਹ ਵਾਲੇ ਬੰਦੇ ਨੂੰ ਜੀਹਨੇ ਕਾਲੀ ਟੋਪੀ ਪਾਈ ਹੋਈ ਹੈ, ਫੜ ਲਵੇ ਤੇ ਉਹਦੀ ਸੰਘੀ ਘੁਟ ਦੇਵੇ ? ਇਸ ਖ਼ਿਆਲ ਨੇ ਏਨਾ ਜ਼ੋਰ ਪਾ ਲਿਆ ਕਿ ਉਹ ਇੱਕ ਦਮ ਰੁਕ ਗਿਆ ਤੇ ਇੱਕ ਕਦਮ ਅਗਾਂਹ ਵਲ ਪੁਟਿਆ; ਉਹਦੇ ਹੱਥਾਂ ਨੇ ਝਟਕਾ ਖਾਧਾ ਤੇ ਉਹਦਾ ਮਾਤਾ ਦੇ ਦਾਗ਼ਾਂ ਵਾਲਾ ਮੂੰਹ ਮੁੜ੍ਹਕੋ ਮੁੜ੍ਹਕੀ ਹੋ ਗਿਆ।

"ਓਹੋ!" ਜਣਾ ਉੱਚੀ ਤੇ ਹੈਰਾਨੀ ਭਰੀ ਅਵਾਜ਼ ਵਿੱਚ ਬੋਲਿਆ। ਪਰ ਉਹ ਉਥੋਂ ਹਿਲਿਆ ਨਾ, ਤੇ ਉਹਦੀਆਂ ਨਜ਼ਰਾਂ ਬਿੰਦ ਭਰ ਲਈ ਵੀ ਮਿਤੇਲਿਤਸਾ ਤੋਂ ਪਰ੍ਹਾਂ ਨਾ ਹਟੀਆਂ।

ਮਿਤੇਲਿਤਸਾ ਜਕੋ ਤੱਕੀ ਵਿੱਚ ਰੁਕਿਆ, ਉਹਦੀਆਂ ਅੱਖਾਂ ਲਿਸ਼ਕ ਰਹੀਆਂ ਸਨ। ਫੇਰ ਜਣੇ ਨੇ ਪਸਤੌਲ ਕਢਿਆ ਤੇ ਮਿਤੇਲਿਤਸਾ ਦੇ ਨੱਕ ਸਾਹਮਣੇ ਘੁਮਾਇਆ। ਪਲਟਨ-ਕਮਾਂਡਰ ਨੇ ਮੁੜ ਆਪਣੇ ਆਪ 'ਤੇ ਕਾਬੂ ਪਾ ਲਿਆ ਤੇ ਬਾਰੀ ਵਲ ਮੁੜਦਿਆਂ, ਅਭਿਮਾਨ-ਭਰੀ ਚੁੱਪ ਵਿੱਚ ਅਹਿਲ ਖਲੋਤਾ ਰਿਹਾ। ਇਸ ਪਿਛੋਂ, ਭਾਵੇਂ ਉਹਨਾਂ ਨੇ ਉਹਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੀ ਚਿਤਾਉਣੀ ਦੇਂਦਿਆਂ ਪਸਤੌਲ ਨਾਲ਼ ਕਿੰਨਾ ਹੀ ਡਰਾਇਆ ਧਮਕਾਇਆ, ਭਾਵੇਂ ਉਹਨਾਂ ਨੇ ਕਿੰਨੇ ਹੀ ਤਰਲੇ ਕੀਤੇ ਕਿ ਉਹ ਜੋ ਕੁੱਝ ਵੀ ਜਾਣਦਾ ਹੈ ਦੱਸ

ਦੇਵੇ ਤੇ ਇਹਦੇ ਬਦਲੇ ਉਹਨੂੰ ਅਜ਼ਾਦੀ ਦਾ ਵਾਅਦਾ ਕੀਤਾ, ਪਰ ਉਹਦੇ ਮੂੰਹੋਂ ਇੱਕ ਲਫ਼ਜ਼ ਤੱਕ ਨਾ ਨਿਕਲਿਆ, ਇਥੋਂ ਤੱਕ ਕਿ ਉਹਨੇ ਇਹਨਾਂ ਪੁਛਾਂ ਕਰਨ ਵਾਲਿਆਂ ਵਲ ਤੱਕਿਆ ਤੱਕ ਨਾ।

ਪੁਛ-ਗਿਛ ਦੇ ਵਿਚਾਲੇ ਦਰਵਾਜ਼ਾ ਸਹਜੇ ਜਹੇ ਖੁਲ੍ਹਿਆ, ਤੇ ਮੋਟੀਆਂ ਮੋਟੀਆਂ, ਡਰੀਆਂ ਡਰੀਆਂ ਤੇ ਮੂਰਖ ਜਿਹੀਆਂ ਅੱਖਾਂ ਵਾਲ਼ੇ ਆਦਮੀ ਨੇ ਜਿਸ ਦੇ ਮੂੰਹ 'ਤੇ ਵਾਲ ਉੱਗੇ ਹਏ ਸਨ, ਕਮਰੇ ਵਿੱਚ ਝਕਿਆ।

"ਆਹ!" ਸਕੁਆਡਰਨ—ਕਮਾਂਡਰ ਨੇ ਕਿਹਾ। "ਕੀ ਤੈਂ ਉਹਨਾਂ ਸਭਨਾਂ ਨੂੰ ਇਕੱਠਾ ਕਰ ਲਿਐ? ਚੰਗਾ, ਉਹਨਾਂ ਨੂੰ ਸੱਦ ਲਿਆ ਤੇ ਇਸ ਸੂਰਮੇ ਨੂੰ ਲੈ ਜਾ।"

ਉਹ ਦੋ ਕਾਸਕ ਮਿਤੇਲਿਤਸਾ ਨੂੰ, ਖੁਲ੍ਹੇ ਦਰਵਾਜ਼ੇ ਵਲ ਸੈਨਤ ਕਰਦਿਆਂ ਤੇ ਉਹਦੇ ਪਿਛੇ ਪਿਛੇ ਚਲਦਿਆਂ, ਇਹਾਤੇ ਵਿੱਚ ਲੈ ਗਏ। ਮਿਤਲਿਤਸਾ ਨੇ ਮੁੜ ਕੇ ਨਾ ਤੱਕਿਆ, ਪਰ ਉਹਨੂੰ ਅਹਿਸਾਸ ਸੀ ਕਿ ਦੋਵੇਂ ਅਫ਼ਸਰ ਉਹਦੇ ਪਿਛੇ ਪਿਛੇ ਪਏ ਆਉਂਦੇ ਸਨ। ਉਹ ਗਿਰਜੇ ਦੇ ਚੌਂਕ ਵਿੱਚ ਪੁਜ ਗਏ। ਉੱਥੇ ਗਿਰਜੇ ਦੇ ਵਾਰਡਨ ਦੇ ਘਰ ਲਾਗੇ ਪਿੰਡ ਦੇ ਲੋਕਾਂ ਦੀ ਭੀੜ ਲੱਗੀ ਹੋਈ ਸੀ ਤੇ ਉਨਾਂ ਦੇ ਚੌਹੀਂ ਪਾਸੀਂ ਘੁੜ-ਸਵਾਰ ਕਾਸਕਾਂ ਦਾ ਪਹਿਰਾ ਸੀ।

ਮਿਤੇਲਿਤਸਾ ਨੂੰ ਸਦਾ ਇੰਜ ਲੱਗਾ ਸੀ ਕਿ ਉਹ ਲੋਕਾਂ ਨੂੰ ਪਸੰਦ ਨਹੀਂ ਸੀ ਕਰਦਾ, ਕਿ ਉਹ ਉਹਨਾਂ ਨੂੰ ਉਹਨਾਂ ਦੇ ਢਿੱਲੇ ਮੱਠੇ ਤੇ ਤੁਛ ਢੰਗਾਂ ਕਰਕੇ ਨਫ਼ਰਤ ਕਰਦਾ ਸੀ— ਉਹਨਾਂ ਨੂੰ ਤੇ ਉਹਨਾਂ ਦੀ ਹਰ ਗੱਲ ਨੂੰ। ਲੋਕ ਉਹਦੇ ਬਾਰੇ ਕੀ ਗੱਲਾਂ ਕਰਦੇ ਸਨ ਤੇ ਉਹਦੇ ਬਾਰੇ ਕੀ ਸੋਚਦੇ ਸਨ, ਇਸ ਸੰਬੰਧੀ ਉਹਨੂੰ ਆਪਣੀ ਪੂਰੀ ਪੂਰੀ ਬੇਪਰਵਾਹੀ ਦਾ ਯਕੀਨ ਸੀ। ਫਿਰ ਵੀ, ਜ਼ਿੰਦਗੀ ਵਿੱਚ ਉਹਨੇ ਜਿਹੜੀ ਵੀ ਵੱਡੀ ਤੇ ਮਹਾਨਤਾ ਵਾਲ਼ੀ ਗੱਲ ਕੀਤੀ ਸੀ, ਭਾਵੇਂ ਉਹਨੂੰ ਇਹਦਾ ਗਿਆਨ ਨਹੀਂ ਸੀ, ਕੀਤੀ ਓਸ ਆਪਣੇ ਲੋਕਾਂ ਸਦਕਾ, ਆਪਣੇ ਲੋਕਾਂ ਲਈ ਹੀ ਸੀ, ਤਾਂ ਜੁ ਉਹ ਉਸ ਵਲ ਮਾਣ ਤੇ ਸ਼ਲਾਘਾ ਨਾਲ਼ ਤੱਕਣ ਤੇ ਉਹਦੇ ਸੁਹਲੇ ਗਾਉਣ। ਤੇ ਹੁਣ, ਜਦ ਉਹਨੇ ਆਪਣਾ ਸਿਰ ਚੱਕਿਆ,ਤਾਂ ਉਹਨੇ ਸਿਰਫ਼ ਆਪਣੀਆਂ ਨਜ਼ਰਾਂ ਨਾਲ਼ ਹੀ ਨਹੀਂ ਸਗੋਂ ਆਪਣੇ ਪੂਰੇ ਪੂਰੇ ਦਿਲ ਨਾਲ਼ ਪੇਂਡੂਆਂ ਦੀ ਏਸ ਹਿਲਦੀ-ਜੁਲਦੀ, ਬਹੁਰੰਗੀ ਤੇ ਅਬੋਲ ਭੀੜ ਨੂੰ ਗਲਵਕੜੀ ਪਾ ਲਈ ਆਦਮੀਆਂ, ਮੁੰਡਿਆਂ, ਘਰ-ਕੱਤੇ ਮੋਟੇ ਕਪੜੇ ਦੀਆਂ ਸਕਰਟਾਂ ਪਾਈ ਡਰੀਆਂ ਹੋਈਆਂ ਤੀਵੀਆਂ ਨੂੰ, ਚਿੱਟੇ ਜਾਂ ਰੰਗਦਾਰ ਰੁਮਾਲਾਂ ਵਾਲ਼ੀਆਂ ਕੁੜੀਆਂ ਨੂੰ; ਘੋੜਿਆਂ 'ਤੇ ਚੜ੍ਹੇ ਬੇਚੈਨ ਆਦਮੀਆਂ ਨੂੰ ਜਿਨ੍ਹਾਂ ਦੀਆਂ ਟੋਪੀਆਂ ਹੇਠੋਂ ਵਾਲਾਂ ਦੀਆਂ ਲਿਟਾਂ ਬਾਹਰ ਨਿਕਲੀਆਂ ਹੋਈਆਂ ਸਨ ਤੇ ਜਿਨ੍ਹਾਂ ਨੇ ਉਹਨਾਂ ਕਾਸਕਾਂ ਵਰਗੇ ਭੜਕੀਲੇ ਰੰਗਾਂ ਦੇ ਨਵੇਂ ਨਕੋਲ ਕੱਪੜੇ ਪਾਏ ਹੋਏ ਸਨ ਜਿਨ੍ਹਾਂ ਦੀਆਂ ਸਸਤੀਆਂ ਰੰਗਦਾਰ ਤਸਵੀਰਾਂ ਖਿੱਚੀਆਂ ਹੋਈਆਂ ਹੁੰਦੀਆਂ ਹਨ; ਘਾਹ 'ਤੇ ਨੱਚ ਰਹੇ ਉਹਨਾਂ ਦੇ ਲੰਮੇ ਪਰਛਾਵਿਆਂ ਤੇ ਉਹਨਾਂ ਦੇ ਸਿਰਾਂ ਉੱਤੇ, ਮਾੜੀ-ਮਾੜੀ ਨਿੱਘੀ ਧੁੱਪ ਵਿੱਚ, ਠੰਢੇ ਅਕਾਸ਼ ਵੱਲ ਉਭਰੇ ਪ੍ਰਾਚੀਨ ਗਿਰਜੇ ਦੇ ਕਲਸਾਂ ਨੂੰ ਵੀ।

"ਕਿੰਨਾ ਸ਼ਾਨਾਂ-ਮੱਤਾ ਏ ਇਹ ਸਭ ਕੁੱਝ!" ਉਹਨੇ ਕਰੀਬ ਕਰੀਬ ਚੀਕ ਕੇ

ਕਿਹਾ, ਉਹਦਾ ਦਿਲ ਇਸ ਸਭ ਕਾਸੇ ਵਲ ਉਲਰ ਉਲਰ ਪਿਆ ਜਾਂਦਾ ਸੀ, ਜੋ ਕੁੱਝ ਵੀ ਉਹਦੀਆਂ ਅੱਖਾਂ ਵੇਖ, ਪ੍ਰਤੀਤ ਕਰ ਸਕਦੀਆਂ ਸਨ—ਰੌਸ਼ਨ, ਜੀਊਂਦੇ ਜਾਗਦੇ, ਕੰਗਾਲੀ-ਭੰਨੇ ਲੋਕਾਂ ਦੀ ਭੀੜ, ਉਹਦੇ ਦੁਆਲੇ ਸਾਹ ਲੈਂਦਾ ਤੇ ਝਿਲਮਿਲ ਝਿਲਮਿਲ ਕਰਦਾ ਤੇ ਉਹਦੇ ਅੰਦਰ ਹਿਲ ਜੁਲ ਮਚਾਂਦਾ ਸਭ ਕੁੱਝ—ਉਹਦਾ ਉਹ ਆਨੰਦ ਪਿਆ ਮਾਣਦਾ ਸੀ। ਤੇ ਉਹਨੇ ਕਿਸੇ ਫੁਰਤੀਲੇ ਜਾਨਵਰ ਦੀ ਤੇਜ਼ ਤੇ ਛੁਹਲੀ ਚਾਲ ਨਾਲ਼ ਵਧੇਰੇ ਸੌਖਿਆਂ ਤੇ ਬੇਸੰਕੋਚ ਅਗਾਂਹ ਪਲਾਂਘਾਂ ਭਰੀਆਂ, ਕਰੀਬ ਕਰੀਬ ਇੰਜ ਜਿਵੇਂ ਉਹ ਧਰਤੀ ’ਤੇ ਉਡ ਰਿਹਾ ਹੋਵੇ; ਤੇ ਚੌਕ ਵਿੱਚ ਸਭਨਾਂ ਜੀਆਂ ਦੀਆਂ ਨਜ਼ਰਾਂ ਉਸ ਉੱਤੇ ਟਿਕ ਗਈਆਂ, ਉਹਨਾਂ ਆਪਣੇ ਸਾਹ ਰੋਕ ਲਏ ਤੇ ਮਹਿਸੂਸ ਕੀਤਾ ਕਿ ਏਸ ਜੁਸ਼ੀਲੇ ਤੇ ਲਿਚ ਲਿਚ ਕਰਦੇ ਸਰੀਰ ਵਿੱਚ ਜਿਹੜੀ ਹਵਾਨੀ ਤਾਕਤ ਹੈ ਉਹ ਉਹਦੇ ਕਦਮਾਂ ਵਾਂਗ ਹੀ ਛੁਹਲੀ ਤੇ ਲਚਕਦਾਰ ਹੈ।

ਉਹ ਭੀੜ ਵਿਚੋਂ, ਇਹਦੇ ਉੱਪਰ ਤਕਦਿਆਂ, ਪਰ ਇਹਦੇ ਚੁੱਪ ਤੇ ਇਕਾਗਰ ਧਿਆਨ ਤੋਂ ਚੇਤੰਨ, ਲੰਘਿਆ, ਤੇ ਗਿਰਜੇ ਦੇ ਵਾਰਡਨ ਦੇ ਮਕਾਨ ਦੀ ਡਿਉੜ੍ਹੀ ਵਿੱਚ ਜਾ ਖਲੋਤਾ। ਅਫ਼ਸਰ, ਉਸ ਤੋਂ ਅੱਗੇ ਲੰਘਦੇ ਹੋਏ ਪੌੜੀਆਂ ਚੜ੍ਹ ਗਏ।

“ਐਧਰ!” ਸਕੁਆਡਰਨ ਕਮਾਂਡਰ ਨੇ ਆਪਣੇ ਕੋਲ ਦੀ ਇੱਕ ਥਾਂ ਵਲ ਸੈਨਤ ਕਰਦਿਆਂ ਕਿਹਾ।

ਮਿਤੇਲਿਤਸਾ ਨੇ ਉਲਾਂਘ ਭਰੀ ਤੇ ਉਹਦੇ ਨਾਲ਼ ਜਾ ਖਲੋਤਾ।

ਹੁਣ ਭੀੜ ਵਿੱਚ ਖਲੋਤਾ ਹਰ ਇੱਕ ਬੰਦਾ ਉਹਨੂੰ ਸਾਫ਼ ਸਾਫ਼ ਵੇਖ ਸਕਦਾ ਸੀ—ਇੱਕ ਸਿੱਧੀ ਤਣੀ ਹੋਈ ਸ਼ਕਲ, ਕਾਲੇ ਵਾਲ, ਹਿਰਨ ਦੀ ਨਰਮ ਖੱਲ ਦੇ ਬੂਟ ਤੇ ਖੁਲ੍ਹੇ ਗਲਮੇ ਵਾਲੀ ਕਮੀਜ਼ ਪਾਈ ਹੋਈ, ਲੱਕ ਦੁਆਲੇ ਮੋਟੇ ਸਾਵੇ ਫੁੰਮ੍ਹਣਾਂ ਵਾਲੀ ਪੇਟੀ ਕੱਸ ਕੇ ਬੱਧੀ ਹੋਈ। ਉਹਦੀਆਂ ਬਾਜ਼ ਵਰਗੀਆਂ ਤਿੱਖੀਆਂ ਅੱਖਾਂ ਜਿਨ੍ਹਾਂ ਵਿੱਚ ਕੋਈ ਦੂਰ-ਪਾਰਲੀ ਰੌਸ਼ਨੀ ਦੀ ਚਮਕ ਸੀ, ਪਹਾੜਾਂ ’ਤੇ ਟਿਕੀਆਂ ਹੋਈਆਂ ਸਨ ਜਿਹੜੇ ਸਵੇਰ ਦੀ ਚਿੱਟੀ ਧੁੰਦ ਵਿੱਚ ਸ਼ਾਨਾਂ-ਮੱਤੇ ਖਲੋਤੇ ਸਨ।

“ਕੌਣ ਜਾਣਦੈ ਇਹਨੂੰ?” ਕਮਾਂਡਰ ਨੇ ਭੀੜ ਉੱਤੇ ਇੱਕ ਚੀਰਵੀਂ ਨਜ਼ਰ ਸੁਟਦਿਆਂ ਜਿਹੜੀ ਇੱਕ ਇੱਕ ਚਿਹਰੇ ’ਤੇ ਪਲ ਦੀ ਪਲ ਈ ਗੱਡੀ ਜਾਪਦੀ ਸੀ, ਪੁਛਿਆ।

ਹਰ ਕੋਈ ਜਿਸ ਉੱਤੇ ਉਹਦੀ ਨਜ਼ਰ ਟਿਕੀ, ਕਲਮਕੱਲਾ ਗਿਆ, ਅੱਖਾਂ ਝਮਕੀਆਂ, ਤੇ ਸਿਰ ਨਿਵਾ ਲਿਆ; ਸਿਰਫ਼ ਤੀਵੀਂਆਂ ਹੀ ਜਿਨ੍ਹਾਂ ਵਿੱਚ ਆਪਣੀਆਂ ਨਜ਼ਰਾਂ ਪਰ੍ਹਾਂ ਹਟਾਉਣ ਦੀ ਤਾਕਤ ਨਹੀਂ ਸੀ, ਉਸ ਵਲ ਬੁਜ਼ਦਿਲ ਤੇ ਅਭਿਲਾਖੀ ਉਤਸੁਕਤਾ ਨਾਲ਼ ਅਬੋਲ ਤੇ ਵਲੱਲੀ ਤਰ੍ਹਾਂ ਤੱਕ ਰਹੀਆਂ ਸਨ।

“ਕੀ ਇਹਨੂੰ ਕੋਈ ਨਹੀਂ ਜਾਣਦਾ?” ਕਮਾਂਡਰ ਨੇ ‘ਕੋਈ ਨਹੀਂ’ ਲਫ਼ਜ਼ਾਂ ਤੇ ਵਿਅੰਗ ਨਾਲ਼ ਜ਼ੋਰ ਦਿੰਦਿਆਂ ਪੁਛਿਆ ਜਿਵੇਂ ਉਹਨੂੰ ਯਕੀਨ ਹੋਵੇ ਕਿ ਮਿਤੇਲਿਤਸਾ ਨੂੰ ਹਰ ਕੋਈ ਜਾਣਦਾ ਸੀ। “ਏਸ ਗੱਲ ਦਾ ਹੁਣ ਅਸੀਂ ਪੱਕਾ ਪਤਾ ਕਰਾਂਗੇ, ਨੇਚਿਤਈਲੋ!” ਉਹਨੇ ਇੱਕ ਉੱਚੇ ਲੰਮੇ ਅਫ਼ਸਰ ਨੂੰ ਇਸ਼ਾਰਾ ਕਰਕੇ ਬੁਲਾਉਂਦਿਆਂ ਕਿਹਾ, ਜੀਹਨੇ ਕਾਸਕਾਂ ਵਾਲ਼ਾ ਲੰਮਾ ਓਵਰਕੋਟ ਪਾਇਆ ਤੇ ਇੱਕ ਕੁਦ ਰਹੇ ਸੁਰੰਗ ਘੋੜੇ ’ਤੇ ਚੜ੍ਹਿਆ ਹੋਇਆ ਸੀ।

ਭੀੜ ਵਿੱਚ ਇੱਕ ਦਮ ਜੋਸ਼ ਜਿਹਾ ਫੈਲ ਗਿਆ; ਕੁੱਝ ਦੱਬੀਆਂ ਦੱਬੀਆਂ ਅਵਾਜ਼ਾਂ ਸੁਣਾਈ ਦਿੱਤੀਆਂ, ਤੇ ਜਿਹੜੇ ਮੂਹਰੇ ਖਲੋਤੇ ਸਨ ਉਹਨਾਂ ਨੇ ਆਪਣੇ ਸਿਰ ਘੁਮਾਏ। ਕਾਲੀ ਵਾਸਕਟ ਵਾਲ਼ਾ ਇੱਕ ਆਦਮੀ ਧੁੱਸ ਦੇ ਕੇ ਭੀੜ ਚੀਰਦਾ ਚਲਾ ਆਉਂਦਾ ਸੀ, ਉਹਦਾ ਸਿਰ ਨੀਵਾਂ ਸੀ ਜਿਸ ਕਰ ਕੇ ਉਹਦੀ ਸਮੁਰਦਾਰ ਟੋਪੀ ਵੀ ਵੇਖੀ ਜਾ ਸਕਦੀ ਸੀ।

"ਰਾਹ ਛੱਡੋ, ਰਾਹ ਛੱਡੋ!" ਉਹ ਇੱਕ ਹੱਥ ਨਾਲ਼ ਰਾਹ ਬਣਾਉਂਦਿਆਂ ਤੇ ਦੂਜੇ ਨਾਲ਼ ਕਿਸੇ ਨੂੰ ਫੜੀ ਕਾਹਲੀ ਕਾਹਲੀ ਮੁੜ ਮੁੜ ਕਹਿ ਰਿਹਾ ਸੀ।

ਅਖ਼ੀਰ ਉਹ ਡਿਉਢੀ ਵਿੱਚ ਅੱਪੜ ਗਿਆ, ਤੇ ਫੇਰ ਹਾਰੀ ਸਾਰੀ ਨੇ ਵੇਖ ਲਿਆ ਕਿ ਉਹ ਇੱਕ ਕਾਲੇ ਵਾਲਾਂ ਵਾਲੇ ਪਤਲੇ ਜਿਹੇ ਮੁੰਡੇ ਨੂੰ ਜਿਸ ਨੇ ਕਾਲੀ ਵਾਸਕਟ ਪਾਈ ਹੋਈ ਸੀ, ਆਪਣੇ ਨਾਲ਼ ਲਿਜਾ ਰਿਹਾ ਸੀ, ਮੁੰਡਾ ਸਹਿਮਿਆਂ ਹੋਇਆ ਸੀ ਤੇ ਉਹਦੇ ਨਾਲ਼ ਅਗਾਂਹ ਜਾਣਾ ਨਹੀਂ ਸੀ ਚਾਹੁੰਦਾ, ਅੜ ਰਿਹਾ ਸੀ, ਤੇ ਉਹਦੀਆਂ ਕਾਲੀਆਂ ਅੱਖਾਂ ਕਦੇ ਮਿਤੇਲਿਤਸਾ ਤੇ ਪੈਂਦੀਆਂ ਸਨ ਤੇ ਕਦੇ ਸਕੁਆਡਰਨ-ਕਮਾਂਡਰ ਉੱਤੇ। ਰੌਲਾ ਹੋਰ ਉਚੇਰਾ ਹੋ ਗਿਆ; ਬੰਦਾ ਤੀਵੀਆਂ ਦੇ ਹੌਕੇ ਅਤੇ ਉਹਨਾਂ ਦੀ ਦੱਬੀ ਦੱਬੀ ਘੁਸਰ ਮੁਸਰ ਸੁਣ ਸਕਦਾ ਸੀ। ਮਿਤੇਲਿਤਸਾ ਨੇ ਸਿਰ ਝੁਕਾ ਕੇ ਤੱਕਿਆ ਤੇ ਝਟ ਪਛਾਣ ਲਿਆ ਕਿ ਇਹ ਕਾਲੇ ਵਾਲਾਂ, ਸਹਿਮੀਆਂ ਹੋਈਆਂ ਅੱਖਾਂ ਵਾਲ਼ਾ, ਪਤਲੀ, ਕੁਢੱਬੀ ਤੇ ਬਚਗਾਨਾ ਗਰਦਨ ਵਾਲਾ ਮੁੰਡਾ ਤਾਂ ਉਹੋ ਆਜੜੀ ਹੈ ਜੀਹਨੂੰ ਉਹ ਕਲ ਰਾਤੀਂ ਆਪਣਾ ਘੋੜਾ ਸੰਭਾਲ ਕੇ ਆਇਆ ਸੀ।

ਕਿਸਾਨ ਨੇ ਜੀਹਨੇ ਉਹਨੂੰ ਬਾਹੋਂ ਫੜਿਆ ਹੋਇਆ ਸੀ, ਆਪਣੀ ਟੋਪੀ ਲਾਹੀ, ਜਿਸ ਨਾਲ਼ ਬੱਗੇ ਬੱਗੇ ਚਟਾਖ਼ਾਂ ਵਾਲਾ ਉਹਦਾ ਚੌੜਾ ਜਿਹਾ ਸੁਹਣਾ ਸਿਰ ਦਿਸ ਪਿਆ (ਜਾਪਦਾ ਸੀ ਜਿਵੇਂ ਉਹਦੇ ਵਾਲਾਂ 'ਤੇ ਕਿਤੇ ਘੱਟ ਕਿਤੇ ਵੱਧ ਲੂਣ ਛਿੜਕਿਆ ਹੋਇਆ ਹੋਵੇ) ਤੇ ਕਮਾਂਡਰ ਸਾਹਮਣੇ ਝੁਕਦਿਆਂ ਭੜ ਭੜਾ ਕੇ ਬੋਲਣ ਲੱਗਾ, "ਮੇਰੇ ਕੋਲ ਇੱਕ ਨੌਜੁਆਨ ਆਜੜੀ ਏ..." ਪਰ ਇਸ ਗਲੋਂ ਡਰਦਿਆਂ ਕਿ ਸ਼ਾਇਦ ਉਹਦੀ ਗੱਲ ਵੱਲ ਉਹ ਕੋਈ ਧਿਆਨ ਹੀ ਨਾ ਦੇਣ, ਉਹ ਛੇਤੀ ਨਾਲ਼ ਮੁੰਡੇ ਕੋਲ ਗਿਆ ਤੇ ਮਿਤੇਲਿਤਸਾ ਵਲ ਉਂਗਲ ਕਰਦਿਆਂ ਪੁਛਿਆ, "ਓਹੀ ਏ ਨਾ?"

ਕੁੱਝ ਚਿਰ ਆਜੜੀ ਮੁੰਡਾ ਤੇ ਮਿਤੇਲਿਤਸਾ ਇੱਕ-ਟੱਕ ਇੱਕ ਦੂਜੇ ਵਲ ਝਾਕਦੇ ਰਹੇ—ਮਿਤੇਲਿਤਸਾ ਬਣਾਉਟੀ ਬੇਪਰਵਾਹੀ ਨਾਲ਼, ਮੁੰਡਾ ਡਰ, ਹਮਦਰਦੀ ਤੇ ਤਰਸ ਨਾਲ਼। ਫੇਰ ਮੁੰਡੇ ਦੀਆਂ ਨਜ਼ਰਾਂ ਸਕੁਆਡਰਨ ਕਮਾਂਡਰ ਵਲ ਉਠੀਆਂ ਤੇ ਸਕਿੰਟ ਦਾ ਬੜਾ ਹੀ ਥੋੜਾ ਜਿਹਾ ਹਿੱਸਾ ਉਹਦੇ 'ਤੇ ਟਿਕੀਆਂ ਰਹੀਆਂ ਜਿਵੇਂ ਕਾਸਕ ਅਫ਼ਸਰ ਦੇ ਚਿਹਰੇ ਨਾਲ਼ ਇਹ ਚਿਪਕੀਆਂ ਹੋਈਆਂ ਹੋਣ; ਫੇਰ ਉਹਦੀਆਂ ਅੱਖਾਂ ਉਸ ਕਿਸਾਨ ਵਲ ਮੁੜੀਆਂ ਜੀਹਨੇ ਉਹਨੂੰ ਬਾਹੋਂ ਫੜਿਆ ਤੇ ਉਸ ਵਲ ਆਸ ਨਾਲ਼ ਝੁਕਿਆ ਹੋਇਆ ਸੀ। ਉਹਨੇ ਡੂੰਘਾ ਹੌਕਾ ਭਰਿਆ ਤੇ ਇਹ ਦੱਸਣ ਲਈ ਭਾਰੀ ਤਰ੍ਹਾਂ ਆਪਣਾ ਸਿਰ ਹਿਲਾਇਆ ਕਿ ਉਹ ਇਸ ਬੰਦੇ ਨੂੰ ਪਛਾਣ ਨਹੀਂ ਸਕਿਆ। ਭੀੜ ਵਿੱਚ, ਜਿਹੜੀ ਏਨੀ ਚੁੱਪ ਚੁਪੀਤੀ ਖਲੋਤੀ ਹੋਈ ਸੀ ਕਿ ਹਰ ਕੋਈ ਗਿਰਜੇ ਦੇ ਵਾਰਡਨ ਦੇ ਢਾਰੇ ਵਿੱਚ ਵੱਛੇ ਦੇ ਚੱਲਣ ਦੀ ਅਵਾਜ਼ ਤੱਕ ਸੁਣ ਸਕਦਾ ਸੀ, ਹਿਲ ਜੁਲ ਹੋਈ ਪਰ ਉਹ ਮੁੜ ਅਹਿੱਲ ਤੇ ਸ਼ਾਂਤ ਹੋ ਗਈ।

"ਡਰ ਨਾ, ਮੂਰਖਾ, ਡਰ ਨਾ!" ਕਿਸਾਨ ਨੇ ਕੰਬਦੀ ਹੋਈ ਅਵਾਜ਼ ਵਿੱਚ ਮੁੰਡੇ ਨੂੰ ਪ੍ਰੇਰਿਆ, ਉਹ ਆਪ ਵੀ ਤਾਂ ਡਰਿਆ ਹੋਇਆ ਤੇ ਘਬਰਾਹਟ ਵਿੱਚ ਤਲਮਲਾ ਰਿਹਾ ਸੀ, ਉਹਨੇ ਮਿਤੇਲਿਤਸਾ ਵਲ ਉਂਗਲ ਦਾ ਇਸ਼ਾਰਾ ਕਰਦਿਆਂ ਕਿਹਾ, "ਉਹ ਹੋਰ ਕੌਣ ਹੋ ਸਕਦੈ? ਕਹੁ ਨਾਂ ਕਿ ਓਹੀਓ ਏ, ਡਰ ਨਾ... ਆਹ, ਸਪੋਲੀਆ ਨਾ ਹੋਵੇ ਤੇ!" ਉਹ ਗ਼ੁੱਸੇ ਵਿੱਚ ਇੱਕ ਦਮ ਚੁੱਪ ਕਰ ਗਿਆ ਤੇ ਵਹਿਸ਼ੀਪੁਣੇ ਨਾਲ਼ ਮੁੰਡੇ ਦੀ ਬਾਂਹ ਝਟਕ ਦਿੱਤੀ। "ਇਹ ਕਹਿਣੋਂ ਇਹਨੂੰ ਡਰ ਪਿਆ ਲਗਦੈ। ਉਹ ਹੋਰ ਕੌਣ ਹੋ ਸਕਦੈ ਜਦ ਕਿ ਘੋੜਾ ਪੀੜਿਆ ਹੋਇਆ ਸੀ ਤੇ ਕਾਠੀ ਨਾਲ਼ ਬੱਧੇ ਬੁਝਕੇ ਵਿੱਚ ਇੱਕ ਪਸਤੌਲ ਦਾ ਕੇਸ ਵੀ ਮਿਲਿਐ? ਕਲ ਰਾਤੀਂ ਉਹ ਧੂਣੀ ਤੱਕ ਅੱਪੜਿਆ। 'ਮੇਰੇ ਘੋੜੇ ਨੂੰ ਰਤਾ ਏਥੇ ਚਰ ਲੈਣ ਦੇ,' ਉਹਨੇ ਕਿਹਾ। ਤੇ ਆਪੀਂ ਉਹ ਪਿੰਡ ਵਲ ਤੁਰ ਗਿਆ, ਮੁੰਡਾ ਪਹੁ-ਫੁੱਟਣ ਤੱਕ ਉਡੀਕਦਾ ਰਿਹਾ, ਪਰ ਉਹ ਮੁੜ ਨਾ ਬਹੁੜਿਆ... ਇਸ ਲਈ ਉਹ ਘੋੜਾ ਲੈ ਆਇਆ, ਤੇ ਇਹ ਪੀੜਿਆ ਹੋਇਆ ਸੀ, ਤੇ ਕਾਠੀ ਨਾਲ਼ ਇੱਕ ਕੇਸ ਵੀ ਆ—ਤਾਂ ਇਹ ਹੋਰ ਕੌਣ ਹੋ ਸਕਦੈ?"

"ਕਿਹੜਾ ਘੁੜ-ਸਵਾਰ? ਕੀਹਦਾ ਕੇਸ?" ਕਮਾਂਡਰ ਨੇ ਐਵੇਂ ਹੀ ਜਣੇ ਨੂੰ ਸਮਝਣ ਦਾ ਜਤਨ ਕਰਦਿਆਂ ਪੁਛਿਆ। ਕਿਸਾਨ ਹੋਰ ਵੀ ਬਹੁਤਾ ਘਬਰਾ ਕੇ ਆਪਣੀ ਟੋਪੀ ਮਰੋੜਨ ਲੱਗਾ ਤੇ ਫੇਰ ਪਹਿਲਾਂ ਵਾਂਗ ਹੀ ਅਣਜੋੜ ਤੇ ਬੇ-ਮੇਲ ਗੱਲਾਂ ਕਰਨ ਲੱਗਾ, ਕਿ ਉਹਦਾ ਆਜੜੀ ਅੱਜ ਸਵੇਰਸਾਰ ਕਿਵੇਂ ਇੱਕ ਘੋੜਾ ਘਰ ਲਿਆਇਆ ਜਿਹੜਾ ਪੀੜਿਆ ਹੋਇਆ ਸੀ ਤੇ ਬੁਝਕੇ ਵਿੱਚ ਇੱਕ ਕੇਸ ਵੀ ਸੀ।

"ਉਹ, ਸਮਝਿਆ!" ਸਕੁਆਡਰਨ-ਕਮਾਂਡਰ ਨੇ ਹੌਲੀ ਜਿਹੀ ਕਿਹਾ, "ਪਰ ਉਹ ਮੰਨਦਾ ਨਹੀਂ," ਉਹਨੇ ਮੁੰਡੇ ਵਲ ਸਿਰ ਹਿਲਾ ਕੇ ਸੈਨਤ ਕਰਦਿਆਂ ਕਿਹਾ। "ਚੰਗਾ, ਉਹਨੂੰ ਏਧਰ ਲਿਆ। ਅਸੀਂ ਉਹਨੂੰ ਬਕਾ ਲਵਾਂਗੇ, ਸਾਨੂੰ ਇਹਦੀ ਜਾਚ ਆਉਂਦੀ ਆ।"

ਮੁੰਡਾ ਪਿਛੋਂ ਧਕੀਂਦਾ ਡਿਉਢੀ ਦੇ ਨੇੜੇ ਪੁਜਾ, ਪਰ ਉਹਨੇ ਪੌੜੀਆਂ ਚੜ੍ਹਨ ਦਾ ਹੌਸਲਾ ਨਾ ਕੀਤਾ। ਅਫ਼ਸਰ ਦੌੜਦਿਆਂ ਪੌੜੀਆਂ ਲੱਥਾ, ਨੇ ਉਹਨੂੰ ਉਹਦੇ ਮਾੜੇ ਜਿਹੇ ਕੰਬਦੇ ਹੋਏ ਮੋਢਿਆਂ ਤੋਂ ਫੜਿਆ ਤੇ ਆਪਣੇ ਨੇੜੇ ਖਿੱਚਦਿਆਂ ਆਪਣੀਆਂ ਭਿਆਨਕ ਤੇ ਵਿੰਨ੍ਹਵੀਆਂ ਅੱਖਾਂ ਨਾਲ਼ ਮੁੰਡੇ ਦੀਆਂ ਅੱਖਾਂ ਵਿੱਚ, ਜਿਹੜੀਆਂ ਡਰ ਨਾਲ਼ ਗੋਲ ਹੋ ਗਈਆਂ ਸਨ, ਇਕਟਕ ਝਾਕਿਆ।

"ਆ...ਹ...ਹ," ਮੁੰਡਾ ਚਾਣਚੱਕ ਚੀਕਿਆ, ਉਹਦੀਆਂ ਅੱਖਾਂ ਉੱਪਰ ਚੜ੍ਹ ਗਈਆਂ।

"ਕੀ ਪਏ ਕਰਦੇ ਨੇ ਇਹਦੇ ਨਾਲ਼?" ਇੱਕ ਤੀਵੀਂ ਆਪਣੇ ਘੁਟ-ਨੱਪ ਰੱਖੇ ਜਜ਼ਬਿਆਂ ਨੂੰ ਰਾਹ ਦਿੰਦਿਆਂ ਰੋਣ ਲੱਗੀ।

ਇਸ ਘੜੀ ਜਣੇ ਦਾ ਲਚਕਦਾਰ ਤੇ ਛੁਹਲਾ ਸਰੀਰ ਪੌੜੀਆਂ ਤੇ ਥਿੜਕਿਆ। ਭੀੜ ਪਿਛਾਂਹ ਵਲ ਝੁਕੀ, ਅਨੇਕਾਂ ਜਣਿਆਂ ਨੇ ਆਪਣੇ ਹੱਥ ਉਤਾਂਹ ਚੁੱਕੇ। ਸਕੁਆਡਰਨ-ਕਮਾਂਡਰ ਨੂੰ ਇੱਕ ਕਾਰੀ ਸੱਟ ਲੱਗੀ ਤੇ ਉਹ ਡਿੱਗ ਪਿਆ।

"ਸ਼ੂਟ ਕਰ ਦਿਓ ਇਹਨੂੰ! ਇੰਜ ਬਿਟਰ ਬਿਟਰ ਨਾ ਝਾਕੋ!" ਸ਼ਕਲਵੰਦ ਅਫ਼ਸਰ

ਨੇ ਇੱਕ ਬਾਂਹ ਬੇਵਸੀ ਵਿੱਚ ਲਮਿਆਰਦਿਆਂ ਕਿਹਾ, ਉਹਦੇ 'ਤੇ ਚਾਣਚੱਕ ਇੱਕ ਮੂਰਖ ਜਿਹੀ ਘਬਰਾਹਟ ਨੇ ਗ਼ਲਬਾ ਪਾ ਲਿਆ ਸੀ ਤੇ ਉਹ ਇਹ ਭੁੱਲ ਗਿਆ ਸੀ ਕਿ ਉਹ ਆਪ ਵੀ ਤਾਂ ਗੋਲੀ ਮਾਰ ਸਕਦਾ ਹੈ।

ਬਹੁਤ ਸਾਰੇ ਘੁੜ-ਸਵਾਰ ਧਾਉ ਧਾਈ ਕਰਦੇ ਭੀੜ ਵਿੱਚ ਘੁਸ ਗਏ, ਘੋੜਿਆਂ ਨੇ ਲੋਕਾਂ ਨੂੰ ਖਿੰਡਾ ਦਿੱਤਾ। ਮਿਤੇਲਿਤਸਾ ਨੇ ਆਪਣੇ ਜਿਸਮ ਦਾ ਸਾਰੇ ਦਾ ਸਾਰਾ ਭਾਰ ਆਪਣੇ ਦੁਸ਼ਮਣ 'ਤੇ ਪਾਉਂਦਿਆਂ ਉਹਨੂੰ ਗਲੋਂ ਫੜਨ ਦਾ ਜਤਨ ਕੀਤਾ ਪਰ ਉਹ ਉਹਦੇ ਹੇਠ ਚਮਗਾਦੜ ਵਾਂਗ ਪਲਸੇਟੇ ਮਾਰ ਰਿਹਾ ਸੀ, ਉਹਦਾ ਕਾਲਾ ਬੁਰਕਾ ਖੰਭਾਂ ਹਾਰ ਫੈਲਿਆ ਹੋਇਆ ਸੀ; ਉਹਨੇ ਪਸਤੌਲ ਖਿੱਚਣ ਦੇ ਜਤਨ ਵਿੱਚ ਆਪ ਵੀ ਪੇਟੀ ਘੁਟ ਕੇ ਫੜ ਲਈ। ਅਖ਼ੀਰ ਉਹ ਕੇਸ ਖੋਹਲਣ ਵਿੱਚ ਸਫ਼ਲ ਹੋ ਗਿਆ ਤੇ ਐਨ ਉਦੋਂ ਜਦ ਮਿਤੇਲਿਤਸਾ ਨੇ ਆਪਣੀਆਂ ਉਂਗਲਾਂ ਉਹਦੇ ਗਲ ਦੁਆਲੇ ਘੁਟ ਕੇ ਵਲੀਆਂ, ਉਹਨੇ ਉਸ ਉੱਤੇ ਕਈ ਗੋਲੀਆਂ ਚਲਾ ਦਿੱਤੀਆਂ।

ਜਦ ਕਾਸਕ ਦੌੜ ਕੇ ਗਏ ਤੇ ਉਹਨਾਂ ਮਿਤੇਲਿਤਸਾ ਨੂੰ ਲੱਤਾਂ ਤੋਂ ਫੜ ਕੇ ਧਰੀਕਿਆ ਤਾਂ ਉਹਨੇ ਅਜੇ ਵੀ ਹੱਥਾਂ ਵਿੱਚ ਘਾਹ ਫੜਿਆ ਹੋਇਆ ਸੀ, ਆਪਣੇ ਦੰਦ ਪੀਚ ਰਿਹਾ ਤੇ ਆਪਣਾ ਸਿਰ ਉਤਾਂਹ ਚੁੱਕਣ ਦਾ ਜਤਨ ਕਰ ਰਿਹਾ ਸੀ, ਪਰ ਇਹ ਬੇਵਸੀ ਨਾਲ਼ ਡਿਗ ਪਿਆ ਤੇ ਧਰਤੀ 'ਤੇ ਘਿਸੜੀਂਦਾ ਗਿਆ।

"ਨਿਚੀਤਈਲੋ!" ਸ਼ਕਲਵੰਦ ਅਫ਼ਸਰ ਚੀਕਿਆ। "ਸਕੁਆਡਰਨ ਨੂੰ ਤਿਆਰੀ ਦਾ ਹੁਕਮ ਸੁਣਾਓ! ਕੀ, ਹਜ਼ੂਰ, ਤੁਸੀਂ ਵੀ ਚਲੋਗੇ?" ਉਹਨੇ ਕਮਾਂਡਰ ਨੂੰ ਆਦਰ ਨਾਲ਼, ਪਰ ਉਹਦੇ ਮੂੰਹ ਵਲ ਤਕਣੋਂ ਕਤਰਾਉਂਦਿਆਂ, ਪੁਛਿਆ।

"ਹਾਂ।"

"ਕਮਾਂਡਰ ਦਾ ਘੋੜਾ ਲਿਆਓ!"

ਅੱਧੇ ਘੰਟੇ ਪਿਛੋਂ ਕਾਸਕਾਂ ਦੀ ਸਕੁਆਡਰਨ ਨੇ ਪਿੰਡੋਂ ਚਾਲੇ ਪਾਏ ਤੇ ਉਹ ਰਾਹ ਘੋੜੇ ਸਰਪਟ ਛੱਡ ਦਿੱਤੇ ਜਿਹੜੇ ਰਾਹ ਕਲ ਰਾਤੀਂ ਮਿਤੇਲਿਤਸਾ ਏਧਰ ਆਇਆ ਸੀ।

ਬਾਕਲਾਨਵ ਜਿਹੜਾ ਹੋਰਨਾਂ ਤੋਂ ਘੱਟ ਪਰੇਸ਼ਾਨ ਤੇ ਦੁਖੀ ਨਹੀਂ ਸੀ, ਹੁਣ ਆਪਣੇ ਆਪ 'ਤੇ ਕਾਬੂ ਨਾ ਰੱਖ ਸਕਿਆ।

"ਸੁਣ, ਮੈਨੂੰ ਮੂਹਰੇ ਹੋਣ ਦੇ," ਉਹਨੇ ਲੇਵਿਨਸਨ ਨੂੰ ਕਿਹਾ, "ਪਤਾ ਨਹੀਂ ਕੀ ਵਾਪਰ ਜਾਵੇ!"

ਉਹਨੇ ਘੋੜੇ ਨੂੰ ਅੱਡੀ ਲਾਈ ਤੇ ਛੇਤੀ ਹੀ—ਉਹਦੀ ਆਸੋਂ ਵੀ ਛੇਤੀ—ਤਾਇਗਾ ਦੇ ਉਸ ਸਿਰੇ 'ਤੇ ਅੱਪੜ ਗਿਆ ਜਿੱਥੇ ਡਿੱਗਾ-ਢੱਠਾ ਢਾਰਾ ਸੀ। ਉਹਨੂੰ ਛੱਤ 'ਤੇ ਚੜ੍ਹਨ ਦੀ ਲੋੜ ਹੀ ਨਾ ਪਈ: ਕਰੀਬ ਕਰੀਬ ਅੱਧ ਕੁ ਮੀਲ ਦੂਰ ਕੋਈ ਪੰਜਾਹ ਕੁ ਘੁੜ ਸਵਾਰ ਪਹਾੜੀ ਲਹਿ ਰਹੇ ਸਨ। ਉਹਨੇ ਵੇਖਿਆ ਉਹ ਫ਼ੌਜੀ ਹਨ, ਉਹਨਾਂ ਦੀਆਂ ਵਰਦੀਆਂ ਇੱਕੋ ਜਹੀਆਂ ਹਨ, ਟੋਪੀਆਂ 'ਤੇ ਪੀਲੇ ਫੀਤੇ ਅਤੇ ਪਤਲੂਨਾਂ ਤੇ ਧਾਰੀਆਂ ਲੱਗੀਆਂ ਹੋਈਆਂ ਹਨ। ਝਟ ਪਟ ਪਿਛਾਂਹ ਮੁੜਨ ਤੇ ਖ਼ਤਰੇ ਤੋਂ ਖ਼ਬਰਦਾਰ ਕਰਨ ਦੇ ਮਨੋ-ਵੇਗ ਨਾਲ਼ ਜੂਝਦਿਆਂ (ਲੇਵਿਨਸਨ

ਕਿਸੇ ਘੜੀ ਅੱਪੜ ਸਕਦਾ ਸੀ), ਬਾਕਲਾਨਵ ਇਹ ਜਾਣਨ ਦੀ ਕਾਹਲ ਨਾਲ਼ ਝਾੜੀਆਂ ਵਿੱਚ ਲੁਕ ਗਿਆ ਕਿ ਪਹਾੜੀ ਪਿਛੋਂ ਹੋਰ ਫ਼ੌਜੀ ਆ ਰਹੇ ਹਨ ਜਾਂ ਨਹੀਂ। ਪਰ ਹੋਰ ਕੋਈ ਵੀ ਨਾ ਆਇਆ। ਸਕੁਆਡਰਨ ਦੇ ਸਵਾਰ ਕਦਮ-ਕਦਮ ਘੋੜੇ ਚਲਾ ਰਹੇ ਸਨ, ਭਾਵੇਂ ਉਹਨਾਂ ਦੀਆਂ ਸਫ਼ਾਂ ਕੁੱਝ ਕੁੱਝ ਉਗੜ ਦੁੱਗੜ ਵੀ ਸਨ। ਜਣਿਆਂ ਦੀ ਢਿੱਲੀ ਰੌਂ ਤੇ ਘੋੜਿਆਂ ਦੇ ਹਿਲ ਰਹੇ ਸਿਰਾਂ ਤੋਂ ਸਾਫ਼ ਜ਼ਾਹਰ ਸੀ ਕਿ ਉਹ ਸਰਪਟ ਦੌੜ ਰਹੇ ਹਨ।

ਬਾਕਲਾਨਵ ਪਿਛਾਂਹ ਮੁੜਿਆ ਤੇ ਲੇਵਿਨਸਨ ਵਲ ਘੋੜਾ ਦੁੜਾਇਆ ਜਿਹੜਾ ਇਸ ਵੇਲੇ ਜੰਗਲ ਵਿੱਚੋਂ ਨਿਕਲ ਰਿਹਾ ਸੀ। ਉਹਨੇ ਉਸ ਨੂੰ ਰੁਕਣ ਦਾ ਇਸ਼ਾਰਾ ਕੀਤਾ।

"ਕੀ ਬਹੁਤ ਸਾਰੇ ਨੇ ਉਹ ?" ਲੇਵਿਨਸਨ ਨੇ ਉਹਦੀ ਗੱਲ ਸੁਣ ਕੇ ਪੁਛਿਆ।

"ਪੰਜਾਹ ਕੁ।"

"ਪੈਦਲ ਨੇ ?"

"ਨਹੀਂ, ਸੱਭੋ ਈ ਘੁੜ-ਸਵਾਰ ਨੇ।"

"ਕੁਬਰਾਕ, ਦੁਬੋਵ-ਘੋੜਿਆਂ ਤੋਂ ਲਹਿ ਜਾਵੋ!" ਲੇਵਿਨਸਨ ਨੇ ਸਹਿਜ ਨਾਲ਼ ਹੁਕਮ ਦਿੱਤਾ। "ਕੁਬਰਾਕ—ਸੱਜੇ ਪਾਸੇ, ਦੁਬੋਵ—ਖੱਬੇ। ਮੈਂ ਹੁਣੇ ਦਸਦਾਂ!" ਇਹ ਵੇਖਦਿਆਂ ਕਿ ਇੱਕ ਛਾਪੇਮਾਰ ਜਿਸ ਦੇ ਮੂੰਹ 'ਤੇ ਪੱਟੀ ਬੱਝੀ ਹੋਈ ਹੈ, ਸਫ਼ਾਂ ਵਿੱਚੋਂ ਖਿਸਕਣ ਲੱਗਾ ਹੈ ਤੇ ਹੋਰ ਵੀ ਅਨੇਕਾਂ ਜਣੇ ਉਹਦੇ ਪਿੱਛੇ ਖਿਸਕਣ ਵਾਲ਼ੇ ਹਨ, ਲੇਵਿਨਸਨ ਚਾਣਚੱਕ ਗੱਜਿਆ, "ਆਪਣੀ ਥਾਏਂ ਮੁੜ ਜਾ!" ਤੇ ਉਹਨੇ ਆਪਣਾ ਚਾਬਕ ਉਲਾਰ ਕੇ ਉਹਨੂੰ ਡਰਾਇਆ।

ਉਹਨੇ ਬਾਕਲਾਨਵ ਨੂੰ ਮਿਤੇਲਿਤਸਾ ਦੀ ਪਲਟਨ ਦਾ ਚਾਰਜ ਦਿੱਤਾ ਤੇ ਹੁਕਮ ਦਿੱਤਾ ਕਿ ਉਹ ਜਿੱਥੇ ਹੈ ਉੱਥੇ ਹੀ ਠਹਿਰੇ। ਫੇਰ ਉਹ ਘੋੜੇ ਤੋਂ ਲੱਥਾ ਤੇ ਆਪਣਾ ਪਸਤੌਲ ਘੁਮਾਂਦਿਆਂ ਲਾਈਨ ਦੇ ਸਾਹਮਣੇ ਲੰਙਾ ਕੇ ਤੇਜ਼ ਤੇਜ਼ ਫਿਰਨ ਲੱਗਾ।

ਉਹਨੇ ਬੰਦਿਆਂ ਨੂੰ ਹੁਕਮ ਦਿੱਤਾ ਕਿ ਉਹ ਵੈਰੀ ਨਾਲ਼ ਟੱਕਰ ਲੈਣ ਲਈ ਝਾੜੀਆਂ ਵਿੱਚ ਲਾਈਨ ਬਣਾ ਲੈਣ। ਫੇਰ ਉਹ ਇੱਕ ਛਾਪੇਮਾਰ ਨਾਲ਼ ਢਾਰੇ ਵੱਲ ਖਿਸਰ ਕੇ ਚੱਲਣ ਲੱਗਾ। ਸਕੁਆਡਰਨ ਬਹੁਤ ਨੇੜੇ ਪੁਜ ਚੁੱਕੀ ਸੀ। ਉਹਨਾਂ ਦੇ ਫੀਤਿਆਂ ਤੇ ਪਤਲੂਨਾਂ ਦੀਆਂ ਧਾਰੀਆਂ ਤੋਂ ਲੇਵਿਨਸਨ ਨੇ ਸਮਝ ਲਿਆ ਕਿ ਉਹ ਕਾਸਕ ਹਨ। ਉਹ ਕਮਾਂਡਰ ਨੂੰ, ਜੀਹਨੇ ਕਾਲਾ ਬੁਰਕਾ ਪਾਇਆ ਹੋਇਆ ਸੀ, ਤੱਕ ਸਕਦਾ ਸੀ।

"ਉਹਨਾਂ ਨੂੰ ਕਹੁ, ਇੱਥੇ ਖਿਸਰ ਖਿਸਰ ਕੇ ਅੱਪੜ ਜਾਣ," ਉਹਨੇ ਛਾਪੇਮਾਰ ਦੇ ਕੰਨ ਵਿੱਚ ਹੌਲੀ ਜਿਹੀ ਕਿਹਾ, "ਤੇ ਉਹ ਉੱਠਣ ਨਾ, ਨਹੀਂ ਤਾਂ... ਹਲਾ, ਹੁਣ ਕੀ ਪਿਆ ਉਡੀਕਦੈਂ ? ਛੇਤੀ ਕਰ!" ਤੇ ਉਹਨੇ ਮੱਥੇ 'ਤੇ ਤਿਊੜੀ ਪਾਂਦਿਆਂ ਜਣੇ ਨੂੰ ਧੱਕਾ ਦਿੱਤਾ।

ਭਾਵੇਂ ਕਾਸਕ ਥੋੜ੍ਹੇ ਹੀ ਸਨ, ਲੇਵਿਨਸਨ ਨੂੰ ਚਾਣਚੱਕ ਘਬਰਾਹਟ ਜਿਹੀ ਮਹਿਸੂਸ ਹੋਈ ਜਿਵੇਂ ਕਿ ਉਹਦੇ ਜੁਝਾਰ ਜੀਵਨ ਦੇ ਪਹਿਲੇ ਦੌਰ ਵਿੱਚ ਹੁੰਦੀ ਹੁੰਦੀ ਸੀ।

ਇਸ ਜ਼ਿੰਦਗੀ ਦੇ ਦੂਹਾਂ ਦੌਰਾਂ ਵਿੱਚ ਉਹਨੇ ਨਿਖੇੜਾ ਕੀਤਾ, ਜਿਨ੍ਹਾਂ ਨੂੰ ਕਿਸੇ ਖ਼ਾਸ ਲੀਕ ਨੇ ਇੱਕ ਦੂਜੇ ਤੋਂ ਅੱਡ ਨਹੀਂ ਸੀ ਕੀਤਾ ਹੋਇਆ, ਸਗੋਂ ਇਹਨਾਂ ਨੂੰ ਨਿਖੇੜਨ ਵਾਲ਼ੇ ਤਾਂ ਉਹ ਅਨੁਭਵ ਸਨ ਜਿਹੜੇ ਇਹਨਾਂ ਨੇ ਉਹਦੇ ਮਨ ਅੰਦਰ ਜਗਾਏ ਸਨ।

ਪਹਿਲੇ ਦੌਰ ਵਿੱਚ, ਜਦ ਉਹਨੇ ਕੋਈ ਫ਼ੌਜੀ ਸਿਖਲਾਈ ਨਹੀਂ ਸੀ ਲਈ—ਇਥੋਂ ਤੱਕ ਕਿ ਉਹ ਇਹ ਵੀ ਨਹੀਂ ਸੀ ਜਾਣਦਾ ਕਿ ਬੰਦੂਕ ਕਿਵੇਂ ਚਲਾਈ ਜਾਂਦੀ ਹੈ, ਪਰ ਇਸ ਘਾਟ ਦੇ ਬਾਵਜੂਦ ਵੀ ਉਹਨੂੰ ਬੰਦਿਆਂ ਦੇ ਇੱਕ ਗਰੋਹ ਦੀ ਕਮਾਨ ਕਰਨੀ ਪਈ ਸੀ, ਉਹਨੇ ਮਹਿਸੂਸ ਕੀਤਾ ਸੀ ਕਿ ਅਸਲ ਵਿੱਚ ਉਹਨੇ ਕਮਾਨ ਨਹੀਂ ਸੀ ਕੀਤੀ, ਸਗੋਂ ਘਟਨਾਂ-ਚੱਕਰ ਉਸ ਤੋਂ ਤੇ ਉਹਦੀ ਇੱਛਾ-ਸ਼ਕਤੀ ਤੋਂ ਅਜ਼ਾਦ ਤੌਰ ’ਤੇ ਚਲਦਾ ਰਿਹਾ। ਇਹ ਨਹੀਂ ਕਿ ਉਹਨੇ ਕਿਸੇ ਤਰ੍ਹਾਂ ਵੀ ਆਪਣੇ ਫ਼ਰਜ਼ਾਂ ਵਲੋਂ ਅਣਗਹਿਲੀ ਵਰਤੀ ਸੀ—ਨਹੀਂ, ਉਹਨੇ ਪੂਰੇ ਤਨ ਮਨ ਨਾਲ਼ ਆਪਣਾ ਫ਼ਰਜ਼ ਨਿਭਾਇਆ ਸੀ। ਤੇ ਇਹ ਵੀ ਨਹੀਂ ਕਿ ਓਦੋਂ ਜਾਂ ਹੁਣ, ਉਹਦਾ ਇਹ ਯਕੀਨ ਸੀ ਕਿ ਇੱਕ ਸ਼ਖ਼ਸ ਉਹਨਾਂ ਘਟਨਾਵਾਂ ’ਤੇ ਆਪਣਾ ਅਸਰ ਪਾਣੋਂ ਅਸਮਰੱਥ ਹੁੰਦਾ ਹੈ ਜਿਨ੍ਹਾਂ ਵਿੱਚ ਆਮ ਲੁਕਾਈ ਸ਼ਾਮਲ ਹੋਵੇ—ਨਹੀਂ, ਇਹ ਨਜ਼ਰੀਆ ਤਾਂ ਉਹਨੂੰ ਮਨੁੱਖੀ ਦੰਭ ਦਾ ਸਭ ਤੋਂ ਭੈੜਾ ਰੂਪ ਜਾਪਦਾ ਸੀ, ਉਹਨਾਂ ਦੀ ਕਮਜ਼ੋਰੀ ਲਈ ਇੱਕ ਉਹਲਾ ਜਿਹੜੇ ਆਪਣੇ ਵਿੱਚ ਅਮਲ ਦੀ ਇੱਛਾ ਦਾ ਅਣਹੋਂਦ ਕਾਰਨ ਇਹਦੀ ਸ਼ਰਨ ਲੈਂਦੇ ਹਨ; ਸਗੋਂ ਇਸ ਕਰਕੇ ਕਿਉਂ ਜੁ ਆਪਣੇ ਫ਼ੌਜੀ ਜੀਵਨ ਦੇ ਇਸ ਛੋਟੇ ਜਿਹੇ ਦੌਰ ਵਿੱਚ, ਕਰੀਬ ਕਰੀਬ ਉਹਦੇ ਮਨ ਦੀ ਸਾਰੀ ਸ਼ਕਤੀ ਹੀ ਖ਼ੁਦ ਆਪਣੀ ਜ਼ਿੰਦਗੀ ਦੇ ਖ਼ਤਰੇ ਨੂੰ ਜਿਹੜਾ ਰਣ-ਭੂਮੀ ਵਿੱਚ ਉਹਨੂੰ ਜ਼ਰੂਰ ਹੀ ਮਹਿਸੂਸ ਹੁੰਦਾ ਸੀ, ਦੂਜਿਆਂ ਤੋਂ ਲੁਕਾਉਣ ਤੇ ਉਸ ’ਤੇ ਕਾਬੂ ਪਾਉਣ ਵਿੱਚ ਖ਼ਰਚ ਹੋ ਜਾਂਦੀ ਸੀ।

ਫਿਰ ਵੀ, ਉਹਨੇ ਆਪਣੇ ਆਪ ਨੂੰ ਕਾਫ਼ੀ ਛੇਤੀ ਹਾਲਾਤ ਅਨੁਸਾਰ ਢਾਲ ਲਿਆ। ਉਹਨੂੰ ਮਨ ਦੀ ਉਹ ਅਵਸਥਾ ਪ੍ਰਾਪਤ ਹੋ ਗਈ ਜਿਸ ਵਿੱਚ ਖ਼ੁਦ ਆਪਣੀ ਜਾਨ ਲਈ ਖ਼ਤਰਾ ਵੈਰੀਆਂ ਦੇ ਆਹੂ ਲਾਹਣ ਦੇ ਰਾਹ ਵਿੱਚ ਉੱਕਾ ਹੀ ਕੋਈ ਰੋਕ ਨਾ ਰਿਹਾ। ਤੇ ਇਸ ਦੂਜੇ ਦੌਰ ਵਿੱਚ ਉਹਨੂੰ ਘਟਨਾਵਾਂ ਨੂੰ ਆਪਣੀ ਇੱਛਾ ਅਨੁਸਾਰ ਮੋੜਨ ਦੀ ਸ਼ਕਤੀ ਪ੍ਰਾਪਤ ਹੋ ਗਈ; ਜਿੰਨੀ ਬਹੁਤੀ ਸਪਸ਼ਟਤਾ ਤੇ ਸ਼ੁੱਧਤਾ ਨਾਲ਼ ਉਹ ਉਹਨਾਂ ਦਾ ਅਸਲੀ ਰਾਹ ਮਿਥਦਾ ਤੇ ਇਹਨਾਂ ਨਾਲ਼ ਸਬੰਧਤ ਤਾਕਤਾਂ ਦੇ ਤੇ ਬੰਦਿਆਂ ਦੇ ਪ੍ਰਸਪਰ ਸੰਬੰਧ ਨੂੰ ਥਾਪਦਾ ਓਨੀ ਉਹਦੀ ਇਹ ਸ਼ਕਤੀ ਬਹੁਤੀ ਪੂਰਨ ਤੇ ਸਫ਼ਲ ਹੁੰਦੀ।

ਪਰ ਹੁਣ ਲੇਵਿਨਸਨ ਨੇ ਮੁੜ ਉਹ ਪੁਰਾਣੀ ਘਬਰਾਹਟ ਮਹਿਸੂਸ ਕੀਤੀ। ਉਹ ਆਪਣੇ ਮਨ ਦੀ ਅਵਸਥਾ, ਆਪਣੇ ਆਪ ਬਾਰੇ ਤੇ ਮਿਤੇਲਿਤਸਾ ਦੇ ਅਲੋਪ ਹੋ ਜਾਣ ਬਾਰੇ ਖ਼ਿਆਲਾਂ ਨੂੰ ਇਹਦਾ ਕਾਰਨ ਮੰਨਦਾ।

ਜਿਚਰ ਲਾਈਨ ਝਾੜੀਆਂ ਵਿੱਚੋਂ ਖਿਸਰ ਕੇ ਉੱਥੇ ਅੱਪੜੀ, ਉਹਨੇ ਕਿਵੇਂ ਨਾ ਕਿਵੇਂ ਆਪਣੇ ਆਪ ’ਤੇ ਮੁੜ ਕਾਬੂ ਪਾ ਲਿਆ, ਤੇ ਇੱਕ ਵਾਰ ਫੇਰ ਉਹਦੇ ਬੰਦਿਆਂ ਨੂੰ ਉਹਦਾ ਪਤਲਾ ਤੇ ਤਣਿਆਂ ਹੋਇਆ ਵਜੂਦ ਆਪਣੀ ਯਕੀਨੀ ਤੇ ਸਹੀ ਚਾਲ ਢਾਲ ਨਾਲ਼ ਕਿਸੇ ਅਭੁੱਲ ਪਲਾਨ ਦਾ ਸਾਕਾਰ ਰੂਪ ਜਾਪਦਾ ਸੀ, ਪਲਾਨ ਜਿਸ ਵਿੱਚ ਉਹਨਾਂ ਨੂੰ ਵਿਸ਼ਵਾਸ ਸੀ ਕਿਉਂ ਜੁ ਉਹ ਇਹਦੇ ਆਦੀ ਹੋ ਚੁੱਕੇ ਸਨ ਤੇ ਉਹਨਾਂ ਨੂੰ ਇਹਦੀ ਅੰਦਰਲੀ ਲੋੜ ਵੀ ਸੀ।

ਸਕੁਆਡਰਨ ਏਨੀ ਨੇੜੇ ਪੁਜ ਚੁੱਕੀ ਸੀ ਕਿ ਘੋੜਿਆਂ ਦੇ ਸੁੰਮਾਂ ਦੀ ਅਵਾਜ਼ ਤੇ

ਘੁੜ-ਸਵਾਰਾਂ ਦੀ ਝੀਣੀ ਗਲ ਬਾਤ ਸੁਣੀ ਜਾ ਸਕਦੀ ਸੀ; ਹੁਣ ਤਾਂ ਉਹਨਾਂ ਦੇ ਚਿਹਰੇ ਵੀ ਸਾਫ਼ ਸਾਫ਼ ਪਏ ਦਿਸਦੇ ਸਨ। ਲੇਵਿਨਸਨ ਉਹਨਾਂ ਦੇ ਪ੍ਰਗਟਾਅ ਨੂੰ, ਖ਼ਾਸ ਤੌਰ 'ਤੇ ਉਸ ਤਕੜੇ ਤੇ ਸ਼ਕਲਵੰਦ ਜਿਹੇ ਅਫ਼ਸਰ ਦੇ ਪ੍ਰਗਟਾਅ ਨੂੰ, ਵੇਖ ਸਕਦਾ ਸੀ ਜਿਸ ਦੇ ਦੰਦਾਂ ਵਿੱਚ ਪਾਈਪ ਫਸੀ ਹੋਈ ਸੀ ਜਿਹੜਾ ਕਾਠੀ 'ਤੇ ਕੁੱਝ ਕੁੱਝ ਕੁਢੱਬੀ ਤਰ੍ਹਾਂ ਬੈਠਾ ਹੁਣੇ ਹੀ ਘੋੜਾ ਦੁੜਾ ਕੇ ਮੂਹਰੇ ਹੋ ਗਿਆ ਸੀ।

"ਕਿੰਨਾ ਵਹਿਸ਼ੀ ਹੋਣੈ ਇਹ," ਲੇਵਿਨਸਨ ਨੇ ਸੋਚਿਆ, ਉਹਦੀਆਂ ਨਜ਼ਰਾਂ ਉਸ 'ਤੇ ਟਿਕੀਆਂ ਹੋਈਆਂ ਸਨ; ਲੇਵਿਨਸਨ ਨੇ ਅਣਭੋਲ ਹੀ ਬਦਮਾਸ਼ਾਂ ਵਾਲ਼ੇ ਉਹ ਸਭੇ ਔਗੁਣ ਉਸ ਸ਼ਕਲਵੰਦ ਅਫ਼ਸਰ ਦੇ ਸਿਰ ਤੱਪ ਦਿੱਤੇ ਜਿਹੜੇ ਆਮ ਤੌਰ 'ਤੇ ਦੁਸ਼ਮਣ ਦੇ ਨਾਂ ਨਾਲ਼ ਪੜ੍ਹੇ ਜਾਂਦੇ ਹਨ। "ਮੇਰਾ ਦਿਲ ਕਿਵੇਂ ਧੱਕ ਧੱਕ ਪਿਆ ਕਰਦੈ ? ਕੀ ਫ਼ਾਇਰ ਕਰਨ ਦਾ ਵੇਲਾ ਹੋ ਗਿਐ ? ਨਹੀਂ, ਉਹ ਉੱਖੜੀ ਹੋਈ ਛਿੱਲ ਵਾਲੇ ਔਸ ਬਰਚ-ਰੁਖ ਲਾਗੇ ਅੱਪੜ ਜਾਣ। ਉਹ ਕਾਠੀ ਤੇ ਇੱਕ ਬੋਰੇ ਵਾਂਗੂ ਕਿਉਂ ਬੈਠੈ ? ਪਲ...ਟਨ !" ਸਕੁਆਡਰਨ ਦੇ ਉਸ ਬਰਚ-ਰੁਖ ਲਾਗੇ ਪੁਜਦਿਆਂ ਹੀ ਉਹਨੇ ਬਰੀਕ ਜਿਹੀ ਲਮਕਵੀਂ ਆਵਾਜ਼ ਵਿੱਚ ਕਿਹਾ, "ਫ਼ਾਇਰ !"

ਉਹਦੀ ਅਵਾਜ਼ ਸੁਣਦਿਆਂ ਹੀ ਓਸ ਸ਼ਕਲਵੰਦ ਅਫ਼ਸਰ ਨੇ ਹੈਰਾਨੀ ਵਿੱਚ ਆਪਣਾ ਸਿਰ ਚੁੱਕਿਆ, ਪਰ ਅਗਲੀ ਘੜੀ ਹੀ ਟੋਪੀ ਉਹਦੇ ਸਿਰ ਤੋਂ ਔਹ ਜਾ ਡਿੱਗੀ, ਤੇ ਉਹਦੇ ਮੂੰਹ 'ਤੇ ਭੈ ਤੇ ਬੇ-ਵਸੀ ਦਾ ਦੱਸਿਆ ਨਾ ਜਾ ਸਕਣ ਵਾਲ਼ਾ ਪ੍ਰਗਟਾਅ ਦਿਸਿਆ।"

"ਫ਼ਾਇਰ !" ਲੇਵਿਨਸਨ ਨੇ ਮੁੜ ਉੱਚੀ ਆਵਾਜ਼ ਵਿੱਚ ਕਿਹਾ, ਤੇ ਉਹਨੇ ਉਸ ਅਫ਼ਸਰ 'ਤੇ ਨਿਸ਼ਾਨਾ ਵਿੰਨ੍ਹਦਿਆਂ ਖ਼ੁਦ ਗੋਲੀ ਚਲਾਈ।

ਸਕੁਆਡਰਨ ਵਿੱਚ ਘਬਰਾਹਟ ਫੈਲ ਗਈ; ਕਈ ਕਾਸਕ ਘੋੜਿਆਂ ਤੋਂ ਧੜਾਮ ਕਰਕੇ ਹੇਠ ਡਿੱਗ ਪਏ; ਪਰ ਉਹ ਸ਼ਕਲੰਵਦ ਜਿਹਾ ਅਫ਼ਸਰ ਕਾਠੀ 'ਤੇ ਹੀ ਰਿਹਾ; ਉਹਦਾ ਘੋੜਾ ਦੰਦ ਨੰਗੇ ਕਰਕੇ ਸੁਖੜ ਖਲੋ ਗਿਆ। ਕੁੱਝ ਸਕਿੰਟਾਂ ਲਈ ਘਬਰਾਏ ਹੋਏ ਆਦਮੀ ਤੇ ਸੁਖੜ ਖਲੋਂਦੇ ਘੋੜੇ ਗੁਛਮ-ਗੁੱਛਾ ਹੋ ਗਏ। ਆਦਮੀ ਉੱਚੀ ਉੱਚੀ ਕੁੱਝ ਕਹਿ ਰਹੇ ਸਨ ਪਰ ਉਹਨਾਂ ਦੇ ਲਫ਼ਜ਼ ਵਰ੍ਹਦੀ ਗੋਲੀ ਵਿੱਚ ਸੁਣੇ ਨਹੀਂ ਸੀ ਜਾ ਸਕਦੇ। ਹੁਣ ਇੱਕ ਕਾਲੀ ਟੋਪੀ ਤੇ ਕਾਲੇ ਬੁਰਕੇ ਵਾਲ਼ਾ ਘੁੜ-ਸਵਾਰ ਇਸ ਗੜਬੜ ਵਿਚੋਂ ਬਾਹਰ ਨਿਕਲਿਆ ਤੇ ਜ਼ੋਰ ਨਾਲ਼ ਘੋੜੇ ਦੀਆਂ ਵਾਗਾਂ ਖਿਚਦਿਆਂ ਤੇ ਆਪਣੀ ਤਲਵਾਰ ਘੁਮਾਉਂਦਿਆਂ ਉਹ ਸਕੁਆਡਰਨ ਦੇ ਮੂਹਰੇ ਆ ਗਿਆ। ਦੂਜੇ ਉਹਦੇ ਹੁਕਮਾਂ ਦੀ ਪਰਵਾਹ ਕਰਦੇ ਨਹੀਂ ਸਨ ਲਗਦੇ। ਉਹਨਾਂ ਵਿੱਚੋਂ ਕੁੱਝ ਤਾਂ ਪਹਿਲਾਂ ਹੀ ਘੋੜਿਆਂ ਨੂੰ ਜ਼ੋਰ ਜ਼ੋਰ ਦੀ ਚਾਬਕ ਮਾਰਦੇ ਸਰਪਟ ਦੁੜਾਈ ਜਾ ਰਹੇ ਸਨ; ਤੇ ਅਗਲੇ ਬਿੰਦ ਛਾਪੇਮਾਰ ਜ਼ਿਮੀਂ ਤੋਂ ਛਾਲਾਂ ਮਾਰਦੇ ਉਹਨਾਂ ਪਿਛੇ ਦੌੜਨ ਲੱਗੇ; ਕਾਹਲਿਆਂ ਨੇ ਉਹਨਾਂ ਦਾ ਦੂਰ ਤੱਕ ਪਿਛਾ ਕੀਤਾ, ਨੱਠਦੇ ਨੱਠਦੇ ਉਹ ਗੋਲੀ ਵੀ ਚਲਾ ਰਹੇ ਸਨ।

"ਘੋੜਿਆਂ 'ਤੇ !" ਲੇਵਿਨਸਨ ਨੇ ਚੀਕ ਕੇ ਕਿਹਾ। "ਬਾਕਲਾਨਵ—ਐਧਰ ! ਤਿਆਰ !"

ਬਾਕਲਾਨਵ, ਜਿਸ ਦਾ ਮੂੰਹ ਇੱਕ ਕਰੜੇ ਚੱਘੇ ਕਾਰਨ ਵਿਗੜਿਆ ਹੋਇਆ ਸੀ,

ਉੱਡ ਕੇ ਕੋਲੋਂ ਲੰਘ ਗਿਆ, ਉਹ ਸਾਰੇ ਦਾ ਸਾਰਾ ਅਗਾਂਹ ਵਲ ਝੁਕਿਆ ਹੋਇਆ ਸੀ, ਤਲਵਾਰ ਵਾਲਾ ਹੱਥ ਹੇਠਾਂ ਲਟਕ ਰਿਹਾ ਸੀ ਜਿਹੜੀ ਅਬਰਕ ਵਾਂਗ ਪਈ ਲਿਸ਼ਕਦੀ ਸੀ। ਉਹਦੇ ਪਿਛੇ ਮਿਤੇਲਿਤਸਾ ਦੀ ਪਲਟਨ ਸੀ, ਜਿਸ ਦੇ ਜਵਾਨ ਤਾਅ ਵਿੱਚ ਆਏ ਹੋਏ ਚਾਂਘਰਾਂ ਪਏ ਮਾਰਦੇ ਸਨ, ਫ਼ੌਲਾਦ ਦੇ ਠਾਹ ਠਾਹ ਵੱਜਣ ਦੀਆਂ ਅਵਾਜ਼ਾਂ ਪਈਆਂ ਆਉਂਦੀਆਂ ਸਨ।

ਛੇਤੀ ਹੀ ਸਾਰੀ ਦੀ ਸਾਰੀ ਕੰਪਨੀ ਉਹਨਾਂ ਦੇ ਪਿੱਛੇ ਸਰਪਟ ਦੌੜੀ ਪਈ ਜਾਂਦੀ ਸੀ।

ਚੜ੍ਹਾਈ ਦਾ ਜ਼ੋਰ ਮਿਤਚੀਕ ਨੂੰ ਨਾਲ਼ ਵਹਾਈ ਜਾਂਦਾ ਸੀ, ਉਹ ਇਸ ਹੜ੍ਹ ਦੇ ਵਿੱਚ ਰੁੜ੍ਹਿਆ ਜਾ ਰਿਹਾ ਸੀ। ਇਹੋ ਨਹੀਂ ਕਿ ਉਹਨੂੰ ਉੱਕਾ ਹੀ ਕੋਈ ਡਰ ਨਹੀਂ ਸੀ ਮਹਿਸੂਸ ਹੋ ਰਿਹਾ, ਸਗੋਂ ਉਹ ਤਾਂ ਆਪਣੇ ਹੀ ਵਿਚਾਰਾਂ ਤੇ ਅਮਲਾਂ ਨੂੰ ਤੱਕਣ ਤੇ ਇੱਕ ਨਿਰਲੇਪ ਦ੍ਰਿਸ਼ਟੀ-ਕੋਣ ਤੋਂ ਉਹਨਾਂ ਨੂੰ ਘੋਖਣ ਦੀ ਆਮ ਚਾਲ ਵੀ ਗੁਆ ਬੈਠਾ; ਉਹਨੂੰ ਤਾਂ ਬੱਸ ਆਪਣੇ ਸਾਹਮਣੇ ਕਿਸੇ ਦੀ ਜਾਣੀ-ਪਛਾਣੀ ਪਿਠ ’ਤੇ ਵਾਲਾਂ ਦਾ ਗੁੱਛਾ ਹੀ ਦਿਸਦੇ ਸਨ, ਤੇ ਉਹਨੂੰ ਪਤਾ ਸੀ ਕਿ ਦੁਸ਼ਮਣ ਨੱਠਿਆ ਜਾ ਰਿਹਾ ਹੈ; ਤੇ ਬਾਕੀ ਸਭਨਾਂ ਵਾਂਗ ਉਹਨੂੰ ਵੀ ਕਾਸਕਾਂ ਨਾਲ਼ ਜਾ ਰਲਣ ਤੇ ਜਾਣੀ ਪਛਾਣੀ ਪਿੱਠ ਤੋਂ ਪਿਛਾਂਹ ਨਾ ਰਹਿ ਜਾਣ ਦੇ ਖ਼ਿਆਲ ਨੇ ਹੀ ਮੱਲਿਆ ਹੋਇਆ ਸੀ।

ਕਾਸਕ-ਸਕੁਆਡਰਨ ਬਰਚ ਰੁਖਾਂ ਦੀ ਇੱਕ ਝਿੜੀ ਵਿੱਚ ਅਲੋਪ ਹੋ ਗਈ। ਕੁੱਝ ਚਿਰ ਪਿਛੋਂ ਉਹਨਾਂ ਨੇ ਤੇਜ਼ੀ ਨਾਲ਼ ਗੋਲੀ ਚਲਾਉਣੀ ਸ਼ੁਰੂ ਕੀਤੀ, ਪਰ ਕੰਪਨੀ ਬਿਨਾਂ ਚਾਲ ਮੱਠੀ ਕੀਤੀਆਂ ਸਰਪਟ ਦੌੜਦੀ ਗਈ, ਫ਼ਾਇਰਿੰਗ ਦੇ ਕਾਰਨ ਤਾਂ ਇਹਨਾਂ ਦਾ ਜੋਸ਼ ਸਗੋਂ ਹੋਰ ਵੀ ਵੱਧ ਗਿਆ ਸੀ।

ਅਚਣਚੇਤ ਝੰਡਲ ਵਛੇਰਾ ਜਿਹੜਾ ਮਿਤਚੀਕ ਦੇ ਸਾਹਮਣੇ ਦੌੜਦਾ ਜਾ ਰਿਹਾ ਸੀ, ਲੜਖੜਾਇਆ ਤੇ ਉਹਦਾ ਨੱਕ ਜ਼ਿਮੀਂ ਨਾਲ਼ ਜਾ ਵੱਜਾ, ਤੇ ਜਾਣੀ ਪਛਾਣੀ ਪਿੱਠ ਫੈਲੀਆਂ ਹੋਈਆਂ ਬਾਹਾਂ ਨਾਲ਼ ਇਹਦੇ ਸਿਰ ਉੱਤੋਂ ਦੀ ਅਗਾਂਹ ਜਾ ਪਈ। ਬਾਕੀਆਂ ਵਾਂਗ ਮਿਤਚੀਕ ਵੀ ਕਿਸੇ ਵੱਡੀ ਤੇ ਕਾਲੀ ਜਿਹੀ ਚੀਜ਼ ਨੂੰ ਜ਼ਿਮੀਂ ’ਤੇ ਲੁਛਦੀ ਤੜਫ਼ਦੀ ਛੱਡ ਉਹਦੇ ਕੋਲੋਂ ਅਗਾਂਹ ਲੰਘ ਗਿਆ।

ਹੁਣ ਉਹ ਜਾਣੀ-ਪਛਾਣੀ ਪਿੱਠ ਨਾ ਦਿਸਣ ਕਾਰਨ ਮਿਤਚੀਕ ਨੇ ਆਪਣੇ ਵਲ ਧਾਓ-ਧਾਈ ਕਰਦੇ ਜੰਗਲ ’ਤੇ ਆਪਣੀਆਂ ਨਜ਼ਰਾਂ ਗੱਡ ਦਿੱਤੀਆਂ। ਇੱਕ ਕਾਲੇ ਘੋੜੇ ’ਤੇ ਸਵਾਰ ਇੱਕ ਛੋਟੀ ਜਿਹੀ ਦਾੜ੍ਹੀ ਵਾਲ਼ੀ ਸ਼ਕਲ ਉਹਦੇ ਕੋਲੋਂ ਬਿਜਲੀ ਵਾਂਗ ਲੰਘ ਗਈ—ਉੱਚੀ ਉੱਚੀ ਕੁੱਝ ਬੋਲਦਿਆਂ ਤੇ ਤਲਵਾਰ ਨਾਲ਼ ਇਸ਼ਾਰਾ ਕਰਦਿਆਂ। ਉਹਦੇ ਪਾਸਿਉਂ ਬਹੁਤ ਸਾਰੇ ਘੁੜ-ਸਵਾਰ ਚਾਣਚੱਕ ਖੱਬੇ ਹੱਥ ਪਰਤ ਪਏ, ਪਰ ਮਿਤਚੀਕ, ਇਹ ਨਾ ਸਮਝਦਿਆਂ ਕਿ ਉਹਨਾਂ ਨੇ ਅਜਿਹਾ ਕਿਉਂ ਕੀਤਾ ਹੈ, ਸਿੱਧਾ ਹੀ ਘੋੜਾ ਦੁੜਾਂਦਾ ਗਿਆ ਜਿਚਰ ਉਹ ਜੰਗਲ ਵਿੱਚ ਨਾ ਅੱਪੜ ਗਿਆ, ਤੇ ਰੁੱਖਾਂ ਦੇ ਤਣਿਆਂ ਨਾਲ਼ ਜਾ ਟਕਰਾਇਆ, ਨੰਗੀਆਂ ਸ਼ਾਖਾਂ ਨਾਲ਼ ਉਹਦਾ ਮੂੰਹ ਝਰੀਟਿਆ ਗਿਆ। ਉਹਨੇ ਮਸੋਂ ਮਸੋਂ ਨਿਵਕਾ ਨੂੰ

ਖਲ੍ਹਾਰਿਆ ਜਿਹੜੀ ਝਾੜੀਆਂ ਵਿੱਚ ਦੀ ਅੰਨ੍ਹੇਵਾਹ ਦੌੜੀ ਜਾ ਰਹੀ ਸੀ। ਬਰਚ ਦੇ ਜੰਗਲ ਦੀ ਕੂਲੀ ਤੇ ਸੁਹਲ ਚੁਪ-ਚਾਂ ਵਿੱਚ ਅਤੇ ਸੁਨਹਿਰੀ ਪੱਤਿਆਂ ਤੇ ਘਾਹਾਂ ਵਿੱਚ ਉਹ ਕੱਲਮ-ਕੱਲਾਂ ਹੀ ਸੀ।

ਅਗਲੇ ਪਲ ਜੰਗਲ ਕਾਸਕਾਂ ਨਾਲ਼ ਭਰੀਂਦਾ ਜਾਪਣ ਲੱਗਾ। ਉਹਦੀ ਚੀਕ ਨਿਕਲ ਗਈ। ਉਹ ਡੌਰ ਭੌਰ ਹੋਇਆ ਤਿੱਖੀਆਂ, ਚੁਭਵੀਆਂ ਸ਼ਾਖਾਂ ਦੀ ਪਰਵਾਹ ਨਾ ਕਰਦਿਆਂ, ਜਿਹੜੀਆਂ ਉਹਦੇ ਮੂੰਹ 'ਤੇ ਚਾਬਕਾਂ ਵਾਂਗ ਪਈਆਂ ਵਜਦੀਆਂ ਸਨ, ਪਿਛਾਂਹ ਵਲ ਸਰਪਟ ਦੌੜਿਆ।

ਜਦ ਉਹ ਬਾਹਰ ਖੇਤ ਵਿੱਚ ਅਪੜਿਆ ਤਾਂ ਕੰਪਨੀ ਜਾ ਚੁੱਕੀ ਸੀ। ਕੋਈ ਦੋ ਕੁ ਸੌ ਕਦਮਾਂ ਦੀ ਵਿਥ 'ਤੇ ਇੱਕ ਘੋੜਾ ਮੋਇਆ ਪਿਆ ਸੀ, ਇਹਦੀ ਕਾਠੀ ਇੱਕ ਪਾਸੇ ਡਿੱਗੀ ਹੋਈ ਸੀ। ਘੋੜੇ ਦੇ ਲਾਗੇ ਇੱਕ ਬੰਦਾ ਜ਼ਿਮੀਂ 'ਤੇ ਆਪਣੀ ਛਾਤੀ ਨਾਲ਼ ਆਪਣੇ ਹੱਥ ਘੁਟੀ ਅਹਿੱਲ ਤੇ ਅਡੋਲ ਬੈਠਾ ਹੋਇਆ ਸੀ। ਇਹ ਮੋਰੋਜ਼ਕਾ ਸੀ।

ਮਿਤਚੀਕ, ਆਪਣੇ ਸੱਜਰੇ-ਸੱਜਰੇ ਭੈ ਦੀ ਸ਼ਰਮਿੰਦਗੀ ਕਾਰਨ, ਘੋੜੇ ਨੂੰ ਕਦਮ ਕਦਮ ਚਲਾਉਂਦਿਆਂ ਉਹਦੇ ਕੋਲ ਅਪੜਿਆ।

ਮਿਸ਼ਕਾ ਉਹਦੇ ਇੱਕ ਪਾਸੇ ਪਿਆ ਸੀ, ਉਹਦੇ ਦੰਦ ਨੰਗੇ, ਉਹਦੀਆਂ ਵੱਡੀਆਂ ਅੱਖਾਂ ਪਥਰਾਈਆਂ ਹੋਈਆਂ ਤੇ ਝਾਕਦੀਆਂ, ਉਹਦੀਆਂ ਲੱਤਾਂ ਜਿਨ੍ਹਾਂ ਦੇ ਤਿੱਖੇ ਖ਼ੁਰ ਮੁੜ ਕੇ ਗੋਡਿਆਂ ਨਾਲ਼ ਲੱਗੇ ਹੋਏ ਸਨ ਜਿਵੇਂ ਮੌਤ ਵਿੱਚ ਵੀ ਉਹ ਸਰਪਟ ਦੌੜਨ ਲਈ ਤਿਆਰ ਹੋਵੇ। ਮੋਰੋਜ਼ਕੇ ਦੀਆਂ ਨਾ-ਵੇਖਦੀਆਂ ਖ਼ੁਸ਼ਕ ਤੇ ਰੌਸ਼ਨ ਅੱਖਾਂ ਨਿਰਾਸਤਾ ਨਾਲ਼ ਮਿਸ਼ਕੇ ਕੋਲੋਂ ਲੰਘ ਜਾਂਦੀਆਂ ਸਨ।

"ਮੋਰੋਜ਼ਕੇ!" ਮਿਤਚੀਕ ਨੇ ਉਹਦੇ ਸਾਹਮਣੇ ਰੁਕਦਿਆਂ ਨਰਮੀ ਨਾਲ਼ ਕਿਹਾ। ਉਹ ਉਸ ਬੰਦੇ ਤੇ ਉਹਦੇ ਮੋਏ ਘੋੜੇ ਲਈ ਚਾਣਚੱਕ ਮਿਹਰਬਾਨ ਤੇ ਅਥਰਾਏ ਤਰਸ ਨਾਲ਼ ਭਰ ਗਿਆ।

ਮੋਰੋਜ਼ਕਾ ਉਵੇਂ ਹੀ ਅਡੋਲ ਬੈਠਾ ਰਿਹਾ। ਕੁੱਝ ਮਿੰਟ ਤਾਂ ਉਹਨਾਂ ਵਿਚੋਂ ਕਿਸੇ ਦੇ ਮੂੰਹੋਂ ਇੱਕ ਲਫ਼ਜ਼ ਤੱਕ ਨਾ ਨਿਕਲਿਆ ਤੇ ਨਾ ਕੋਈ ਹਿਲਿਆ। ਫੇਰ ਮੋਰੋਜ਼ਕੇ ਨੇ ਹੌਕਾ ਭਰਿਆ, ਹੌਲੀ ਜਿਹੀ ਆਪਣੇ ਹੱਥ ਖੋਲ੍ਹੇ, ਗੋਡਿਆਂ ਪਰਨੇ ਹੋ ਬਿਨਾਂ ਮਿਤਚੀਕ ਵੱਲ ਤੱਕਿਆਂ ਕਾਠੀਆਂ ਦੀਆਂ ਵਧਰੀਆਂ ਖੋਹਲਣ ਲੱਗਾ। ਉਹਦੇ ਨਾਲ਼ ਗਲ ਕਰਨਾ ਹੌਂਸਲਾ ਨਾ ਕਰਦਿਆਂ ਮਿਤਚੀਕ ਚੁਪ ਚਾਪ ਉਹਨੂੰ ਵੇਖਦਾ ਰਿਹਾ।

ਮੋਰੋਜ਼ਕੇ ਨੇ ਵਧਰੀਆਂ ਖੋਹਲੀਆਂ—ਇਹਨਾਂ ਵਿਚੋਂ ਇੱਕ ਤਾਂ ਟੁੱਟੀ ਹੋਈ ਸੀ। ਉਹਨੇ ਚਮੜੇ ਦੇ ਇਸ ਟੁੱਟੇ ਹੋਏ ਟੋਟੇ ਨੂੰ ਗਹੁ ਨਾਲ਼ ਤੱਕਿਆ, ਇਹਦੇ 'ਤੇ ਲਹੂ ਦੇ ਧੱਬੇ ਸਨ; ਉਹਨੇ ਇਹਦੇ 'ਤੇ ਉਂਗਲਾਂ ਫੇਰੀਆਂ ਤੇ ਫੇਰ ਪਰ੍ਹਾਂ ਸੁੱਟ ਦਿੱਤਾ। ਫੇਰ, ਕਰਾਹੁੰਦਿਆਂ, ਉਹਨੇ ਕਾਠੀ ਆਪਣੀ ਪਿੱਠ 'ਤੇ ਧਰੀ ਤੇ ਡਿੰਗੀਆਂ ਲੱਤਾਂ ਨਾਲ਼, ਝੁਕਿਆ ਝੁਕਿਆ ਜੰਗਲ ਵਲ ਤੁਰ ਗਿਆ।

"ਲਿਆ ਮੈਨੂੰ ਫੜਾ ਦੇ। ਜਾਂ, ਜੇ ਤੂੰ ਚਾਹੇਂ, ਤੂੰ ਮੇਰਾ ਘੋੜਾ ਲੈ ਸਕਨੈਂ," ਮਿਤਚੀਕ

ਨੇ ਪਿਛੋਂ ਉੱਚੀ ਦੇ ਕੇ ਆਖਿਆ।

ਮੋਰੋਜ਼ਕੇ ਨੇ ਮੁੜ ਕੇ ਨਾ ਤੱਕਿਆ, ਉਹ ਕਾਠੀ ਦੇ ਭਾਰ ਹੇਠ ਹੋਰ ਵੀ ਬਹੁਤਾ ਝੁੱਕ ਗਿਆ।

ਮਿਤਚੀਕ ਜਿਹੜਾ ਕਿਸੇ ਨਾ ਕਿਸੇ ਕਾਰਨ ਉਸ ਤੋਂ ਦੂਰ ਰਹਿਣਾ ਚਾਹੁੰਦਾ ਸੀ, ਚੰਗਾ ਵਲਾ ਮਾਰ ਕੇ ਖੱਬੇ ਨੂੰ ਹੋ ਗਿਆ, ਤੇ ਜਦੋਂ ਉਹਨੇ ਜੰਗਲ ਪਾਰ ਕੀਤਾ ਤਾਂ ਕੁੱਝ ਫ਼ਾਸਲੇ ’ਤੇ ਇੱਕ ਪਿੰਡ ਵਾਦੀ ਦੇ ਪਾਰਲੇ ਪਾਸੇ ਵਿਛਿਆ ਹੋਇਆ ਦਿਸਿਆ। ਆਪਣੇ ਸੱਜੇ ਹੱਥ ਪਹਾੜੀ ਸਿਲਸਲੇ ਤੱਕ ਫੈਲੀ ਹੋਈ ਇੱਕ ਚੌੜੀ ਜੂਹ ਵਿੱਚ, ਜਿਹੜੀ ਪਾਸੇ ਵਲ ਘੁੰਮ ਧੁੰਦਲੇ-ਬੱਗੇ ਫ਼ਾਸਲਿਆਂ ਵਿੱਚ ਗੁਆਚ ਗਈ ਸੀ, ਉਹਨੂੰ ਇੱਕ ਜੰਗਲ ਦਿਸਿਆ। ਅਸਮਾਨ ਜਿਹੜਾ ਉਸ ਸਵੇਰ ਏਨਾ ਸਾਫ਼ ਸੀ, ਹੁਣ ਬੜਾ ਨੀਵਾਂ ਨੀਵਾਂ ਤੇ ਉਦਾਸ ਉਦਾਸ ਸੀ; ਸੂਰਜ ਤਾਂ ਮਸਾਂ ਹੀ ਦਿਸਦਾ ਸੀ।

ਪੰਜਾਹ ਕੁ ਕਦਮਾਂ ਦੀ ਵਿੱਥ ’ਤੇ ਬਹੁਤ ਸਾਰੇ ਕਾਸਕਾਂ ਦੀਆਂ ਲਾਸ਼ਾਂ ਪਈਆਂ ਸਨ ਜਿਨ੍ਹਾਂ ਨੂੰ ਛਾਪੇਮਾਰਾਂ ਦੀਆਂ ਤਲਵਾਰਾਂ ਨੇ ਮੌਤ ਦੇ ਘਾਟ ਉਤਾਰ ਦਿੱਤਾ ਸੀ। ਇੱਕ ਜਣਾ ਅਜੇ ਵੀ ਜਿਊਂਦਾ ਸੀ; ਉਹ ਮੁੜ ਮੁੜ ਬੜੀ ਮੁਸ਼ਕਲ ਨਾਲ਼ ਆਪਣੇ ਹੱਥਾਂ-ਭਾਰ ਉਤਾਂਹ ਉਠਦਾ ਤੇ ਫਿਰ ਡਿੱਗ ਪੈਂਦਾ ਤੇ ਕਰਾਹੁਣ ਲੱਗਦਾ। ਮਿਤਚੀਕ ਜਣੇ ਦੇ ਹਾਉਕਿਆਂ ਹਾਵਿਆਂ ਨੂੰ ਨਾ-ਸੁਣਨ ਦਾ ਜਤਨ ਕਰਦਿਆਂ ਕਾਫ਼ੀ ਫ਼ਾਸਲੇ ਤੋਂ ਅਗਾਂਹ ਲੰਘ ਗਿਆ। ਬਹੁਤ ਸਾਰੇ ਘੁੜ ਸਵਾਰ ਛਾਪੇਮਾਰ ਪਿੰਡੋਂ ਉਸ ਵਲ ਆ ਰਹੇ ਸਨ।

“ਉਹਨਾਂ ਮੋਰੋਜ਼ਕੇ ਦਾ ਘੋੜਾ ਮਾਰ ਦਿਤੈ,” ਮਿਤਚੀਕ ਨੇ ਉਹਨਾਂ ਦੇ ਨੇੜੇ ਪੁਜਣ ’ਤੇ ਆਖਿਆ।

ਕਿਸੇ ਵੀ ਉਹਨੂੰ ਜਵਾਬ ਨਾ ਦਿੱਤਾ। ਇੱਕ ਬੰਦੇ ਨੇ ਮਿਤਚੀਕ ਵਲ ਇੰਜ ਸ਼ੱਕੀ ਨਜ਼ਰਾਂ ਨਾਲ਼ ਤੱਕਿਆ ਜਿਵੇਂ ਉਹ ਪੁਛਣਾ ਚਾਹੁੰਦਾ ਹੋਵੇ, “ਤੇ ਜਦ ਅਸੀਂ ਏਥੇ ਲੜ ਰਹੇ ਸਾਂ, ਤੂੰ ਕਿੱਥੇ ਸੈਂ?” ਮਿਤਚੀਕ ਦਾ ਮੂੰਹ ਲਹਿ ਗਿਆ, ਉਹਦਾ ਮੱਥਾ ਠਣਕਿਆ ਤੇ ਉਹ ਘੋੜੇ ’ਤੇ ਚੜ੍ਹ ਉਥੋਂ ਤੁਰ ਪਿਆ।

ਜਦ ਉਹ ਪਿੰਡ ਅਪੜਿਆ ਤਾਂ ਬਹੁਤ ਸਾਰੇ ਛਾਪੇਮਾਰਾਂ ਨੂੰ ਘਰਾਂ ਵਿੱਚ ਟਿਕਾਣਾ ਮਿਲ ਚੁਕਿਆ ਸੀ; ਬਾਕੀ ਇੱਕ ਵੱਡੇ ਸਾਰੇ ਮਕਾਨ ਸਾਹਮਣੇ ਜਿਸ ਦੀਆਂ ਉੱਚੀਆਂ ਉੱਚੀਆਂ ਬਾਰੀਆਂ ਦੀਆਂ ਚੁਗਾਠਾਂ ਉੱਤੇ ਖੁਦਾਈ ਹੋਈ ਹੋਈ ਸੀ, ਠੱਠ ਬੰਨ੍ਹੀ ਖਲੋਤੇ ਸਨ। ਮੁੜ੍ਹਕੇ ਤੇ ਘੱਟੇ ਨਾਲ਼ ਭਰਿਆ ਲੇਵਿਨਸਨ ਜੀਹਦੀ ਟੋਪੀ ਟੇਢੀ ਹੋਈ ਹੋਈ ਸੀ, ਡਿਉਢੀ ਵਿੱਚ ਖਲੋਤਾ ਹੁਕਮ ਸੁਣਾ ਰਿਹਾ ਸੀ। ਮਿਤਚੀਕ ਜੰਗਲੇ ਕੋਲ ਅੱਪੜ, ਜਿੱਥੇ ਘੋੜੇ ਖਲੋਤੇ ਹੋਏ ਸਨ, ਘੋੜੇ ਤੋਂ ਲੱਥਾ।

“ਤੂੰ ਕਿੱਥੋਂ ਟਪਕ ਪਿਐਂ?” ਉਹਦੇ ਸੈਕਸ਼ਨ-ਕਮਾਂਡਰ ਨੇ ਉਹਨੂੰ ਵਿਅੰਗ ਨਾਲ਼ ਪੁਛਿਆ। “ਕੀ ਖੁੰਬਾਂ ਕੱਠੀਆਂ ਕਰਦਾ ਰਿਹੈਂ, ਜਾਂ ਹੋਰ ਕੁੱਝ?”

“ਨਹੀਂ, ਮੈਂ ਬੱਸ ਤੁਹਾਥੋਂ ਨਿੱਖੜ ਗਿਆ,” ਮਿਤਚੀਕ ਨੇ ਜਵਾਬ ਦਿੱਤਾ। ਉਹਨੂੰ ਇਹ ਪਰਵਾਹ ਤਾਂ ਨਹੀਂ ਸੀ ਕਿ ਉਹ ਉਹਦੇ ਬਾਰੇ ਕੀ ਪਏ ਸੋਚਦੇ ਹਨ, ਪਰ ਉਹਨੇ ਆਦਤੋਂ

ਆਪਣੇ ਆਪ ਨੂੰ ਹੱਕ ਵਾਜਬ ਠਹਿਰਾਣ ਦਾ ਜਤਨ ਕੀਤਾ। "ਮੈਂ ਜੰਗਲ ਵਿੱਚ ਚਲਾ ਗਿਆ, ਤੇ ਤੁਸੀਂ, ਮੈਂ ਸੋਚਿਆ, ਖੱਬੇ ਹੱਥ ਮੁੜੇ ਸੌ।"

"ਠੀਕ ਏ, ਖੱਬੇ ਹੱਥ," ਭੋਲੇ ਭਾਲੇ ਹਲਕੋਰਿਆਂ ਤੇ ਸੁਹਣੇ ਵਾਲਾਂ ਵਾਲੇ ਇੱਕ ਨੌਜਵਾਨ ਛਾਪੇਮਾਰ ਨੇ ਜੀਹਦੇ ਸਿਰ 'ਤੇ ਕੁੱਕੜ ਦੀ ਕਲਗੀ ਵਰਗੀ ਵਾਲਾਂ ਦੀ ਇੱਕ ਲਿਟ ਪਈ ਲਮਕਦੀ ਸੀ, ਟੁਣਕਵੀਂ ਆਵਾਜ਼ ਵਿੱਚ ਕਿਹਾ। "ਮੈਂ ਤੈਨੂੰ ਆਵਾਜ਼ ਦਿੱਤੀ, ਪਰ ਤੂੰ ਮੇਰਾ ਖ਼ਿਆਲ ਏ, ਸੁਣੀ ਨਹੀਂ।" ਤੇ ਉਹਨੇ ਵੈਰੀ ਦਾ ਪਿਛਾ ਕਰਨ ਦੇ ਵੇਰਵੇ ਨੂੰ ਅਨੰਦ ਨਾਲ਼ ਸਾਫ਼ ਸਾਫ਼ ਚੇਤੇ ਕਰਦਿਆਂ ਮਿਤਚੀਕ ਵਲ ਮਸਤੀ ਨਾਲ਼ ਤੱਕਿਆ। ਮਿਤਚੀਕ ਘੋੜਾ ਬੰਨ੍ਹ ਕੇ ਉਹਦੇ ਨਾਲ਼ ਹੀ ਬਹਿ ਗਿਆ।

ਕੁਬਰਾਕ ਇੱਕ ਗਲੀ ਵਿੱਚੋਂ ਨਿਕਲਿਆ। ਉਹਦੇ ਪਿਛੇ ਕਿਸਾਨਾਂ ਦੀ ਭੀੜ ਸੀ ਜਿਹੜੇ ਦੋ ਬੰਦਿਆਂ ਨੂੰ ਜਿਨ੍ਹਾਂ ਦੇ ਹੱਥ ਪਿਠਾਂ ਪਿੱਛੇ ਬੰਨ੍ਹੇ ਹੋਏ ਸਨ, ਉਸੇ ਮਕਾਨ ਵਲ ਲਿਆ ਰਹੇ ਸਨ। ਇੱਕ ਜਣੇ ਨੇ ਕਾਲੀ ਵਾਸਕਟ ਪਾਈ ਹੋਈ ਸੀ, ਤੇ ਉਹਦਾ ਸਿਰ ਕੁਹਜਾ ਤੇ ਚੌੜਾ ਜਿਹਾ ਸੀ, ਇੰਜ ਜਾਪਦਾ ਸੀ ਜਿਵੇਂ ਕਿਤੇ ਵੱਧ ਕਿਤੇ ਘੱਟ ਲੂਣ ਛਿੜਕਿਆ ਹੋਇਆ ਹੋਵੇ; ਉਹ ਕੰਬ ਰਿਹਾ ਸੀ ਤੇ ਆਪਣੇ ਆਲ਼ੇ ਦੁਆਲੇ ਦੇ ਲੋਕਾਂ ਅੱਗੇ ਹਾੜੇ ਪਿਆ ਕੱਢਦਾ ਸੀ। ਦੂਜਾ ਇੱਕ ਮਾੜੂਆ ਜਿਹਾ ਪਾਦਰੀ ਸੀ ਜੀਹਨੇ ਇੱਕ ਫਟਿਆ ਹੋਇਆ ਲੰਮਾ ਕੋਟ ਪਾਇਆ ਹੋਇਆ ਸੀ ਜਿਸ ਵਿਚੋਂ ਉਹਦੀ ਵੱਟੋ ਵੱਟ ਹੋਈ ਪਤਲੂਨ ਤੇ ਲਮਕਦੀ ਹੋਈ ਪੇਟੀ ਪਈ ਦਿਸਦੀ ਸੀ। ਮਿਤਚੀਕ ਨੇ ਵੇਖਿਆ ਕਿ ਇੱਕ ਚਾਂਦੀ ਦੀ ਜ਼ੰਜੀਰ, ਕੁਬਰਾਕ ਦੀ ਪੇਟੀ ਨਾਲ਼ ਲਮਕ ਰਹੀ ਸੀ ਜਿਹੜੀ, ਪ੍ਰਤੱਖ ਸੀ, ਕਿਸੇ ਸਲੀਬ ਦੀ ਸੀ।

"ਕੀ ਉਹ ਇਹੋ ਐ ?" ਲੇਵਿਨਸਨ ਨੇ ਕਾਲੀ ਵਾਸਕਟ ਵਾਲ਼ੇ ਬੰਦੇ ਵਲ ਇਸ਼ਾਰਾ ਕਰਦਿਆਂ, ਜਦ ਦੋਹਾਂ ਨੂੰ ਧੂਹ ਕੇ ਡਿਊਢੀ ਵਿੱਚ ਲਿਆਂਦਾ ਗਿਆ, ਤੇ ਪੀਲੇ ਪੈਂਦਿਆਂ ਪੁਛਿਆ।

"ਓਹੀਉ ਏ, ਓਹੀਉ ਏ!" ਕਿਸਾਨ ਇਕਵਾਰਗੀ ਬੋਲ ਪਏ।

"ਤੇ ਏਡਾ ਨੀਚ ਵੀ," ਲੇਵਿਨਸਨ ਨੇ ਸਤਾਸ਼ਿਨਸਕੀ ਵਲ ਮੁੜਦਿਆਂ ਕਿਹਾ ਜਿਹੜਾ ਉਹਦੇ ਨਾਲ਼ ਹੀ ਜੰਗਲੇ ਦੇ ਡੰਡਿਆਂ 'ਤੇ ਬੈਠਾ ਹੋਇਆ ਸੀ। "ਪਰ ਮਿਤੇਲਿਤਸਾ ਨੂੰ ਤਾਂ ਮੁੜ ਜਿਵਾਲਿਆ ਨਹੀਂ ਸੀ ਜਾ ਸਕਦਾ।" ਉਹਨੇ ਕਾਹਲੀ ਕਾਹਲੀ ਅੱਖਾਂ ਝਮਕੀਆਂ ਤੇ ਪਰ੍ਹਾਂ ਹੋ ਗਿਆ। ਉਹ ਇਹ ਜਤਨ ਕਰਦਿਆਂ ਕਿ ਮਿਤੇਲਿਤਸਾ ਬਾਰੇ ਨਾ ਸੋਚੇ, ਕੁੱਝ ਚਿਰ ਚੁੱਪ ਰਿਹਾ।

"ਸਾਥੀਓ! ਪਿਆਰੇ ਸਾਥੀਓ!..." ਕੈਦੀ ਨੇ ਕਦੇ ਕਿਸਾਨਾਂ ਵਲ ਤੇ ਕਦੇ ਲੇਵਿਨਸਨ ਵਲ ਕੁੱਤੇ ਵਾਂਗ ਦੁਬੇਲ ਨਜ਼ਰਾਂ ਨਾਲ਼ ਤਕਦਿਆਂ ਤੇ ਚਾਂਗਾਂ ਮਾਰਦਿਆਂ ਕਿਹਾ, "ਕੀ ਤੁਹਾਡਾ ਖ਼ਿਆਲ ਆ ਇਹ ਮੈਂ ਆਪਣੀ ਮਰਜ਼ੀ ਨਾਲ਼ ਕੀਤੈ ? ਓ ਰੱਬ! ਪਿਆਰੇ ਸਾਥੀਓ!"

ਕਿਸੇ ਵੀ ਉਹਦੀਆਂ ਲਿਲ੍ਹਕੜੀਆਂ ਨਾ ਸੁਣੀਆਂ। ਕਿਸਾਨਾਂ ਨੇ ਉਸ ਵਲੋਂ ਮੂੰਹ ਭੁਆ ਲਏ।

"ਹੋਰ ਕਹਿਣ ਵਾਲ਼ੀ ਗੱਲ ਹੀ ਕਿਹੜੀ ਰਹਿ ਗਈ ? ਸਾਰੇ ਪਿੰਡ ਨੇ ਤਕਿਐ ਤੈਂ ਜੁਆਨ ਨਾਲ਼ ਉਹ ਬਕਵਾਣ ਲਈ ਜੋ ਕੁੱਝ ਕੀਤੈ," ਇੱਕ ਕਿਸਾਨ ਨੇ ਉਹਨੂੰ ਬੇ-ਕਿਰਕੀ ਕੈਰੀਆਂ ਅੱਖਾਂ ਨਾਲ਼ ਤੱਕਦਿਆਂ ਕਿਹਾ।

"ਦੋਸ਼ ਕਿਸੇ ਦਾ ਨਹੀਂ, ਤੇਰਾ ਆਪਣੈ," ਇੱਕ ਹੋਰ ਨੇ ਟੁਣਕਵੀਂ ਆਵਾਜ਼ ਵਿੱਚ ਕਿਹਾ ਤੇ ਸ੍ਵੈ-ਸੋਝੀ ਨਾਲ਼ ਆਪਣਾ ਸਿਰ ਨੀਵਾਂ ਕਰ ਲਿਆ।

"ਗੋਲੀ ਮਾਰ ਦਿਓ ਇਹਨੂੰ," ਲੇਵਿਨਸਨ ਨੇ ਬੇਕਿਰਕੀ ਨਾਲ਼ ਆਖ਼ਿਆ। "ਬਸ ਇਹਨੂੰ ਰਤਾ ਦੂਰ ਲੈ ਜਾਣਾ।"

"ਪਾਦਰੀ ਦਾ ਕੀ ਕਰਨੈ ?" ਕੁਬਰਾਕ ਨੇ ਪੁਛਿਆ, "ਇਹ ਵੀ ਕੁੱਤਾ ਏ—ਇਹਨੇ ਅਫ਼ਸਰ ਦੀ ਪ੍ਰਾਹੁਣਾਚਾਰੀ ਕੀਤੀ ਐ !"

"ਜਾਣ ਦਿਓ ਇਹਨੂੰ — ਭੱਠ ਵਿੱਚ ਪਏ !"

ਭੀੜ, ਜਿਸ ਵਿੱਚ ਬਹੁਤ ਸਾਰੇ ਛਾਪੇਮਾਰ ਵੀ ਸਨ, ਕੁਬਰਾਕ ਦੇ ਪਿੱਛੇ ਲਗ ਤੁਰੀ, ਜਿਹੜਾ ਕਾਲੀ ਵਾਸਕਟ ਵਾਲੇ ਆਦਮੀ ਨੂੰ ਧੂੰਹਦਾ ਲਿਜਾ ਰਿਹਾ ਸੀ। ਉਹਨੇ ਜ਼ਿਮੀਂ 'ਤੇ ਪੈਰ ਜਮਾਣ ਦਾ ਜਤਨ ਕੀਤਾ ਤੇ ਰੋਣ ਲੱਗਾ, ਉਹਦਾ ਥਲਵਾਂ ਜਬਾੜਾ ਕੰਬ ਰਿਹਾ ਸੀ।

ਸਿਸਕੀਨ ਜਿਸਦੀ ਟੋਪੀ 'ਤੇ ਗੰਦ ਦੇ ਛਿੱਟੇ ਪਏ ਹੋਏ ਸਨ, ਮਿਤਚੀਕ ਕੋਲ਼ ਆਇਆ। ਸਿਸਕੀਨ ਦੇ ਚਿਹਰੇ 'ਤੇ ਕੋਈ ਜੇਤੂ ਪ੍ਰਗਟਾਅ ਸੀ।

"ਆਹ, ਅੱਪੜ ਈ ਗਿਐਂ ਤੂੰ !" ਉਹਨੇ ਆਖਿਆ, ਉਹਦੀ ਅਵਾਜ਼ ਖ਼ੁਸ਼ ਤੇ ਮਾਣ-ਮੱਤੀ ਸੀ। "ਤੇਰਾ ਤਾਂ ਮੂੰਹ ਸਿਰ ਈ ਝਰੀਟਿਆ ਪਿਐ। ਖ਼ੈਰ, ਆ ਚਲੀਏ ਤੇ ਕੁੱਝ ਖਾਣ ਪੀਣ ਲਈ ਲੱਭੀਏ। ਹੁਣ ਉਹ ਉਹਦਾ ਫਸਤਾ ਵੱਢ ਦੇਣਗੇ," ਉਹਨੇ ਅਰਥ ਭਰਪੂਰ ਲਹਿਜੇ ਵਿੱਚ ਲਮਕਾ ਕੇ ਕਿਹਾ ਤੇ ਸੀਟੀ ਵਜਾਈ।

ਜਿੱਥੇ ਉਹਨਾਂ ਰੋਟੀ ਖਾਧੀ ਉਹ ਥਾਂ ਬੜੀ ਗੰਦੀ ਤੇ ਹੁੰਮਸੀ ਸੀ, ਸਾਹ ਪਿਆ ਘੁਟਦਾ ਸੀ; ਰੋਟੀ ਤੇ ਚੀਰੀ ਹੋਈ ਬੰਦ ਗੋਭੀ ਦੀ ਬਾਸ ਪਈ ਆਉਂਦੀ ਸੀ। ਚੁਲ੍ਹੇ ਦੀ ਬੰਨ੍ਹੀ ਉੱਤੇ ਬੰਦ ਗੋਭੀ ਦੇ ਮੈਲੇ ਮੁੱਢ ਪਏ ਹੋਏ ਸਨ। ਸਿਸਕੀਨ ਰੋਟੀ ਨਘਾਰਦਿਆਂ ਆਪਣੇ ਕਾਰਨਾਮਿਆਂ ਦੀਆਂ ਫੜਾਂ ਪਿਆ ਮਾਰਦਾ ਸੀ ਤੇ ਆਪਣੇ ਭਰਵੱਟਿਆਂ ਹੇਠੋਂ ਦੀ ਕਦੇ ਕਦੇ ਉਸ ਕੁੜੀ ਵਲ ਝਾਕ ਲੈਂਦਾ ਸੀ ਜਿਹੜੀ ਉਹਨਾਂ ਨੂੰ ਖਾਣਾ ਵੰਡ ਰਹੀ ਸੀ। ਉਹ ਪਤਲੀ ਪਤੰਗ ਸੀ ਤੇ ਉਹਦੀਆਂ ਗੁੱਤਾਂ ਬੜੀਆਂ ਲੰਮੀਆਂ ਸਨ; ਉਹ ਬੜੀ ਸ਼ਰਮਾਕਲ ਤੇ ਖ਼ੁਸ਼ ਦਿਸਦੀ ਸੀ। ਮਿਤਚੀਕ ਨੇ ਸਿਸਕੀਨ ਦੀਆਂ ਗੱਲਾਂ ਸੁਣਨ ਦਾ ਜਤਨ ਕੀਤਾ, ਪਰ ਉਹ ਪੂਰਾ ਚੌਕਸ ਤੇ ਹੁਸ਼ਿਆਰ ਸੀ ਤੇ ਮਾੜੇ ਜਿਹੇ ਸ਼ੋਰ ਤੋਂ ਵੀ ਕੰਬ ਉਠਦਾ ਸੀ।

"ਚਾਣਚੱਕ ਉਹ ਮੁੜਿਆ ਤੇ ਮੇਰੇ 'ਤੇ ਸ਼ਿਸਤ ਬੰਨ੍ਹੀ," ਸਿਸਕੀਨ ਨਿਗਲਦਿਆਂ ਤੇ ਮੂੰਹ ਵਿੱਚ ਰੋਟੀ ਤੁੰਨਦਿਆਂ ਕਹਿ ਰਿਹਾ ਸੀ। "ਪਰ ਮੈਂ ਉਹਨੂੰ ਪਹਿਲਾਂ ਈ ਨਿਸ਼ਾਨਾਂ ਬਣਾ ਦਿੱਤਾ।"

ਇਸ ਵੇਲੇ ਬਾਰੀਆਂ ਦੇ ਸ਼ੀਸ਼ਿਆਂ ਨੇ ਖੜ ਖੜ ਕੀਤੀ, ਕਿਤੇ ਦੂਰ ਗੋਲੀਆਂ ਚਲਣ ਦੀ ਅਵਾਜ਼ ਸੁਣਾਈ ਦਿੱਤੀ। ਮਿਤਚੀਕ ਤ੍ਰਹਿ ਗਿਆ, ਉਹਦੇ ਹੱਥੋਂ ਚਮਚਾ ਡਿੱਗ

ਪਿਆ, ਤੇ ਉਹਦੇ ਮੂੰਹ ਦਾ ਰੰਗ ਉੱਡ ਗਿਆ।

"ਕੀ ਇਸ ਸਭ ਕਾਸੇ ਦਾ ਕੋਈ ਅੰਤ ਨਹੀਂ ਹੋਣ ਲੱਗਾ!" ਉਹ ਨਿਰਾਸਤਾ ਵਿੱਚ ਚੀਕਿਆ; ਆਪਣੇ ਹੱਥਾਂ ਨਾਲ਼ ਮੂੰਹ ਢਕਦਿਆਂ ਤੇਜ਼ੀ ਨਾਲ਼ ਮਕਾਨ ਵਿਚੋਂ ਬਾਹਰ ਨਿਕਲਣ ਗਿਆ।

"ਉਹਨਾਂ ਨੇ ਉਹਨੂੰ, ਕਾਲੀ ਵਾਸਕਟ ਵਾਲੇ ਬੰਦੇ ਨੂੰ ਸ਼ੂਟ ਕਰ ਦਿਤੈ," ਉਹਨੇ ਕਿਤੇ ਝਾੜੀਆਂ ਵਿੱਚ ਲੇਟਿਆਂ ਆਪਣੇ ਓਵਰਕੋਟ ਦੇ ਕਾਲਰ ਵਿੱਚ ਮੂੰਹ ਦੇਂਦਿਆਂ ਸੋਚਿਆ; ਇਥੋਂ ਤੱਕ ਕਿ ਉਹਨੂੰ ਤਾਂ ਇਹ ਵੀ ਚੇਤਾ ਨਾ ਰਿਹਾ ਕਿ ਉਹ ਇੱਥੇ ਕਿਵੇਂ ਅੱਪੜ ਗਿਆ ਸੀ। "ਉਹ ਅਵੇਰ ਜਾਂ ਸਵੇਰ ਮੈਨੂੰ ਵੀ ਮਾਰ ਦੇਣਗੇ। ਪਰ ਕੀ ਮੈਂ ਸਚੀਂ ਮੁਚੀਂ ਜੀਉਂਦਾ ਆਂ ? ਮੈਂ ਹੁਣ ਵੀ ਤਾਂ ਮੋਇਆਂ ਵਰਗਾ ਈ ਆਂ। ਮੈਂ ਆਪਣੇ ਪਿਆਰਿਆਂ ਨੂੰ ਕਦੇ ਵੀ ਤਾਂ ਵੇਖ ਨਹੀਂ ਸਕਣ ਲੱਗਾ... ਤੇ ਮੇਰੀ ਉਹ ਘੁੰਗਰਾਲੇ ਵਾਲ਼ਾਂ ਵਾਲੀ ਕੁੜੀ ਜੀਹਦੀ ਤਸਵੀਰ ਮੈਂ ਟੋਟੇ ਟੋਟੇ ਕਰ ਸੁੱਟੀ... ਉਹ ਜ਼ਰੂਰ ਰੋਇਆ ਹੋਣੈ, ਕਾਲੀ ਵਾਸਕਟ ਵਾਲਾ ਉਹ ਆਦਮੀ... ਉਹ, ਰੱਬਾ! ਮੈਂ ਉਹਦੀ ਤਸਵੀਰ ਕਿਉਂ ਪਾੜ ਸੁੱਟੀ ? ਕੀ ਮੈਂ ਉਹਨੂੰ ਮੁੜ ਕਦੇ ਵੀ ਤੱਕ ਨਹੀਂ ਸਕਾਂਗਾ ? ਕੇਹਾ ਨਿਕਰਮਾ ਹਾਂ ਮੈਂ!"

ਉਹ ਝਾੜੀਆਂ ਵਿੱਚੋਂ ਨਿਕਲਿਆ ਤਾਂ ਕਰੀਬ ਕਰੀਬ ਸ਼ਾਮਾਂ ਪੈ ਚੁੱਕੀਆਂ ਸਨ, ਉਹਦੀਆਂ ਅੱਖਾਂ ਖ਼ੁਸ਼ਕ ਸਨ ਤੇ ਉਹਦੇ ਚਿਹਰੇ 'ਤੇ ਦੁੱਖ ਪਿਆ ਝਲਕਦਾ ਸੀ। ਕਿਤੇ —ਨੇੜੇ ਹੀ— ਮਤਵਾਲੀਆਂ ਅਵਾਜ਼ਾਂ ਮਸਤੀ ਵਿੱਚ ਗੌਂ ਰਹੀਆਂ ਸਨ; ਕੋਈ ਜਣਾ ਅਕਾਰਡੀਅਨ ਵਜਾ ਰਿਹਾ ਸੀ। ਬੂਹੇ 'ਤੇ ਲੰਮੀਆਂ ਗੁੱਤਾਂ ਵਾਲੀ ਮਲੂਕ ਜੇਹੀ ਕੁੜੀ ਉਹਨੂੰ ਮਿਲੀ। ਉਹ ਇੱਕ ਵਹਿੰਗੀ 'ਤੇ ਪਾਣੀ ਦੀਆਂ ਦੋ ਬਾਲਟੀਆਂ ਲਿਜਾ ਰਹੀ ਸੀ, ਉਹ ਉਹਨਾਂ ਦੇ ਭਾਰ ਹੇਠ ਇੰਜ ਸੁਹਣੀ ਤਰ੍ਹਾਂ ਝੁਕੀ ਹੋਈ ਸੀ ਜਿਵੇਂ ਅੰਗੂਰ ਦੀ ਕੋਈ ਵੇਲ ਹੋਵੇ।

"ਉਹ, ਜਾ ਕੇ ਤਾਂ ਵੇਖ ਤੁਹਾਡਾ ਇੱਕ ਸਾਥੀ ਸਾਡੇ ਪਿੰਡ ਦੇ ਮੁੰਡਿਆਂ ਨਾਲ਼ ਮੌਜਾਂ ਪਿਆ ਮਾਣਦੈ," ਉਹਨੇ ਆਪਣੀਆਂ ਕਾਲੀਆਂ ਝਿੰਮਣੀਆਂ ਉੱਪਰ ਚੁੱਕਦਿਆਂ ਤੇ ਮੁਸਕਰਾਂਦਿਆਂ ਕਿਹਾ, "ਸੁਣ ਖਾਂ—ਸੁਣੀਂਦਾ ਈ ਨਾ ?" ਉਹਨੇ ਏਸ ਸੰਗੀਤ ਨੂੰ ਜਿਹੜਾ ਕੌਲੇ ਉਹਲਿਓਂ ਪਿਆ ਆਉਂਦਾ ਸੀ, ਤਾਲ ਦੇਂਦਿਆਂ ਆਪਣਾ ਪਿਆਰਾ ਤੇ ਸੁਹਣਾ ਨਿੱਕਾ ਜੇਹਾ ਸਿਰ ਹਿਲਾਇਆ। ਬਾਲਟੀਆਂ ਨੇ ਵੀ ਹੁਲਾਰਾ ਖਾਧਾ ਤੇ ਪਾਣੀ ਛਲਕ ਗਿਆ। ਕੁੜੀ ਸ਼ਰਮਾ ਗਈ ਤੇ ਦਰਵਾਜ਼ੇ ਵਲ ਤੇਜ਼ ਤੇਜ਼ ਚਲੀ ਗਈ।

"ਸਾਡੇ ਕੈਦੀ ਪੰਛੀਆਂ ਲਈ ਇਹ ਸੁਖਾਵਾਂ!..." ਕੋਈ ਜਣਾ ਨਸ਼ਿਆਈ ਅਵਾਜ਼ ਵਿੱਚ ਪਿਆ ਗਾਉਂਦਾ ਸੀ ਜੀਹਨੂੰ ਮਿਤਚੀਕ ਚੰਗੀ ਤਰ੍ਹਾਂ ਪਛਾਣਦਾ ਸੀ। ਉਹਨੇ ਕੌਲੇ ਦੁਆਲਿਓਂ ਝਾਤ ਮਾਰੀ ਤੇ ਮੋਰੋਜ਼ਕੇ ਨੂੰ ਅਕਾਰਡੀਅਨ ਵਜਾਂਦਿਆਂ ਤੱਕਿਆ, ਇੱਕ ਲਿਟ ਉਹਦੀਆਂ ਅੱਖਾਂ 'ਤੇ ਲਮਕੀ ਤੇ ਉਹਦੇ ਰੱਤੇ, ਮੁੜ੍ਹਕੇ ਮੁੜ੍ਹਕੀ ਹੋਏ ਚਿਹਰੇ ਤੇ ਜੰਮੀ ਹੋਈ ਸੀ।

ਮੋਰੋਜ਼ਕਾ ਸੜਕ ਦੇ ਵਿਚਾਲੇ ਥਿੜਕ ਕੇ ਤੇ ਨਿਲੱਜ ਜੇਹੇ ਢੰਗ ਨਾਲ਼ ਝੂਮ ਤੇ ਜਿੰਨੇ ਜੋਗਾ ਸੀ ਆਪਣਾ ਪੂਰਾ ਜ਼ੋਰ ਲਾ ਕੇ ਅਕਾਰਡੀਅਨ ਵਜਾ ਰਿਹਾ ਸੀ, ਉਹਦਾ ਪ੍ਰਗਟਾਅ ਉਸ ਆਦਮੀ ਵਾਲ਼ਾ ਸੀ ਜਿਹੜਾ ਕੋਈ ਗੰਦੀ ਗਲ ਕਰ ਰਿਹਾ ਹੋਵੇ ਤੇ ਉਹਨੂੰ ਇਹਦਾ ਪਤਾ ਹੋਵੇ

ਤੇ ਪਸ਼ੇਮਾਨ ਹੋਵੇ। ਉਹਦੇ ਨਾਲ਼ ਉਹਦੇ ਵਾਂਗੂ ਹੀ ਗੁਟ ਬੰਦੇ ਪਏ ਝੂਮਦੇ ਸਨ ਜਿਨ੍ਹਾਂ ਦੇ ਨਾ ਟੋਪੀਆਂ ਸਨ ਤੇ ਨਾ ਪੇਟੀਆਂ। ਉਹਦੇ ਦੋਹੀਂ ਪਾਸੀਂ ਬੜੇ ਫੁਰਤੀਲੇ ਤੇ ਬਾਂਦਰ ਵਾਂਗ ਮੂੰਹ ਚਘਾਉਂਦੇ ਪੈਰੋਂ-ਵਾਹਣੇ ਮੁੰਡੇ ਦੌੜਦੇ, ਚੀਕਾਂ ਮਾਰਦੇ ਤੇ ਜ਼ੋਰ ਜ਼ੋਰ ਦੀ ਪੈਰ ਮਾਰ ਧੂੜ ਦੇ ਬੱਦਲ ਪਏ ਉਡਾਉਂਦੇ ਸਨ।

"ਹਾਹ !... ਮੇਰਾ ਪੁਰਾਣਾ ਲੰਗੋਟੀਆ !" ਮੋਰੋਜ਼ਕੇ ਨੇ ਮਿਤਚੀਕ ਨੂੰ ਵੇਖਦਿਆਂ ਹੀ ਮਤਵਾਲੀ ਤੇ ਮਕਰ ਭਰੀ ਬੇਖ਼ੁਦੀ ਵਿੱਚ ਚੀਕ ਕੇ ਆਖਿਆ। "ਕਿੱਧਰ ਪਿਆ ਜਾਨੈਂ ? ਕਿੱਧਰ ? ਡਰ ਨਾ—ਅਸੀਂ ਤੈਨੂੰ ਕੁੱਝ ਨਹੀਂ ਕਹਿਣ ਲੱਗੇ। ਆ ਸਾਡੇ ਨਾਲ਼ ਰਲ ਕੇ ਪੀ ਲੈ ਜ਼ਰਾ। ਜਾਹ, ਪੈ ਢੱਠੇ ਖੂਹ ਵਿੱਚ ! ਕੁੱਝ ਵੀ ਹੋਵੇ ਮਰਾਂਗੇ ਅਸੀਂ ਸਭੋ ਇਕੱਠੇ !..."

ਉਹ ਸਭ ਮਿਤਚੀਕ ਦੁਆਲੇ ਇਕੱਠੇ ਹੋ ਗਏ, ਉਹਨੂੰ ਜਫ਼ੀਆਂ ਪਾਉਣ ਲੱਗੇ। ਚੰਗੇ, ਨਸ਼ਿਆਏ ਮੂੰਹ ਉਹਦੇ ਵਲ ਝੁਕਾਉਣ ਤੇ ਉਹਦੇ ਚਿਹਰੇ 'ਤੇ ਸ਼ਰਾਬ ਦੀ ਬੇਹੀ ਵਾਸ ਦੀ ਹਵਾੜ ਛੱਡਣ ਲੱਗੇ। ਕਿਸੇ ਨੇ ਇੱਕ ਬੋਤਲ ਤੇ ਅੱਧਾ ਖੀਰਾ ਉਹਦੇ ਹੱਥਾਂ ਵਿੱਚ ਦੇ ਦਿੱਤਾ।

"ਨਹੀਂ, ਨਹੀਂ, ਮੈਂ ਨਹੀਂ ਪੀਂਦਾ" ਮਿਤਚੀਕ ਨੇ ਆਪਣੇ ਆਪ ਨੂੰ ਛੁਡਾਉਣ ਦਾ ਜਤਨ ਕਰਦਿਆਂ ਆਖਿਆ। "ਮੈਂ ਨਹੀਂ ਚਾਂਹਦਾ ਕਿ..."

"ਪੀ ਵੀ ਲੈ, ਪਤੰਦਰਾ, ਨਰਕਾਂ ਵਿੱਚ ਸੁੱਟੇ ਤੈਨੂੰ ਰੱਬ !" ਮੋਰੋਜ਼ਕੇ ਨੇ ਕਰੀਬ-ਕਰੀਬ ਨਸ਼ਿਆਈ ਬੇਖ਼ੁਦੀ ਵਿੱਚ ਚੀਕ ਕੇ ਆਖਿਆ। "—ਰੱਬ—ਈਸਾ—ਪਵਿੱਤਰ ਮਾਤਾ !... ਅਸੀਂ ਸਭ ਇਕੱਠੇ ਹੀ ਮਰਾਂਗੇ !..."

"ਬਸ ਥੋੜੀ ਜੇਹੀ। ਵੇਖੋ ਨਾ, ਮੈਂ ਪੀਂਦਾ ਨਹੀਂ," ਮਿਤਚੀਕ ਨੇ ਹਾਰ ਮੰਨਦਿਆਂ ਕਿਹਾ।

ਉਹਨੇ ਬੋਤਲ ਵਿਚੋਂ ਕਈ ਘੁਟ ਭਰੇ। ਮੋਰੋਜ਼ਕਾ ਅਕਾਰਡੀਅਨ ਨੂੰ ਵੱਧ ਤੋਂ ਵੱਧ ਖੋਹਲਦਿਆਂ ਕੁਰਖ਼ਤ ਜੇਹੀ ਅਵਾਜ਼ ਵਿੱਚ ਗਾਉਣ ਲੱਗਾ। ਦੂਜੇ ਵੀ ਉਹਦੇ ਨਾਲ਼ ਗਾਉਣ ਲੱਗੇ।

"ਆ, ਤੂੰ ਵੀ ਗਾ ਸਾਡੇ ਨਾਲ਼," ਇੱਕ ਜਣੇ ਨੇ ਮਿਤਚੀਕ ਨੂੰ ਬਾਹੋਂ ਫੜਦਿਆਂ ਆਖ਼ਿਆ। "ਮੇਰਾ ਵਾਸ ਇਥਾਈਂ !" ਉਹ ਗੀਤ ਦੀ ਇੱਕ ਸਤਰ ਫੜਦਿਆਂ ਗੁਣਗੁਣਾਉਣ ਲੱਗਾ, ਤੇ ਆਪਣੀ ਹਜਾਮਤ ਨਾ ਕੀਤੀ ਹੋਈ ਗੱਲ੍ਹ ਮਿਤਚੀਕ ਦੇ ਮੂੰਹ ਨਾਲ਼ ਜ਼ੋਰ ਨਾਲ਼ ਜੋੜ ਦਿੱਤੀ।

ਉਹ ਸਭੇ ਸੜਕ ਦੇ ਨਾਲ਼ ਨਾਲ਼ ਹੱਸਦੇ ਖੇਡਦੇ, ਹਾਸਾ-ਠੱਠਾ ਕਰਦੇ, ਡਿਗਦੇ ਢਹਿੰਦੇ, ਕੁੱਤਿਆਂ ਨੂੰ ਡਰਾਉਂਦੇ, ਤੇ ਅਸਮਾਨ ਨੂੰ—ਜਿਹੜਾ ਉਹਨਾਂ ਦੇ ਸਿਰਾਂ 'ਤੇ ਇੱਕ ਹਨੇਰੇ ਤੇ ਬੇਤਾਰੇ ਗੁੰਬਦ ਵਾਂਗ ਤਣਿਆਂ ਹੋਇਆ ਸੀ—ਆਪਣੇ ਆਪ ਨੂੰ, ਆਪਣੀਆਂ ਮਾਵਾਂ ਨੂੰ, ਤੇ ਏਸ ਅਸਥਿਰ ਤੇ ਨਿਰਦਈ ਜੱਗ ਨੂੰ ਫਿਟਕਾਰਦੇ ਤੇ ਕੋਸਦੇ ਜਾ ਰਹੇ ਸਨ।

# 16. ਖੋਭਾ

ਜਦ ਸਭਨਾਂ ਨੂੰ ਕਿਸਾਨਾਂ ਦਿਆਂ ਘਰਾਂ ਵਿੱਚ ਟਿਕਾਣਾ ਮਿਲ ਚੁੱਕਿਆ ਸੀ ਤਾਂ ਵਾਰੀਆ ਪਿੰਡ ਵਿੱਚ ਆਈ। ਉਹਨੇ ਚੜ੍ਹਾਈ ਵਿੱਚ ਹਿੱਸਾ ਨਹੀਂ ਸੀ ਲਿਆ ਤੇ ਮਾਲ-ਅਸਬਾਬ ਦੀ ਗੱਡੀ ਨਾਲ਼ ਜੰਗਲ ਵਿੱਚ ਹੀ ਠਹਿਰੀ ਸੀ। ਉਹਨੇ ਵੇਖਿਆ ਕਿ ਛਾਪੇਮਾਰ ਅਟਕਲਪੱਚੂ ਢੰਗ ਨਾਲ਼ ਘਰਾਂ ਵਿੱਚ ਟਿਕੇ ਹੋਏ ਹਨ; ਪਲਟਨਾਂ ਇੱਕ ਦੂਜੇ ਵਿੱਚ ਰਲ ਗਈਆਂ ਹਨ; ਕਿਸੇ ਨੂੰ ਵੀ ਨਹੀਂ ਸੀ ਪਤਾ ਕਿ ਦੂਜਾ ਕਿੱਥੇ ਹੈ; ਕਿਸੇ ਨੂੰ ਕਮਾਂਡਰਾਂ ਦੀ ਪਰਵਾਹ ਨਹੀਂ ਸੀ— ਅਸਲ ਵਿੱਚ, ਸਾਰੀ ਦੀ ਸਾਰੀ ਕੰਪਨੀ ਅਜ਼ਾਦ ਟੋਲੀਆਂ ਵਿੱਚ ਟੁੱਟ ਫੁਟ ਚੁੱਕੀ ਸੀ।

ਪਿੰਡ ਨੂੰ ਆਉਂਦਿਆਂ ਰਾਹ ਵਿੱਚ ਵਾਰੀਆ ਨੇ ਮੋਰੋਜ਼ਕੇ ਦੇ ਘੋੜੇ ਦੀ ਲਾਸ਼ ਤੱਕੀ ਸੀ, ਪਰ ਕੋਈ ਵੀ ਉਹਨੂੰ ਠੀਕ ਠੀਕ ਦੱਸ ਨਾ ਸਕਿਆ ਕਿ ਮੋਰੋਜ਼ਕੇ ਨਾਲ਼ ਕੀ ਬਣੀਆਂ ਸਨ; ਕਈਆਂ ਦਸਿਆ ਉਹ ਤਾਂ ਮਾਰਿਆ ਗਿਆ ਹੈ—ਉਹਨਾਂ ਅਖੀਂ ਡਿੱਠਾ ਸੀ; ਹੋਰਨਾਂ ਨੇ ਕਿਹਾ ਉਹ ਤਾਂ ਸਿਰਫ਼ ਫੱਟੜ ਹੀ ਹੋਇਆ ਸੀ; ਤੇ ਉਹ ਵੀ ਸਨ ਜਿਨ੍ਹਾਂ ਨੂੰ ਮੋਰਜੋਕੇ ਦੀ ਹੋਣੀ ਬਾਰੇ ਕੁੱਝ ਵੀ ਪਤਾ ਨਹੀਂ ਸੀ, ਉਹ ਝੱਟ ਬਿਨਾਂ ਕਿਸੇ ਹਰਜ ਮਰਜ ਦੇ ਬਚ ਨਿਕਲਣ ਬਾਰੇ ਆਪਣੀਆਂ ਚੰਗੀ ਕਿਸਮਤ ਦੀਆਂ ਗੱਲਾਂ ਕਰਨ ਲੱਗੇ। ਇਸ ਸਭ ਕਾਸੇ ਨੇ ਵਾਰੀਆ ਦੇ ਨਿਰਾਸ਼ ਦੁਖਾਂ ਵਿੱਚ ਹੋਰ ਵੀ ਵਾਧਾ ਕਰ ਦਿੱਤਾ ਜਿਹੜੇ ਮਿਤਚੀਕ ਨਾਲ਼ ਸੁਲਾਹ ਕਰਨ ਦੇ ਅਸਫ਼ਲ ਜਤਨ ਪਿਛੋਂ ਉਹਦੀ ਝੋਲੀ ਪਏ ਸਨ।

ਬੰਦਿਆਂ ਦੇ ਇਸ਼ਕੀ ਵਤੀਰੇ, ਭੁੱਖ ਤੇ ਕਲਕਾਉਣੇ ਖ਼ਿਆਲਾਂ ਕਾਰਨ ਹਾਰੀ ਹੰਭੀ, ਏਨੀ ਕਮਜ਼ੋਰ ਕਿ ਕਾਠੀ ’ਤੇ ਬੈਠੇ ਰਹਿਣਾ ਵੀ ਅਸੰਭਵ ਹੋ ਰਿਹਾ ਸੀ, ਰੋਣਹਾਕੀ ਹੋਈ ਨੂੰ ਅੰਤ ਦੁਬੋਵ ਮਿਲ ਪਿਆ। ਉਹ ਪਹਿਲਾ ਆਦਮੀ ਸੀ ਜਿਹੜਾ ਉਹਨੂੰ ਮਿਲ ਕੇ ਖ਼ੁਸ਼ ਹੋਇਆ ਤੇ ਜੀਹਨੇ ਗੰਭੀਰ ਤੇ ਹਮਦਰਦੀ ਭਰੀ ਮਸਕ੍ਰਾਹਟ ਨਾਲ਼ ਉਹਨੂੰ ਜੀ ਆਇਆਂ ਆਖੀ।

ਜਦ ਉਹਨੇ ਉਹਦਾ ਕਰੜਾ ਮੂੰਹ ਜਿਹੜਾ ਹੁਣ ਬਹੁਤੀ ਵਡੇਰੀ ਉਮਰ ਦਾ ਲਗਦਾ ਸੀ ਤੇ ਉਹਦੀਆਂ ਹੇਠਾਂ ਵਲ ਢਿਲਕੀਆਂ ਕਾਲੀਆਂ ਮੈਲੀਆਂ ਮੁੱਛਾਂ ਤੱਕੀਆਂ, ਜਦ ਉਹਨੇ ਆਪਣੇ ਦੁਆਲੇ ਖਲੋਤੇ ਹੋਰ ਸਭਨਾਂ ਨੂੰ ਤੱਕਿਆ—ਉਹ ਪਿਆਰੇ, ਜਾਣੇ ਪਛਾਣੇ, ਖਰ੍ਹਵੇ ਚਿਹਰੇ ਜਿਹੜੇ ਦੁਬੋਵ ਦੇ ਮੂੰਹ ਵਾਂਗ ਹੀ ਬੱਗੇ ਤੇ ਕੋਲੇ ਦੀ ਧੂੜ ਨਾਲ਼ ਅਮਿੱਟ ਤੌਰ ’ਤੇ ਨਿਸ਼ਾਨੇ ਹੋਏ ਸਨ, ਤਾਂ ਉਹਦਾ ਦਿਲ ਮਿੱਠੇ ਤੇ ਪੀੜੀ ਭਰੇ ਦੁੱਖ ਨਾਲ਼, ਉਹਨਾਂ ਲਈ ਪਿਆਰ ਤੇ ਆਪਣੇ ਆਪ ਲਈ ਤਰਸ ਨਾਲ਼ ਕੰਬਿਆ। ਉਹਨਾਂ ਨੇ ਉਹਨੂੰ ਆਪਣੀ ਜੁਆਨੀ ਦੇ ਦਿਨ ਚੇਤੇ ਕਰਵਾ ਦਿੱਤੇ ਜਦ ਉਹ ਕੂਲੀਆਂ ਕੂਲੀਆਂ ਗੁੱਤਾਂ, ਮੋਟੀਆਂ ਮੋਟੀਆਂ ਤੇ ਸਧਰਾਈਆਂ ਅੱਖਾਂ ਵਾਲ਼ੀ ਇੱਕ ਸੋਹਣੀ ਜੇਹੀ ਤੇ ਭੋਲੀ ਭਾਲੀ ਕੁੜੀ ਸੀ, ਹਨੇਰੀਆਂ ਖਾਣਾਂ ਵਿੱਚ ਗੱਡੀਆਂ ਧਕਦੀ ਤੇ ਸੰਝ-ਮਿਲਣੀਆਂ ਵਿੱਚ ਨੱਚਦੀ ਹੁੰਦੀ ਸੀ ਤੇ ਜਦੋਂ ਇਹ ਮੂੰਹ, ਬੇਥਵ੍ਹੇ ਤੇ ਵਾਸ਼ਨਾ

ਨਾਲ਼ ਭਖ਼ਦੇ, ਇਵੇਂ ਹੀ ਉਹਦੇ ਦੁਆਲੇ ਜੁੜੇ ਹੁੰਦੇ ਸਨ।

ਮੋਰੋਜ਼ਕੇ ਨਾਲ਼ ਉਹਦੇ ਝਗੜੇ ਪਿਛੋਂ ਉਹ ਇਹਨਾਂ ਤੋਂ ਕਿਵੇਂ ਨਾ ਕਿਵੇਂ ਨਿਖੇੜੀ ਗਈ ਸੀ, ਪਰ ਫਿਰ ਵੀ ਇਹੋ ਹੀ ਤਾਂ ਲੋਕ ਸਨ ਜਿਹੜੇ ਉਹਦੇ ਨੇੜੇ ਸਨ—ਇਹੋ ਖਾਣ-ਪੁਟ ਜਿਨ੍ਹਾਂ ਨੇ ਕਦੇ ਉਹਦੇ ਨਾਲ਼ ਕੰਮ ਕੀਤਾ ਤੇ ਉਹਦੇ ਨੇੜੇ ਰਹੇ ਸਨ, ਤੇ ਉਹਨੂੰ ਚਾਹਿਆ ਸੀ। "ਇਹਨਾਂ ਨੂੰ ਤੱਕਿਆਂ ਕਿੰਨਾ ਚਿਰ ਹੋ ਗਿਐ! ਮੈਂ ਤਾਂ ਇਹਨਾਂ ਨੂੰ ਕਰੀਬ ਕਰੀਬ ਵਿਸਾਰ ਈ ਛੱਡਿਆ ਸੀ। ਉਹ, ਮੇਰੇ ਆਪਣਿਉਂ! ..." ਉਹਦੇ ਅੰਦਰ ਪਿਆਰ ਤੇ ਪਛਤਾਵੇ ਦੇ ਭਾਵ ਜਾਗ ਪਏ, ਤੇ ਉਹਨੇ ਆਪਣੀਆਂ ਪੁੜਪੁੜੀਆਂ ਵਿੱਚ ਇੱਕ ਅਜੇਹੀ ਮਿੱਠੀ ਮਿੱਠੀ ਪੀੜ ਮਹਿਸੂਸ ਕੀਤੀ ਕਿ ਉਹਨੇ ਆਪਣੀਆਂ ਅੱਖਾਂ ਵਿੱਚ ਭਰ ਆਏ ਅਥਰੂਆਂ ਨੂੰ ਮਸਾਂ ਮਸਾਂ, ਬੜੇ ਜਤਨਾਂ ਨਾਲ਼ ਰੋਕਿਆ।

ਸਿਰਫ਼ ਦੁਬੋਵ ਹੀ ਆਪਣੀ ਪਲਟਨ ਨੂੰ ਨਾਲ਼ ਨਾਲ਼ ਲੱਗਦੇ ਘਰਾਂ ਵਿੱਚ ਠੀਕ ਤਰ੍ਹਾਂ ਟਿਕਾ ਸਕਿਆ ਸੀ। ਉਹਦੇ ਜਵਾਨ ਪਿੰਡ ਦੇ ਬਾਹਰਵਾਰ ਪਹਿਰੇ ਉੱਤੇ ਸਨ ਤੇ ਉਹ ਰਸਦ ਇਕੱਠੀ ਕਰਨ ਵਿੱਚ ਲੇਵਿਨਸਨ ਦੀ ਮਦਦ ਵੀ ਕਰ ਰਹੇ ਸਨ। ਜਿਹੜੀ ਗਲ ਪਹਿਲਾਂ ਘਟਨਾਵਾਂ ਦੀ ਤੇਜ਼ੀ ਤੇ ਰੋਜ਼ਾਨਾ ਮਾਮਲਿਆਂ ਵਿੱਚ ਲੁਕੀ ਰਹੀ ਸੀ, ਘਟਨਾਵਾਂ ਤੇ ਮਾਮਲੇ ਜਿਨ੍ਹਾਂ ਵਿੱਚ ਹਰ ਇੱਕ ਨੇ ਬਰਾਬਰ ਦਾ ਰੋਲ ਅਦਾ ਕੀਤਾ ਸੀ, ਉਹ ਉਸ ਦਿਨ ਸਾਫ਼ ਉਭਰ ਕੇ ਸਾਹਮਣੇ ਆ ਗਈ ਸੀ: ਇਹ ਦੁਬੋਵ ਦੀ ਪਲਟਨ ਹੀ ਸੀ ਜੀਹਨੇ ਸਾਰੀ ਦੀ ਸਾਰੀ ਕੰਪਨੀ ਨੂੰ ਇੱਕਮੁੱਠ ਕੀਤੀ ਰੱਖਿਆ ਸੀ।

ਵਾਰੀਆ ਨੂੰ ਜਵਾਨਾਂ ਤੋਂ ਪਤਾ ਲੱਗਾ ਕਿ ਮੋਰੋਜ਼ਕਾ ਜੀਊਂਦਾ ਹੈ ਤੇ ਉਹ ਫੱਟੜ ਵੀ ਨਹੀਂ ਸੀ ਹੋਇਆ। ਉਹਨੂੰ ਉਹਦਾ ਨਵਾਂ ਘੋੜਾ ਵਿਖਾਇਆ ਗਿਆ ਜਿਹੜਾ ਵੈਰੀ ਨੂੰ ਭਾਜੜ ਪੈਣ 'ਤੇ ਹੱਥ ਲੱਗਾ ਸੀ। ਇਹ ਪਤਲੀਆਂ ਲੱਤਾਂ, ਸੁਚੱਜੀ ਤਰ੍ਹਾਂ ਕੱਟੀ ਅੱਯਾਲ, ਤੇ ਲੰਮੀ ਮੋਟੀ ਗਰਦਨ ਵਾਲ਼ਾ ਜਿਸ ਤੋਂ ਇਹ ਕੁੱਝ ਕੁੱਝ ਫ਼ਰੇਬੀ ਤੇ ਧੋਖੇਬਾਜ਼ ਜਾਪਦਾ ਸੀ, ਇੱਕ ਉੱਚਾ ਲੰਮਾ ਸੁਰੰਗ ਵਛੇਰਾ ਸੀ। ਉਹਨਾਂ ਨੇ ਪਹਿਲਾਂ ਹੀ ਇਹਦਾ ਨਾਂ "ਧਰੋਹੀ" ਰੱਖ ਦਿੱਤਾ ਸੀ।

"ਸੋ ਉਹ ਜੀਊਂਦੈ..." ਵਾਰੀਆ ਨੇ ਵਛੇਰੇ ਵਲ ਬੇਧਿਆਨੀ ਨਾਲ਼ ਤਕਦਿਆਂ ਸੋਚਿਆ। "ਚੰਗਾ, ਮੈਂ ਖ਼ੁਸ਼ ਆਂ।"

ਰੋਟੀ ਮਗਰੋਂ, ਜਦ ਉਹ ਘਾਹ ਦੇ ਇੱਕ ਕੋਠੇ ਵਿੱਚ ਗਹਾੜੇ 'ਤੇ ਚੜ੍ਹ ਖ਼ੁਸ਼ਬੋਦਾਰ ਘਾਹ ਵਿੱਚ ਜਾ ਲੇਟੀ, ਉਹ ਇਸ ਡਰੋਂ ਚੌਕਸ ਸੀ ਕਿ ਕਿਤੇ ਕੋਈ "ਪੁਰਾਣਾ ਮਿੱਤਰ" ਉਹਦੇ ਵੱਲ ਨਾ ਆ ਰਿਹਾ ਹੋਵੇ; ਉਹਨੇ ਮੁੜ ਸੁਹਲ, ਕੂਲੇ, ਅਲਸਾਏ ਤੇ ਨਿੱਘੇ ਜਜ਼ਬੇ ਨਾਲ਼ ਯਾਦ ਕੀਤਾ ਕਿ ਮੋਰੋਜ਼ਕਾ ਜੀਊਂਦਾ ਹੈ, ਤੇ ਇਸ ਸੁਖਾਵੇਂ ਖ਼ਿਆਲ ਵਿੱਚ ਉਹ ਘੂਕ ਸੌਂ ਗਈ।

ਅਚਣਚੇਤ, ਡਾਢੀ ਚਿੰਤਾ ਵਿੱਚ, ਉਹਦੀ ਜਾਗ ਖੁਲ੍ਹੀ, ਉਹਦੇ ਹੱਥ ਠੰਢ ਨਾਲ਼ ਸੁੰਨ ਸਨ। ਰਾਤ, ਅਥਾਹ ਤੇ ਹਨੇਰੇ ਵਿੱਚ ਸਰਕਦੀ, ਛੱਤ ਹੇਠ ਅੰਦਰ ਪਈ ਝਾਕਦੀ ਸੀ। ਠੰਢੀ ਸੀਤ ਹਵਾ ਟਹਿਣੀਆਂ ਨੂੰ ਤੇ ਘਾਹ ਨੂੰ ਹਿਲਾ ਰਹੀ ਸੀ, ਬਾਗ਼ ਵਿੱਚ ਪੱਤੇ ਖੜ ਖੜ, ਖੜ ਖੜ ਪਏ ਕਰਦੇ ਸਨ।

"ਰਬ ਖ਼ੈਰ ਕਰੇ, ਮੋਰੋਜ਼ਕਾ ਕਿੱਥੇ ਐ ? ਬਾਕੀ ਜਣੇ ਕਿੱਥੇ ਨੇ ?" ਵਾਰੀਆ ਨੇ ਤ੍ਰਹਿ ਕੇ ਸੋਚਿਆ। "ਕੀ ਮੈਂ ਮੁੜ ਏਸ ਕਾਲ ਕੋਠੜੀ ਵਿੱਚ ਕੱਲੀ ਰਹਿ ਜਾਵਾਂਗੀ ?"

ਕਾਹਲੀ ਕਾਹਲੀ, ਕੰਬਦਿਆਂ, ਆਪਣੀਆਂ ਬਾਹਾਂ ਨਾਲ਼ ਘੁਲਦਿਆਂ ਉਹਨੇ ਆਪਣਾ ਓਵਰਕੋਟ ਪਾਇਆ ਤੇ ਤੇਜ਼ੀ ਨਾਲ਼ ਗਹਾੜੇ ਤੋਂ ਹੇਠ ਖਿਸਰ ਆਈ।

ਦਰਵਾਜ਼ੇ ਲਾਗੇ ਰਾਤ ਦੇ ਹਨੇਰੇ ਵਿੱਚ ਉਹਨੂੰ ਪਹਿਰੇਦਾਰ ਦੀ ਧੁੰਦਲੀ ਜੇਹੀ ਸ਼ਕਲ ਦਿਸੀ।

"ਪਹਿਰੇ 'ਤੇ ਕੌਣ ਐ ?" ਉਹਨੇ ਨੇੜੇ ਪੁਜਦਿਆਂ ਪੁਛਿਆ, "ਕੋਸਤੀਆ ? ਕੀ ਮੋਰੋਜ਼ਕਾ ਮੁੜ ਆਇਐ ?"

"ਤਾਂ ਤੂੰ ਗਹਾੜੇ 'ਤੇ ਸੁੱਤੀ ਪਈ ਸੈਂ!" ਕੋਸਤੀਆ ਨੇ ਡਾਢੀ ਨਿਰਾਸਤਾ ਵਿੱਚ ਆਖਿਆ। "ਬੜਾ ਮਾੜਾ ਹੋਇਆ ਮੈਨੂੰ ਇਹਦਾ ਪਤਾ ਨਾ ਲੱਗਾ। ਮੋਰੋਜ਼ਕੇ ਨੂੰ ਨਾ ਪਈ ਉਡੀਕ—ਉਹ ਤਾਂ ਰੰਗ-ਰਲੀਆਂ ਮਨਾਉਣ ਗਿਆ ਹੋਇਐ। ਉਹ ਤਾਂ ਆਪਣੇ ਘੋੜੇ ਨੂੰ ਭੁਲਾਣ ਲਈ ਸ਼ਰਾਬ ਪਿਆ ਪੀਂਦੈ। ਪਾਲਾ ਲਗਦੈ, ਕਿ ਨਹੀਂ ? ਡੱਬੀ ਹੈ ਈ ?"

ਉਹਨੇ ਜੇਬਾਂ ਵਿੱਚ ਹੱਥ ਮਾਰੇ ਤੇ ਉਹਨੂੰ ਡੱਬੀ ਦਿੱਤੀ। ਉਹਨੇ ਤੀਲੀ ਬਾਲੀ, ਤੇ ਆਪਣੇ ਪਿਆਰੇ ਹਾਰ ਹੱਥਾਂ ਨਾਲ਼ ਲਾਟ ਨੂੰ ਕੱਜਿਆ ਤਾਂ ਜੁ ਇਹ ਬੁੱਝ ਨਾ ਜਾਵੇ, ਫੇਰ ਬਲਦੀ ਹੋਈ ਤੀਲੀ ਉਹਦੇ ਮੂੰਹ ਲਾਗੇ ਲਿਆਂਦੀ।

"ਤੂੰ ਰਾਜ਼ੀ ਨਹੀਂ ਦਿਸਦੀ, ਕੁੜੀਏ," ਉਹਨੇ ਮੁਸਕ੍ਰਾਂਦਿਆਂ ਆਖਿਆ।

"ਤੂੰ ਦੀਆ ਸਲਾਈ ਲੈ ਸਕਨੈਂ!" ਉਹਨੇ ਆਪਣੇ ਓਵਰਕੋਟ ਦਾ ਕਾਲਰ ਚੁੱਕਿਆ ਤੇ ਦਰਵਾਜ਼ੇ ਥਾਣੀ ਬਾਹਰ ਨਿਕਲ ਗਈ।

"ਕਿੱਥੇ ਪਈ ਜਾਨੀ ਏਂ ?"

"ਉਹਨੂੰ ਭਾਲਣ ਜਾ ਰਹੀ ਆਂ।"

"ਮੋਰੋਜ਼ਕੇ ਨੂੰ ? ਹਲਾ! ਕੀ ਮੈਂ ਉਹਦੀ ਥਾਂ ਨਹੀਂ ਲੈ ਸਕਦਾ ?"

"ਨਹੀਂ, ਮੇਰੇ ਖ਼ਿਆਲ ਵਿੱਚ ਨਹੀਂ।"

"ਹੂੰ, ਇਹ ਤਾਂ ਕੋਈ ਨਵੀਂ ਗੱਲ ਏ!"

ਉਹਨੇ ਜਵਾਬ ਨਾ ਦਿੱਤਾ। "ਇਹ ਸਾਡੇ ਵਿੱਚੋਂ ਈ ਏ... ਚੰਗੀ ਕੁੜੀ ਏ!" ਪਹਿਰੇਦਾਰ ਨੇ ਸੋਚਿਆ।

ਹਨੇਰਾ ਏਨਾ ਸੰਘਣਾ ਸੀ ਕਿ ਵਾਰੀਆ ਨੂੰ ਸੜਕ ਮਸਾਂ ਮਸਾਂ ਹੀ ਦਿਸਦੀ ਸੀ। ਕਿਣ ਮਿਣ ਹੋਣ ਲੱਗੀ। ਬਾਗਾਂ ਵਿੱਚ ਅਰੁਚਵੀਂ ਤੇ ਬੇਚੈਨ ਜਿਹੀ ਅਵਾਜ਼ ਪੈਦਾ ਹੋਈ। ਜੰਗਲੇ ਹੇਠ ਕਿਤੇ ਠੰਢ ਨਾਲ਼ ਠਿਠਰਦਾ ਕਤੂਰਾ ਤਰਸਵਾਨ ਢੰਗ ਨਾਲ਼ ਚਊਂ ਚਊਂ ਪਿਆ ਕਰਦਾ ਸੀ। ਵਾਰੀਆ ਨੇ ਇਹਨੂੰ ਟਟੋਲ ਕੇ ਚੁੱਕਿਆ ਤੇ ਓਵਰਕੋਟ ਹੇਠ ਆਪਣੀ ਛਾਤੀ ਨਾਲ਼ ਲਾ ਲਿਆ; ਇਹ ਬੁਰੀ ਤਰ੍ਹਾਂ ਕੰਬ ਰਿਹਾ ਸੀ ਤੇ ਜ਼ੋਰ ਨਾਲ਼ ਆਪਣੀ ਬੂਥੀ ਉਹਦੇ ਨਾਲ਼ ਲਾ ਰਿਹਾ ਸੀ। ਇੱਕ ਮਕਾਨ ਦੇ ਲਾਗੇ ਉਹਨੂੰ ਕੁਬਰਾਕ ਦੀ ਪਲਟਨ ਦਾ ਇੱਕ ਸੰਤਰੀ ਮਿਲਿਆ। ਵਾਰੀਆ ਨੇ ਉਹਨੂੰ ਪੁਛਿਆ ਕਿ ਕੀ ਉਹ ਜਾਣਦਾ ਏ ਕਿ ਮੋਰੋਜ਼ਕਾ ਕਿੱਥੇ ਰੰਗ-

ਰਲੀਆਂ ਪਿਆ ਮਨਾਉਂਦਾ ਹੈ ? ਸੰਤਰੀ ਨੇ ਉਹਨੂੰ ਗਿਰਜੇ ਦਾ ਰਾਹ ਸਮਝਾ ਕੇ ਉੱਧਰ ਤੋਰ ਦਿੱਤਾ। ਉਹਨੇ ਅੱਧਾ ਪਿੰਡ ਗਾਹ ਮਾਰਿਆ ਪਰ ਲਭ ਨਾ ਸਕੀ; ਅੰਤ ਨਿਰਾਸ਼ ਹੋ ਕੇ ਉਹ ਪਰਤ ਪਈ।

ਉਹ ਏਨੀਆਂ ਗਲੀਆਂ ਲੰਘ ਆਈ ਸੀ ਕਿ ਰਾਹ ਹੀ ਭੁੱਲ ਗਈ, ਤੇ ਹੁਣ ਅਟਕਲਪੱਚੂ ਹੀ ਭੌਂ ਰਹੀ ਸੀ, ਉਹ ਤਾਂ ਮੁਸ਼ਕਲ ਨਾਲ਼ ਹੀ ਜਾਣਦੀ ਸੀ ਕਿ ਉਹ ਕੀ ਲੱਭਣਾ ਚਾਹੁੰਦੀ ਹੈ! ਉਹਨੇ ਕਤੂਰੇ ਨੂੰ ਆਪਣੀ ਛਾਤੀ ਨਾਲ਼ ਘੁਟਿਆ ਜਿਹੜਾ ਹੁਣ ਨਿੱਘਾ ਹੋ ਗਿਆ ਸੀ। ਕੋਈ ਘੰਟਾ ਭਰ ਪਿਛੋਂ ਉਹ ਉਸ ਸੜਕ ’ਤੇ ਅੱਪੜੀ ਜਿਹੜੀ ਉਹਨਾਂ ਮਕਾਨਾਂ ਨੂੰ ਜਾਂਦੀ ਸੀ ਜਿਨ੍ਹਾਂ ਵਿੱਚ ਦੁਬੋਵ ਦੀ ਪਲਟਨ ਦਾ ਟਿਕਾਣਾ ਸੀ। ਉਹ ਸੜਕੋ ਸੜਕ ਤੁਰਦੀ ਗਈ, ਇੱਕ ਹੱਥ ਨਾਲ਼ ਉਹ ਜੰਗਲੇ ਦਾ ਸਹਾਰਾ ਲੈ ਰਹੀ ਸੀ ਤਾਂ ਜੁ ਉਹ ਤਿਲਕਣੋਂ ਬਚ ਜਾਵੇ, ਤੇ ਉਹਨੇ ਅਜੇ ਕੁੱਝ ਕੁ ਕਦਮ ਹੀ ਪੁੱਟੇ ਹੋਣਗੇ ਕਿ ਉਹ ਮੋਰੋਜ਼ਕੇ ’ਤੇ ਜਾ ਡਿੱਗੀ।

ਉਹ ਜੰਗਲੇ ਦੇ ਨੇੜੇ ਹੱਥਾਂ ’ਤੇ ਆਪਣਾ ਸਿਰ ਧਰੀ ਢਿੱਡ ਪਰਨੇ ਪਿਆ ਹੋਇਆ ਸੀ, ਤੇ ਹੌਲੀ ਹੌਲੀ ਕਰਾਹ ਰਿਹਾ ਸੀ; ਉਹਨੇ ਹੁਣੇ ਹੁਣੇ ਝਾਕਿਆ ਸੀ। ਵਾਰੀਆ ਨੇ ਏਨਾ ਪਛਾਣਿਆ ਨਹੀਂ ਜਿਨਾਂ ਮਹਿਸੂਸਿਆ ਸੀ ਕਿ ਇਹ ਮੋਰੋਜ਼ਕਾ ਹੈ; ਉਹਨੂੰ ਇਸ ਹਾਲਤ ਵਿੱਚ ਵੇਖਣ ਦਾ ਇਹ ਉਹਦਾ ਪਹਿਲਾ ਮੌਕਾ ਨਹੀਂ ਸੀ।

“ਵਾਨੀਆਂ!” ਉਹਨੇ ਹੇਠਾਂ ਝੁਕਦਿਆਂ ਤੇ ਆਪਣੀ ਕੂਲੀ ਤੇ ਮਿਹਰਬਾਨ ਤਲੀ ਉਹਦੇ ਮੋਢੇ ’ਤੇ ਰੱਖਦਿਆਂ ਅਵਾਜ਼ ਦਿੱਤੀ। “ਤੂੰ ਏਥੇ ਕਿਉਂ ਪਿਐਂ ? ਕੀ ਤੇਰੀ ਤਬੀਅਤ ਖ਼ਰਾਬ ਏ, ਵਾਨੀਆਂ ?”

ਮੋਰੋਜ਼ਕੇ ਨੇ ਆਪਣਾ ਸਿਰ ਚੁੱਕਿਆ, ਤੇ ਵਾਰੀਆ ਨੇ ਉਹਦਾ ਪੀਲਾ ਸੁਜਿਆ ਹੋਇਆ ਤੇ ਨਿਰਜਿੰਦ ਜਿਹਾ ਮੂੰਹ ਤੱਕਿਆ। ਉਹਨੂੰ ਉਹਦੇ ’ਤੇ ਬੜਾ ਈ ਤਰਸ ਆਇਆ— ਉਹ ਏਨਾ ਕਮਜ਼ੋਰ ਤੇ ਛੋਟਾ ਹੋ ਗਿਆ ਸੀ। ਉਹਨੂੰ ਪਛਾਣਦਿਆਂ ਉਹ ਇੱਕ ਵਲਦਾਰ ਮੁਸਕਣੀ ਮੁਸਕਰਾਇਆ ਤੇ ਆਪਣੇ ਆਪ ਨੂੰ ਧਿਆਨ ਨਾਲ਼ ਸੰਭਾਲਦਿਆਂ ਉਠ ਬੈਠਾ, ਜੰਗਲੇ ਨਾਲ਼ ਢੋ ਲਾਈ ਤੇ ਆਪਣੀਆਂ ਲੱਤਾਂ ਪਸਾਰੀਆਂ।

“ਆਹ, ਤੂੰ ਏਂ। ਮੇਰਾ ਨਿਗੂਣਾ ਜਿਹਾ ਪਰਨਾਮ !...” ਉਹਨੇ ਇੱਕ ਕਮਜ਼ੋਰ ਜਿਹੀ ਅਵਾਜ਼ ਵਿੱਚ, ਐਪਰ ਮੌਜੀ ਤੇ ਅਲਬੇਲੇ ਮੋਰੋਜ਼ਕੇ ਦੇ ਅੰਦਾਜ਼ ਨੂੰ ਟਟੋਲਦਿਆਂ, ਬੁੜ ਬੁੜ ਕੀਤੀ। “ਸਲਾਮ, ਸਾਥੀ ਮੋਰੋਜ਼ਕਿਆ...”

“ਚੱਲ ਮੇਰੇ ਨਾਲ਼, ਵਾਨੀਆਂ!” ਉਹਨੇ ਉਹਨੂੰ ਬਾਹੋਂ ਫੜਿਆ। “ਤੇ ਸ਼ਾਇਦ ਤੂੰ ਕਾਫ਼ੀ ਤਕੜਾ ਮਹਿਸੂਸ ਨਹੀਂ ਕਰ ਰਿਹਾ ? ਰਤਾ ਠਹਿਰ, ਮੈਂ ਬਸ ਮਿੰਟ ਵਿੱਚ ਸਾਰਾ ਇੰਤਜ਼ਾਮ ਕਰ ਦੇਨੀ ਆਂ, ਮੈਂ ਕਿਸੇ ਨੂੰ ਜਗਾਨੀ ਆਂ...” ਤੇ ਉਹਨੂੰ ਉਹਨੇ ਸਭ ਤੋਂ ਲਾਗਲੇ ਮਕਾਨ ਵਿੱਚ ਲਿਜਾਣ ਦੀ ਚਾਹ ਕਰਦਿਆਂ, ਫ਼ੈਸਲੇ ਨਾਲ਼ ਆਪਣੇ ਆਪ ਨੂੰ ਸਿੱਧਾ ਕੀਤਾ। ਉਹਨੇ ਇਹ ਉੱਕਾ ਹੀ ਖ਼ਿਆਲ ਨਾ ਕੀਤਾ ਕਿ ਅੱਧੀ ਰਾਤ ਗਿਆਂ ਓਪਰੇ ਬੰਦਿਆਂ ਨੂੰ ਜਗਾਣਾ ਠੀਕ ਵੀ ਹੈ ਜਾਂ ਨਹੀਂ, ਨਾ ਉਹਨੇ ਇਹ ਵਿਚਾਰਿਆ ਕਿ ਜਦ ਉਹ ਇੱਕ ਨਸ਼ਿਆਏ ਹੋਏ ਬੰਦੇ ਨਾਲ਼ ਮਕਾਨ ਵਿੱਚ ਜਾਵੇਗੀ ਤਾਂ ਉਹ ਉਹਦੇ ਬਾਰੇ ਕੀ ਸੋਚਣਗੇ! ਉਹਨੇ ਅਜੇਹੀਆਂ

ਬਰੀਕੀਆਂ ਦੀ ਕਦੇ ਵੀ ਪਰਵਾਹ ਨਹੀਂ ਸੀ ਕੀਤੀ।

ਪਰ ਮੋਰੋਜ਼ਕੇ ਨੇ ਅਚਨਚੇਤ ਡਰ ਵਿੱਚ ਆਪਣਾ ਸਿਰ ਹਿਲਾਇਆ ਤੇ ਕੁਰੱਖ਼ਤ ਅਵਾਜ਼ ਵਿੱਚ ਬੁੜ ਬੁੜਾਇਆ:

"ਨਹੀਂ-ਨਹੀਂ-ਨਹੀਂ!... ਜੇ ਉਹਨਾਂ ਨੂੰ ਜਗਾਇਆ ਤਾਂ ਮਾਰ ਦਿਆਂਗਾ! ਚੁੱਪ ਰਹੁ!..." ਤੇ ਉਹਨੇ ਆਪਣੇ ਸਿਰ ਨੂੰ ਮੁਕੀਆਂ ਮਾਰੀਆਂ। ਵਾਰੀਆ ਨੂੰ ਜਾਪਿਆ ਕਿ ਡਰ ਨਾਲ਼ ਉਹ ਹੋਸ਼ ਵਿੱਚ ਆ ਗਿਆ ਹੈ। "ਗਨਚਾਰੇਨਕਾ ਏਥੇ ਟਿਕਿਆ ਹੋਇਐ, ਤੈਨੂੰ ਪਤਾ ਨਹੀਂ?... ਤੈਨੂੰ ਕਿਵੇਂ ਪਤਾ ਹੋ ਸਕਦੈ..."

"ਹੋਊ, ਸਾਨੂੰ ਕੀ? ਉਹ ਸਾਡਾ ਕੀ ਲਗਦੈ..."

"ਨਹੀਂ, ਤੂੰ ਨਹੀਂ ਸਮਝਦੀ..." ਉਹਨੇ ਪੀੜੋ ਪੀੜ ਹੋ ਕੇ ਮੂੰਹ ਚਘਾਇਆ ਤੇ ਆਪਣਾ ਸਿਰ ਘੁਟ ਕੇ ਫੜ ਲਿਆ। "ਤੂੰ ਨਹੀਂ ਸਮਝਦੀ.." ਉਹਦਾ ਖ਼ਿਆਲ ਏ ਮੈਂ ਮਰਦ ਹਾਂ... ਤਾਂ ਮੈਂ ਕਿਵੇਂ... ਨਹੀਂ, ਤੂੰ ਅਜਿਹਾ ਨਹੀਂ ਕਰ ਸਕਦੀ..."

"ਕੀ ਪਿਆ ਊਲ-ਜਲੂਲ ਬਕੀ ਜਾਨੈਂ, ਸੱਜਣਾ!" ਉਹਨੇ ਮੁੜ ਉਹਦੇ ਵੱਲ ਝੁਕਦਿਆਂ ਕਿਹਾ। "ਵੇਖੇਂ ਨਾਂ—ਮੀਂਹ ਪਿਆ ਪੈਂਦੈ, ਇੱਥੇ ਬੜੀ ਗਿੱਲ ਏ, ਕਲ ਅਸੀਂ ਇਥੋਂ ਚਾਲੇ ਪਾ ਦਿਆਂਗੇ—ਆ ਮੇਰੇ ਨਾਲ਼, ਪਿਆਰਿਆ!"

"ਨਹੀਂ, ਮੈਂ ਮੁਕ ਗਿਆਂ!..." ਉਹਨੇ ਸੋਗੀ ਤੇ ਗੰਭੀਰ ਅਵਾਜ਼ ਵਿੱਚ ਕਿਹਾ।

"ਕੀ ਆਂ ਮੈਂ ਹੁਣ, ਕੌਣ ਆਂ ਮੈਂ, ਕਾਹਦੇ ਲਈ?... ਜ਼ਰਾ ਸੋਚੋ ਖਾਂ, ਜਣਿਓਂ!..." ਤੇ ਉਹਨੇ ਸੁੱਜੀਆਂ ਤੇ ਅਥਰਾਈਆਂ ਅੱਖਾਂ ਨਾਲ਼ ਤਰਸਵਾਨ ਢੰਗ ਨਾਲ਼ ਆਪਣੇ ਦੁਆਲੇ ਤੱਕਿਆ।

ਫੇਰ ਵਾਰੀਆ ਨੇ ਇੰਜ ਉਹਦੇ ਨਾਲ਼ ਲਗਦਿਆਂ ਆਪਣੀ ਖ਼ਾਲੀ ਬਾਂਹ ਨਾਲ਼ ਉਹਨੂੰ ਵਲ ਲਿਆ ਕਿ ਉਹਦੀਆਂ ਝਿੰਮਣੀਆਂ ਉਹਦੇ ਬੁਲ੍ਹਾਂ ਨੂੰ ਛੁਹੀਆਂ ਗਈਆਂ, ਤੇ ਬੜੇ ਪਿਆਰ ਤੇ ਸੰਭਾਲ ਨਾਲ਼ ਉਹਨੂੰ ਹੌਲੀ ਹੌਲੀ ਕਹਿਣ ਲੱਗੀ ਜਿਵੇਂ ਉਹ ਬੱਚਾ ਹੋਵੇ:

"ਤੂੰ ਕਾਹਦੇ ਲਈ ਏਦਾਂ ਉਦਾਸ ਏਂ? ਤੈਨੂੰ ਕਿਹੜੀ ਚੀਜ਼ ਘੁਣ ਵਾਂਗ ਖਾ ਰਹੀ ਏ? ਘੋੜੇ ਦਾ ਦੁਖ ਐ ਨਾ ਤੈਨੂੰ? ਪਰ ਉਹਨਾਂ ਤੇਰੇ ਲਈ ਹੋਰ ਘੋੜਾ ਲੈ ਆਂਦੈ—ਬੜਾ ਹੀ ਸ਼ਾਨਦਾਰ ਘੋੜਾ ਏ ਉਹ! ਉਦਾਸ ਨਾ ਹੋ, ਮੇਰੇ ਪਿਆਰੇ, ਰੋ ਨਾ! ਵੇਖੇਂ ਨਾ ਇਹ ਨਿੱਕਾ ਜਿਹਾ ਕਤੂਰਾ ਜਿਹੜਾ ਮੈਨੂੰ ਮਿਲਿਐ, ਤੱਕੇਂ ਨਾ ਇਹਨੂੰ ਜ਼ਰਾ, ਕਿੰਨਾਂ ਸੁਹਣਾ ਏ ਇਹ!" ਆਪਣੇ ਕੋਟ ਦਾ ਕਾਲਰ ਪਰ੍ਹਾਂ ਕਰਦਿਆਂ ਉਹਨੇ ਉਹਨੂੰ ਲੰਮੇ ਲੰਮੇ ਕੰਨਾਂ ਵਾਲਾ ਕਤੂਰਾ ਵਿਖਾਇਆ ਜਿਹੜਾ ਉਂਘਲਾ ਰਿਹਾ ਸੀ। ਉਹ ਏਨੀ ਹਿੱਲ ਗਈ ਸੀ ਕਿ ਉਹਦਾ ਸਾਰੇ ਦਾ ਸਾਰਾ ਵਜੂਦ ਹੀ ਪਿਆਰ ਤੇ ਕੋਮਲਤਾ ਨਾਲ਼ ਗੁਟਕਦਾ ਤੇ ਕਲੋਲਾਂ ਕਰਦਾ ਲੱਗਦਾ ਸੀ।

"ਉਹ, ਉਹ! ਨਿੱਕੇ ਕਤੂਰੜੇ!" ਮੋਰੋਜ਼ਕੇ ਨੇ ਮਤਵਾਲੀ ਕੋਮਲਤਾ ਨਾਲ਼ ਕਿਹਾ ਤੇ ਉਹਨੂੰ ਕੰਨਾਂ ਤੋਂ ਫੜ ਲਿਆ। "ਕਿੱਥੋਂ ਲੈ ਆਂਦੈ ਇਹਨੂੰ? ਇਹ ਤਾਂ ਵੱਢਦੈ, ਕੁੱਤੀ ਦਾ ਪੁੱਤਰ ਨਾ ਹੋਵੇ ਤੇ!"

"ਹੁਣ ਆਇਆਂ ਏਂ ਨਾ ਆਪਣੇ ਰੰਗ ਵਿੱਚ। ਚੱਲ ਚੱਲੀਏ ਪਿਆਰਿਆ!"

ਉਹਨੇ ਉਹਨੂੰ ਸੰਭਲਣ ਵਿੱਚ ਮਦਦ ਦਿੱਤੀ; ਉਹਨੂੰ ਵਰਚਾਉਂਦਿਆਂ ਤੇ ਇਹ ਜਤਨ ਕਰਦਿਆਂ ਕਿ ਉਹਦੇ ਮਨ ਵਿੱਚ ਉਦਾਸ ਖ਼ਿਆਲ ਨਾ ਆਉਣ, ਉਹ ਉਹਨੂੰ ਇੱਕ ਮਕਾਨ ਵਿੱਚ ਲੈ ਗਈ। ਹੁਣ ਉਹ ਉੱਕਾ ਹੀ ਨਾ ਅੜਿਆ, ਸਗੋਂ ਉਹਨੇ ਉਹਦੇ ’ਤੇ ਭਰੋਸਾ ਕੀਤਾ ਤੇ ਉਹਦਾ ਹੁਕਮ ਮੰਨਿਆ।

ਰਾਹ ਵਿੱਚ ਤੁਰਦਿਆਂ ਮੋਰੋਜ਼ਕੇ ਨੇ ਇੱਕ ਵਾਰ ਵੀ ਮਿਤਚੀਕ ਦਾ ਜ਼ਿਕਰ ਨਾ ਕੀਤਾ, ਤੇ ਉਹ ਵੀ ਉਹਦੇ ਬਾਰੇ ਇੱਕ ਲਫ਼ਜ਼ ਤੱਕ ਨਾ ਬੋਲੀ, ਜਿਵੇਂ ਕੋਈ ਮਿਤਚੀਕ ਉਹਨਾਂ ਵਿਚਕਾਰ ਕਦੇ ਆਇਆ ਹੀ ਨਾ ਹੋਵੇ। ਛੇਤੀ ਹੀ ਮੋਰੋਜ਼ਕਾ ਦਿਲਗੀਰ ਤੇ ਚੁੱਪ ਹੋ ਗਿਆ; ਉਹ ਸਾਫ਼ ਤੌਰ ’ਤੇ ਗੰਭੀਰ ਤੇ ਸ਼ਾਂਤ ਹੋ ਰਿਹਾ ਸੀ।

ਜਦ ਉਹ ਉਸ ਮਕਾਨ ਵਿੱਚ ਪੁੱਜੇ ਜਿੱਥੇ ਦੁਬੋਵ ਦਾ ਟਿਕਾਣਾ ਸੀ, ਤਾਂ ਮੋਰੋਜ਼ਕੇ ਨੇ ਪੌੜੀ ਦੇ ਡੰਡੇ ਫੜਦਿਆਂ, ਘਾਹ ਦੇ ਢੇਰ ’ਤੇ ਚੜ੍ਹਨ ਦਾ ਜਤਨ ਕੀਤਾ ਪਰ ਉਹਦੀਆਂ ਲੱਤਾਂ ਉਹਦਾ ਸਾਥ ਨਹੀਂ ਸਨ ਦੇ ਰਹੀਆਂ।

“ਕੀ ਮੇਰੀ ਮਦਦ ਦੀ ਲੋੜ ਏ ?” ਵਾਰੀਆ ਨੇ ਪੁਛਿਆ।

“ਨਹੀਂ, ਮੈਂ ਆਪੇ ਚੜ੍ਹ ਜਾਵਾਂਗਾ, ਕੁੱਤੀਏ!” ਉਹਨੇ ਆਪਣੀ ਘਬਰਾਹਟ ’ਤੇ ਪਰਦਾ ਪਾਉਣ ਲਈ ਖਰ੍ਹਵੀ ਤਰ੍ਹਾਂ ਜਵਾਬ ਦਿੱਤਾ।

“ਚੰਗਾ, ਤਾਂ ਅਲਵਿਦਾ!”

ਉਹਦੇ ਹੱਥ ਡਿੱਗੇ ਤੇ ਉਹਨੇ ਸਹਿਮ ਕੇ ਵਾਰੀਆ ਵੱਲ ਤੱਕਿਆ।

“ਕੀ ਮਤਲਬ ਐ ਤੇਰਾ—ਅਲਵਿਦਾ ?”

“ਹਾਂ, ਮੇਰਾ ਮਤਲਬ ਐ ਅਲਵਿਦਾ।” ਉਹਦਾ ਹਾਸਾ ਉਦਾਸ ਸੀ ਤੇ ਉਹ ਜ਼ੋਰੀਂ ਹੱਸੀ ਸੀ।

ਉਹ ਚਾਣਚੱਕ ਉਹਦੇ ਵੱਲ ਵਧਿਆ ਤੇ ਆਪਣੀ ਗਲ੍ਹ ਉਹਦੀਆਂ ਗਲ੍ਹਾਂ ਨਾਲ਼ ਘੁਟਦਿਆਂ ਬੇਡੌਲ ਜਿਹੇ ਢੰਗ ਨਾਲ਼ ਉਹਨੂੰ ਆਪਣੀਆਂ ਬਾਹਾਂ ਵਿੱਚ ਵਲ ਲਿਆ। ਉਹਨੇ ਜਾਤਾ ਉਹ ਉਹਨੂੰ ਚੁੰਮਣਾ ਚਾਹੁੰਦਾ ਹੈ; ਹਾਂ ਉਹ ਚਾਹੁੰਦਾ ਸੀ, ਭਾਵੇਂ ਉਹਨੂੰ ਇਸ ਗਲੋਂ ਸ਼ਰਮ ਵੀ ਆਉਂਦੀ ਸੀ, ਕਿਉਂ ਜੁ ਖਾਣਾਂ ਦੇ ਬੰਦਿਆਂ ਨੇ ਕੁੜੀਆਂ ਨੂੰ ਘੱਟ ਵੱਧ ਹੀ ਚੁੰਮਿਆਂ ਸੀ; ਉਹ ਤਾਂ ਉਹਨਾਂ ਨਾਲ਼ ਸਿਰਫ਼ ਸੁੱਤੇ ਹੀ ਸਨ। ਆਪਣੀ ਸਾਰੀ ਜ਼ਿੰਦਗੀ ਵਿੱਚ ਉਹਨੇ ਉਹਨੂੰ ਸਿਰਫ਼ ਇਕੋ ਵਾਰ ਚੁੰਮਿਆ ਸੀ: ਵਿਆਹ ਦੇ ਦਿਨ, ਜਦੋਂ ਉਹ ਗੁਟ ਸੀ ਤੇ ਗੁਆਂਢੀਆਂ ਨੇ ਉੱਚੀ ਉੱਚੀ ਕਿਹਾ ਸੀ, “ਲਾੜੀ ਨੂੰ ਚੁੰਮ!”

“ਉਂਜ ਦਾ ਉਂਜ ਈ ਏ, ਪੁਰਾਣੇ ਸਮਿਆਂ ਵਾਂਗੂ, ਜਿਵੇਂ ਕਿ ਕੁੱਝ ਵੀ ਨਾ ਵਾਪਰਿਆ ਹੋਵੇ,” ਵਾਰੀਆ ਨੇ ਅਫ਼ਸੋਸ ਤੇ ਕੁੜੱਤਣ ਨਾਲ਼ ਸੋਚਿਆ, ਜਦ ਮੋਰੋਜ਼ਕਾ ਨਿਸ਼ਾ ਹੋਣ ਪਿਛੋਂ ਅੰਤ ਘੂਕ ਸੌਂ ਗਿਆ, ਉਹਦਾ ਸਿਰ ਵਾਰੀਆ ਦੇ ਮੋਢੇ ਨਾਲ਼ ਲੱਗਾ ਹੋਇਆ ਸੀ। “ਮੁੜ ਪੁਰਾਣੀ ਲੀਹ ’ਤੇ, ਉਹੋ ਹੀ ਪੁਰਾਣਾ ਚੱਕਰ, ਨਿਤ ਉਸੇ ਨਿਸ਼ਾਨੇ ਵਲ। ਪਰ, ਰੱਬਾ, ਇਸ ਵਿੱਚ ਤਾਂ ਕੁੱਝ ਵੀ ਅਨੰਦ ਨਹੀਂ!”

ਉਹਨੇ ਮੋਰੋਜ਼ਕੇ ਵਲ ਆਪਣੀ ਪਿੱਠ ਮੋੜੀ, ਆਪਣੀਆਂ ਅੱਖਾਂ ਮੁੰਦੀਆਂ ਤੇ

ਗੋਡੇ ਇਕੱਠੇ ਕਰ ਲਏ, ਪਰ ਉਸ ਰਾਤ ਉਹ ਸੁੱਤੀ ਨਾ। ਪਿੰਡ ਤੋਂ ਬਹੁਤ ਦੂਰ ਜਿੱਥੇ ਖੌਨੀਖੇਦਜ਼ਾ ਜ਼ਿਲ੍ਹੇ ਦੀ ਸੜਕ ਸ਼ੁਰੂ ਹੁੰਦੀ ਸੀ ਤੇ ਜਿੱਥੇ ਸੰਤਰੀਆਂ ਦਾ ਪਹਿਰਾ ਸੀ, ਤਿੰਨ ਫ਼ਾਇਰ ਹੋਏ—ਖ਼ਤਰੇ ਦੀ ਨਿਸ਼ਾਨੀ। ਵਾਰੀਆ ਨੇ ਮੋਰੋਜ਼ਕੇ ਨੂੰ ਜਗਾਇਆ। ਜਿਵੇਂ ਹੀ ਉਹਨੇ ਆਪਣਾ ਝੰਡਲ ਸਿਰ ਚੁੱਕਿਆ, ਪਿੰਡ ਪਿਛੋਂ ਸੰਤਰੀਆਂ ਦੇ ਫ਼ਾਇਰਾਂ ਦੀ ਅਵਾਜ਼ ਮੁੜ ਸੁਣਾਈ ਦਿੱਤੀ; ਤੇ ਤੁਰਤ ਹੀ ਇਹਨਾਂ ਦੇ ਜਵਾਬ ਵਿੱਚ ਰਾਤ ਦੀ ਚੁੱਪ ਤੇ ਹਨੇਰੇ ਨੂੰ ਚੀਰਦੀ ਮਸ਼ੀਨ-ਗਨ ਦੇ ਚਾਂਗਰਨ ਦੀ ਅਵਾਜ਼ ਸੁਣਾਈ ਦਿੱਤੀ।

ਮੋਰੋਜ਼ਕੇ ਨੇ ਖਿੱਝ ਕੇ ਆਪਣਾ ਸਿਰ ਹਿਲਾਇਆ, ਤੇ ਵਾਰੀਆ ਦੇ ਪਿੱਛੇ ਪਿੱਛੇ ਪੌੜੀਆਂ ਉਤਰਿਆ। ਮੀਂਹ ਵਰ੍ਹਨਾ ਬੰਦ ਹੋ ਗਿਆ ਸੀ, ਪਰ ਹਵਾ ਬਹੁਤੀ ਤੇਜ਼ ਹੋ ਗਈ ਸੀ; ਕਿਤੇ ਇੱਕ ਭਿਤ ਠਾਹ ਠਾਹ ਪਿਆ ਵਜਦਾ ਸੀ ਤੇ ਹਨੇਰੇ ਵਿੱਚ ਗਿੱਲੇ ਤੇ ਪੀਲੇ ਪੱਤੇ ਪਏ ਘੂਕਰਦੇ ਸਨ। ਹਨੇਰੇ ਵਿੱਚ ਬੱਤੀਆਂ ਵਿਖਾਈ ਦਿੱਤੀਆਂ। ਦੁਬੋਵ ਦੇ ਸੰਤਰੀ ਬਾਰੀਆਂ ਖੜਕਾਉਂਦੇ ਉੱਚੀ ਉੱਚੀ ਬੋਲਦੇ ਸੜਕਾਂ ’ਤੇ ਭੱਜੇ ਜਾਂਦੇ ਸਨ।

ਇਹਨਾਂ ਬਹੁਤ ਸਾਰੇ ਮਿੰਟਾਂ ਵਿੱਚ ਮੋਰੋਜ਼ਕਾ ਢਾਰੇ ਵਿੱਚ ਗਿਆ ਤੇ ਆਪਣਾ ਘੋੜਾ ਬਾਹਰ ਕੱਢ ਲਿਆਇਆ, ਉਹਨੇ ਬੀਤੇ ਦਿਨ ਦੀਆਂ ਘਟਨਾਵਾਂ ਨੂੰ ਮੁੜ ਜੀਵਿਆ। ਜਦ ਉਹਨੇ ਮੋਏ ਤੇ ਪਥਰਾਈਆਂ ਅੱਖਾਂ ਵਾਲ਼ੇ ਮਿਸ਼ਕੇ ਨੂੰ ਤੱਕਿਆ ਤਾਂ ਉਹਦਾ ਦਿਲ ਸੁੰਗੜ ਗਿਆ, ਤੇ ਉਹਨੇ ਕਰਾਹਤ ਤੇ ਘਿਰਣਾ ਨਾਲ਼ ਪਿਛਲੀ ਰਾਤ ਦੇ ਆਪਣੇ ਘਿਣਾਉਣੇ ਵਤੀਰੇ ਦਾ ਚੇਤਾ ਕੀਤਾ; ਉਹ ਸ਼ਰਾਬ ਵਿੱਚ ਗੁੱਟ ਸੜਕਾਂ ’ਤੇ ਪਿਆ ਲੜਖੜਾਂਦਾ ਤੇ ਡਿਗਦਾ ਢਹਿੰਦਾ ਫਿਰਿਆ ਸੀ, ਤੇ ਹਾਰੀ ਸਾਰੀ ਨੇ ਉਹਨੂੰ —ਇੱਕ ਨਸ਼ਿਆਏ ਹੋਏ ਛਾਪੇਮਾਰ ਨੂੰ—ਤੱਕਿਆ ਤੇ ਪਿੰਡ ਦੇ ਇੱਕ ਸਿਰੇ ਤੋਂ ਦੂਜੇ ਤੱਕ ਗੰਦੇ ਗੀਤ ਗਾਉਂਦਿਆਂ ਸੁਣਿਆਂ ਸੀ। ਮਿਤਚੀਕ, ਉਹਦਾ ਦੁਸ਼ਮਣ ਉਹਦੇ ਕੋਲ ਆਇਆ ਸੀ; ਉਹਨਾਂ ਪੁਰਾਣੇ ਲੰਗੋਟੀਏ ਯਾਰਾਂ ਵਾਂਗ ਇਕੱਠਿਆਂ ਸ਼ਰਾਬ ਦੇ ਦੌਰ ਚਲਾਏ ਸਨ, ਤੇ ਉਹਨੇ, ਮੋਰੋਜ਼ਕੇ ਨੇ, ਸਹੁੰ ਚੁੱਕ ਕੇ ਆਖਿਆ ਸੀ ਕਿ ਉਹ ਮਿਤਚੀਕ ਨੂੰ ਪਿਆਰ ਕਰਦਾ ਸੀ ਤੇ ਉਸ ਤੋਂ ਮਾਫ਼ੀ ਮੰਗੀ ਸੀ। ਕਿਉਂ ? ਕਾਹਦੇ ਲਈ ?... ਹੁਣ ਉਹਨੂੰ ਆਪਣੇ ਵਤੀਰੇ ਦੇ ਉੱਕਾ ਕੁਸੱਤ ਦਾ ਗਿਆਨ ਹੋ ਗਿਆ। ਲੇਵਿਨਸਨ ਕੀ ਆਖੇਗਾ ? ਤੇ ਏਸ ਵਤੀਰੇ ਪਿਛੋਂ ਕੀ ਉਹ ਸੱਚੀਂ ਮੁਚੀਂ ਗਨਚਾਰੇਨਕੇ ਨੂੰ ਆਪਣਾ ਮੂੰਹ ਵਿਖਾ ਸਕੇਗਾ ?

ਉਹਦੇ ਬਹੁਤੇ ਸਾਥੀ ਘੋੜੇ ਪੀੜ ਰਹੇ ਸਨ ਤੇ ਕਈ ਤਾਂ ਪਹਿਲਾਂ ਹੀ ਉਹਨਾਂ ਨੂੰ ਦਰਵਾਜ਼ਿਓਂ ਬਾਹਰ ਲਿਜਾ ਰਹੇ ਸਨ, ਪਰ ਉਹਦਾ ਹਰ ਪਾਸਿਓਂ ਮੰਦਾ ਹਾਲ ਸੀ; ਕਾਠੀ ਦੀ ਵੱਧਰੀ ਨਹੀਂ ਸੀ ਲੱਭਦੀ ਤੇ ਆਪਣੀ ਰਫ਼ਲ ਉਹ ਗਨਚਾਰੇਨਕੇ ਦੇ ਟਿਕਾਣੇ ’ਤੇ ਛੱਡ ਆਇਆ ਸੀ।

“ਤਿਮੋਫ਼ੇਈ, ਮੇਰੇ ਯਾਰ, ਰਤਾ ਮਦਦ ਤੇ ਕਰ!” ਉਹਨੇ ਦੁਬੋਵ ਨੂੰ ਤੱਕਣ ਸਾਰ ਜਿਹੜਾ ਵਿਹੜੇ ਵਿੱਚ ਨੱਠਾ ਭੱਜਾ ਫਿਰਦਾ ਸੀ, ਅਥਰਾਈ ਤੇ ਤਰਸਵਾਨ ਅਵਾਜ਼ ਵਿੱਚ ਕਿਹਾ। “ਵਾਧੂ ਵਧਰੀ ਦੇ ਦੇ—ਮੈਨੂੰ ਪਤੈ ਤੇਰੇ ਕੋਲ ਹੈ ਵੇ।”

“ਕੀ ਆਖਿਆ ?” ਦੁਬੋਵ ਗੱਜਿਆ। “ਤੇ ਏਨਾਂ ਸਮਾਂ ਤੂੰ ਕੀ ਸੋਚਦਾ ਰਿਹੈਂ ?”

ਉਹਨੇ ਡਾਢੀ ਫਿਟਕਾਰ ਪਾਈ ਤੇ ਘੋੜਿਆਂ ਨੂੰ ਏਨੀ ਬੇਤਰਸੀ ਨਾਲ਼ ਖਿੱਚਦਿਆਂ ਕਿ ਉਹ ਸੁਖੜ ਖਲੋ ਗਏ, ਉਹ ਵੱਧਰੀ ਲੈਣ ਲਈ ਆਪਣੇ ਘੋੜੇ ਵੱਲ ਧਾ ਕੇ ਗਿਆ। "ਆਹ ਲੈ!" ਉਹਨੇ, ਬਿੰਦ ਕੁ ਪਿਛੋਂ, ਮੋਰੋਜ਼ਕੇ ਵਲ ਪਰਤਦਿਆਂ, ਰੋਹ ਵਿੱਚ ਆਖਿਆ, ਤੇ ਚਾਣਚੱਕ ਆਪਣੇ ਪੂਰੇ ਜ਼ੋਰ ਨਾਲ਼ ਉਹਨੇ ਵਧਰੀ ਮੋਰੋਜ਼ਕੇ ਦੀ ਪਿੱਠ 'ਤੇ ਦੇ ਮਾਰੀ।

"ਬੇਸ਼ੱਕ, ਉਹ ਹੁਣ ਮੈਨੂੰ ਮਾਰ ਸਕਦੈ—ਮੈਂ ਇਸੇ ਯੋਗ ਹਾਂ," ਮੋਰੋਜ਼ਕੇ ਨੇ ਖ਼ਿਆਲ ਕੀਤਾ, ਤੇ ਰੋਸ ਵਜੋਂ ਇੱਕ ਲਫ਼ਜ਼ ਤੱਕ ਨਾ ਬੋਲਿਆ; ਉਹਨੇ ਤਾਂ ਸਗੋਂ ਪੀੜ ਵੀ ਮਹਿਸੂਸ ਨਾ ਕੀਤੀ। ਪਰ ਉਹਦੇ ਲਈ ਸਾਰੀ ਦੀ ਸਾਰੀ ਦੁਨੀਆਂ ਸਗੋਂ ਹੋਰ ਵੀ ਹਨੇਰੀ ਹੋ ਗਈ। ਤੇ ਹਨੇਰੇ ਵਿੱਚ ਚੱਲੀਆਂ ਗੋਲੀਆਂ, ਖ਼ੁਦ ਹਨੇਰਾ, ਪਿੰਡ ਦੇ ਬਾਹਰਵਾਰ ਉਹਨੂੰ ਉਡੀਕਦੀ ਹੋਣੀ—ਇਹ ਸਭ ਕੁੱਝ ਉਹਨੂੰ ਆਪਣੀ ਜ਼ਿੰਦਗੀ ਵਿੱਚ ਕੀਤੇ ਪਾਪਾਂ ਦੀ ਹੱਕੀ ਸਜ਼ਾ ਜਾਪਦੀ ਸੀ।

ਜਿਚਰ ਪਲਟਣ ਇਕੱਠੀ ਹੋ ਰਹੀ ਸੀ, ਫ਼ਾਇਰਿੰਗ ਅੱਧ-ਚੱਕਰ ਵਿੱਚ ਫੈਲ ਗਈ ਜਿਹੜਾ ਦਰਿਆ ਤੱਕ ਜਾਂਦਾ ਸੀ; ਬੰਬ ਪਿੰਡ ਵਿੱਚ ਫਟ ਰਹੇ ਤੇ ਅਸਮਾਨ ਵਿੱਚ ਸਪ-ਵਲੇਵੇਂ ਖਾਂਦੇ ਬਲ ਰਹੇ ਸਨ।

ਬਾਕਲਾਨਵ, ਜੀਹਨੇ ਆਪਣਾ ਓਵਰਕੋਟ ਕੱਸ ਕੇ ਪੇਟੀ ਨਾਲ਼ ਬੰਨ੍ਹਿਆਂ ਹੋਇਆ ਸੀ, ਆਪਣਾ ਪਸਤੌਲ ਫੜੀ ਦਰਵਾਜ਼ੇ 'ਤੇ ਦੌੜ ਕੇ ਗਿਆ ਤੇ ਚੀਕ ਕੇ ਬੋਲਿਆ, "ਘੋੜਿਆਂ ਤੋਂ ਲਹਿ ਪੌ! ਇੱਕੋ ਸਫ਼ ਵਿੱਚ ਖੜੇ ਹੋ ਜਾਓ! ਵੀਹ ਬੰਦੇ ਘੋੜਿਆਂ ਕੋਲ ਰਹਿਣ ਦਿਓ!" ਉਹਨੇ ਕੁੱਝ ਮਿੰਟਾਂ ਪਿਛੋਂ ਉੱਚੀ ਸਾਰੀ ਕਿਹਾ ਤੇ ਹਨੇਰੇ ਵਿੱਚ ਨੱਠ ਗਿਆ। ਜਵਾਨਾਂ ਦੀ ਪਾਲ, ਆਪਣੇ ਓਵਰਕੋਟਾਂ ਨੂੰ ਹੁੱਕ ਲਾਉਂਦਿਆਂ, ਤੇ ਆਪਣੀਆਂ ਸਿੱਕੇ ਬਰੂਦ ਦੀਆਂ ਥੈਲੀਆਂ ਖੋਹਲਦਿਆਂ, ਉਹਦੇ ਮਗਰ ਮਗਰ ਦੌੜ ਗਈ।

ਸੜਕ 'ਤੇ ਉਹਨਾਂ ਨੂੰ ਨੱਠੇ ਜਾਂਦੇ ਸੰਤਰੀ ਮਿਲੇ।

"ਪੂਰੀ ਦੀ ਪੂਰੀ ਫ਼ੌਜ ਉਹਨਾਂ ਦੀ ਤਾਂ!" ਉਹ, ਘਬਰਾਹਟ ਵਿੱਚ ਆਪਣੇ ਹੱਥ ਹਿਲਾਉਂਦਿਆਂ, ਹੌਂਕ ਰਹੇ ਸਨ।

ਤੋਪਾਂ ਗਰਜ ਰਹੀਆਂ ਸਨ; ਗੋਲੇ ਪਿੰਡ ਵਿਚਾਲੇ ਡਿੱਗ ਰਹੇ ਸਨ, ਜਿਹੜੇ ਬਿੰਦ ਭਰ ਲਈ ਅਸਮਾਨ ਦੇ ਇੱਕ ਹਿੱਸੇ, ਗਿਰਜੇ ਦੇ ਕਲਸ ਤੇ ਪਾਦਰੀ ਦੇ ਤ੍ਰੇਲ ਨਾਲ਼ ਲਿਸ਼ ਲਿਸ਼ ਕਰਦੇ ਬਾਗ਼ ਨੂੰ ਰੁਸ਼ਨਾ ਦੇਂਦੇ। ਫੇਰ ਅਸਮਾਨ ਹੋਰ ਵੀ ਹਨੇਰਾ ਹਨੇਰਾ ਦਿਸਣ ਲੱਗਦਾ। ਗੋਲੇ ਥੋੜੇ ਥੋੜੇ, ਬਕਾਇਦਾ ਵਕਫ਼ਿਆਂ 'ਤੇ ਵਰ੍ਹ ਰਹੇ ਸਨ। ਪਿੰਡ ਦੇ ਸਿਰੇ 'ਤੇ ਕਿਤੇ ਭਾਂਬੜ ਮਚਿਆ: ਸੌ-ਵਿਸਵੇ ਕਿਸੇ ਗਹਾੜੇ ਜਾਂ ਮਕਾਨ ਨੂੰ ਅੱਗ ਲੱਗੀ ਹੋਵੇਗੀ।

ਕੰਪਨੀ ਪੂਰੇ ਦੇ ਪੂਰੇ ਪਿੰਡ ਵਿੱਚ ਖਿਲਰੀ ਹੋਈ ਸੀ। ਲੇਵਿਨਸਨ ਦੇ ਉਹਨੂੰ ਇਕੱਠਿਆਂ ਕਰਨ ਤੇ ਤਰਤੀਬ ਦੇਣ ਤੱਕ ਬਾਕਲਾਨਵ ਨੇ ਦੁਸ਼ਮਣ ਨੂੰ ਠਲ੍ਹ ਪਾਈ ਰੱਖਣੀ ਸੀ। ਪਰ ਹੁਣ ਵੇਲਾ ਨਹੀਂ ਸੀ ਰਿਹਾ: ਬਾਕਲਾਨਵ ਦੇ ਪਲਟਣ ਨੂੰ ਪਿੰਡ ਦੀ ਸ਼ਾਮਲਾਟ ਵਿੱਚ ਲਿਜਾਣ ਤੋਂ ਪਹਿਲਾਂ ਹੀ, ਉਹਨੇ, ਫਟ ਰਹੇ ਬੰਬਾਂ ਦੇ ਚਾਨਣ ਵਿੱਚ, ਦੁਸ਼ਮਣ ਦੀਆਂ ਲਾਈਨਾਂ ਨੂੰ ਆਪਣੇ ਵਲ ਦੌੜਦਿਆਂ ਤੱਕਿਆ। ਫ਼ਾਇਰਿੰਗ ਦੇ ਰੁਖ਼ ਤੋਂ ਤੇ ਗੋਲੀਆਂ ਦੀ ਅਵਾਜ਼ ਤੋਂ ਉਹਨੇ ਅੰਦਾਜ਼ਾ ਲਾਇਆ ਕਿ ਦੁਸ਼ਮਣ ਉਹਨਾਂ ਨੂੰ ਦਰਿਆ ਵਲੋਂ, ਖੱਬੇ ਪਾਸਿਓਂ ਘੇਰਾ ਘੱਤ ਰਿਹਾ

ਹੈ, ਤੇ ਉਹ ਸੌ-ਵਿਸਵੇ ਕਿਸੇ ਵੀ ਘੜੀ ਉਧਰੋਂ ਪਿੰਡ ਵਿੱਚ ਦਾਖ਼ਲ ਹੋ ਸਕਦਾ ਹੈ।

ਪਲਟਨ ਨੇ ਛੋਟੀਆਂ ਛੋਟੀਆਂ ਟੋਲੀਆਂ ਵਿੱਚ ਗਲੀਆਂ ਇਹਾਤਿਆਂ ਤੇ ਬਾਗਾਂ ਵਿੱਚ ਵਿੰਗੇ ਟੇਡੇ ਦੌੜਦਿਆਂ, ਸੱਜੇ ਪਾਸੇ ਆਡੇ ਦਾਅ ਪਿਛਾਂਹ ਹਟਦਿਆਂ ਜਵਾਬ ਵਿੱਚ ਗੋਲੀ ਚਲਾਉਣੀ ਸ਼ੁਰੂ ਕੀਤੀ। ਬਾਕਲਾਨਵ ਨੇ ਦਰਿਆ ਲਾਗੇ ਫ਼ਾਇਰਿੰਗ ਸੁਣੀ; ਇਹ ਕੇਂਦਰ ਵਲ ਹੋ ਗਈ ਸੀ; ਸਾਫ਼ ਸੀ ਕਿ ਛੇਤੀ ਹੀ ਸਾਰੇ ਦੇ ਸਾਰੇ ਪਿੰਡ ’ਤੇ ਦੁਸ਼ਮਣ ਦਾ ਕਬਜ਼ਾ ਹੋ ਜਾਵੇਗਾ। ਅਚਣਚੇਤ ਦੁਸ਼ਮਣ ਦੇ ਘੁੜ-ਸੁਆਰ ਭਿਆਨਕ ਚਾਂਘਰਾਂ ਮਾਰਦੇ ਵੱਡੀ ਸੜਕ ਉੱਤੇ ਤੇਜ਼ੀ ਨਾਲ਼ ਅਗਾਂਹ ਲੰਘ ਗਏ; ਸੜਕ ਦੇ ਹੇਠਾਂ ਵੱਲ ਬੰਦਿਆਂ ਤੇ ਘੋੜਿਆਂ ਦਾ ਅਨੇਕ-ਸਿਰਾ ਕਾਲਾ ਤੇ ਗੜ੍ਹਕਦਾ ਲਾਵਾ ਆ ਗਿਆ।

ਦੁਸ਼ਮਣ ਨੂੰ ਰੋਕਣ ਦਾ ਜਤਨ ਨਾ ਕਰਦਿਆਂ, ਬਕਲਾਨਵ ਤੇ ਉਹਦੀ ਪਲਟਨ, ਜਿਸ ਦੇ ਦਸ ਬੰਦੇ ਸ਼ਹੀਦ ਹੋ ਚੁੱਕੇ ਸਨ, ਜੰਗਲ ਦੇ ਰੁਖ਼ ਉਸ ਹਿੱਸੇ ਵਲ ਉਠ ਨੱਠੀ ਜਿਸ ’ਤੇ ਅਜੇ ਦੁਸ਼ਮਣ ਦਾ ਕਬਜ਼ਾ ਨਹੀਂ ਸੀ ਹੋਇਆ। ਤੇ ਲੱਗਭਗ ਕਿ ਖੱਡ ਦੇ ਸਿਰੇ ’ਤੇ, ਜਿੱਥੇ ਮਕਾਨਾਂ ਦੀ ਆਖ਼ਰੀ ਲੰਙ ਸੀ, ਉਹ ਲੇਵਿਨਸਨ ਦੀ ਸਰਦਾਰੀ ਹੇਠ ਕੰਪਨੀ ਨੂੰ ਜਾ ਮਿਲੇ ਜਿਹੜਾ ਉਹਨਾਂ ਨੂੰ ਪਿਆ ਉਡੀਕਦਾ ਸੀ। ਕੰਪਨੀ ਦੀਆਂ ਸਫ਼ਾਂ ਵਿੱਚ ਸਾਫ਼ ਨਜ਼ਰ ਪਿਆ ਆਉਂਦਾ ਸੀ, ਜਵਾਨਾਂ ਦੀ ਗਿਣਤੀ ਘੱਟ ਗਈ ਸੀ।

“ਆ ਗਏ ਉਹ!” ਲੇਵਿਨਸਨ ਨੇ ਸੁਖ ਦਾ ਸਾਹ ਲਿਆ। “ਝਟ-ਪਟ ਘੋੜਿਆਂ ’ਤੇ ਚੜ੍ਹ ਜਾਓ!”

ਉਹ ਘੋੜਿਆਂ ’ਤੇ ਚੜ੍ਹ ਗਏ ਅਤੇ ਵੱਗ-ਤੋੜ ਰਫ਼ਤਾਰ ਨਾ ਜੰਗਲ ਵਲ ਉੱਡੇ, ਜਿਹੜਾ ਨਿਵਾਣ ਦੇ ਹਨੇਰੇ ਵਿੱਚ ਵੱਡਾ ਵੱਡਾ ਦਿਸਦਾ ਸੀ। ਦੁਸ਼ਮਣ ਨੇ ਉਹਨਾਂ ਨੂੰ ਵੇਖ ਲਿਆ; ਨੱਠੇ ਜਾਂਦਿਆਂ ਮਗਰ ਮਸ਼ੀਨ-ਗੱਨਾਂ ਤੋਂ ਗੋਲੀ ਵਰ੍ਹਾਈ, ਤੇ ਉਹਨਾਂ ਦੇ ਸਿਰਾਂ ’ਤੇ ਹਨੇਰੇ ਵਿੱਚ ਸਿੱਕੇ ਹਾਰ ਬੜ-ਮੱਖੀਆਂ ਭਿਣ-ਭਿਣ ਕਰ ਰਹੀਆਂ ਸਨ। ਕੰਬਦੇ, ਸਪ-ਵਲੇਵੇਂ ਖਾਂਦੇ ਬਲਦੇ ਬੰਬਾਂ ਨੇ ਮੁੜ ਅਸਮਾਨ ਰੁਸ਼ਨਾ ਦਿੱਤਾ। ਉਹ ਆਪਣੀਆਂ ਅਗਨ-ਪੂਛਾਂ ਫੈਲਾਂਦੇ ਉਪਰੋਂ ਟੁੱਭੀ ਮਾਰਦੇ, ਤੇ ਉੱਚੀ ਸ਼ੂਕਰ ਨਾਲ਼ ਘੋੜਿਆਂ ਦੇ ਪੈਰਾਂ ਕੋਲ ਜ਼ਿਮੀਂ ਵਿੱਚ ਧਸ ਜਾਂਦੇ। ਘੋੜੇ ਆਪਣੇ ਗ਼ਰਮ, ਲਹੂ-ਲੁਹਾਣੇ ਮੂੰਹ ਖੋਲ੍ਹਦੇ ਤੇ ਤੀਵੀਆਂ ਵਾਂਗ ਚੀਕਾਂ ਮਾਰਦੇ ਉਛਲ ਕੇ ਪਰ੍ਹਾਂ ਹੋ ਜਾਂਦੇ। ਕੰਪਨੀ ਤੜਫਦੀਆਂ ਲੁਛਦੀਆਂ ਜਿੰਦਾਂ ਨੂੰ ਆਪਣੇ ਪਿਛੇ ਛੱਡਦਿਆਂ ਮੁੜ ਇਕੱਠੀ ਹੋ ਗਈ।

ਪਿਛਾਂਹ ਪਰਤ ਕੇ ਤਕਦਿਆਂ, ਲੇਵਿਨਸਨ ਨੇ ਪਿੰਡ ਉੱਤੇ ਇੱਕ ਬੜਾ ਵੱਡਾ ਭਾਂਬੜ ਉਠਦਾ ਵੇਖਿਆ—ਬਹੁਤ ਸਾਰੇ ਘਰਾਂ ਨੂੰ ਅੱਗ ਲੱਗੀ ਹੋਈ ਸੀ। ਏਸ ਚੁੰਧਿਆਵੇਂ ਪਿਛੋਕੜ ਵਿੱਚ ਜੁਸ਼ੀਲੀਆਂ ਸ਼ਕਲਾਂ ਇਕੱਲੀਆਂ ਇਕੱਲੀਆਂ ਜਾਂ ਟੋਲੀਆਂ ਵਿੱਚ ਇਧਰ ਉਧਰ ਗੋਲੀਆਂ ਪਈਆਂ ਚਲਾਂਦੀਆਂ ਸਨ।

ਸਤਾਸ਼ਿਨਸਕੀ ਜਿਹੜਾ ਲੇਵਿਨਸਨ ਨੇ ਨਾਲ਼ ਨਾਲ਼ ਘੋੜੇ ਨੂੰ ਸਰਪਟ ਦੁੜਾਈ ਜਾ ਰਿਹਾ ਸੀ, ਚਾਣਚੱਕ ਹੇਠਾਂ ਡਿੱਗ ਪਿਆ, ਤੇ ਕੁੱਝ ਸਕਿੰਟ ਉਹ ਜ਼ਿਮੀਂ ’ਤੇ ਘਸੜੀਂਦਾ ਰਿਹਾ, ਉਹਦਾ ਇੱਕ ਪੈਰ ਰਕਾਬ ਵਿੱਚ ਫਸਿਆ ਹੋਇਆ ਸੀ। ਫੇਰ ਉਹਦਾ ਪੈਰ ਰਕਾਬ ਵਿੱਚੋਂ

ਨਿਕਲ ਗਿਆ, ਤੇ ਘੋੜਾ ਇਕੱਲਾ ਹੀ ਸਰਪਟ ਦੌੜ ਗਿਆ, ਤੇ ਸਾਰੀ ਦੀ ਸਾਰੀ ਕੰਪਨੀ ਲਾਸ਼ ਨੂੰ ਲਤਾੜਨ ਦਾ ਹੌਂਸਲਾ ਨਾ ਕਰਦਿਆਂ ਏਸ ਥਾਂ ਤੋਂ ਦੂਰ ਰਹਿਣ ਲਈ ਘੁੰਮ ਕੇ ਅੱਗੇ ਨਿਕਲ ਗਈ।

"ਲੇਵਿਨਸਨ, ਔਹ ਵੇਖ!" ਬਾਕਲਾਨਵ ਨੇ ਘਬਰਾਹਟ ਵਿੱਚ ਚੀਕ ਕੇ ਕਿਹਾ, ਤੇ ਸੱਜੇ ਪਾਸੇ ਇਸ਼ਾਰਾ ਕੀਤਾ।

ਕੰਪਨੀ ਖੱਡ ਦੇ ਥੱਲੇ ਲਹਿ ਚੁੱਕੀ ਸੀ ਤੇ ਉਹ ਤੇਜ਼ੀ ਨਾਲ਼ ਜੰਗਲ ਕੋਲ ਅੱਪੜ ਰਹੇ ਸਨ। ਉੱਪਰ, ਕਾਲੇ ਖੇਤ ਤੇ ਅਸਮਾਨ ਦੀ ਲੀਕ ਟਪਦਿਆਂ, ਦੁਸ਼ਮਣ ਦੇ ਘੁੜ-ਸਵਾਰ ਉਹਨਾਂ ਦਾ ਰਾਹ ਰੋਕਣ ਲਈ ਦੌੜੇ ਜਾ ਰਹੇ ਸਨ। ਘੋੜੇ, ਉਹਨਾਂ ਦੀਆਂ ਕਾਲੀਆਂ ਗਰਦਨਾਂ ਲਮਕੀਆਂ ਹੋਈਆਂ, ਸਵਾਰ ਉਹਨਾਂ ਦੀਆਂ ਗਰਦਨਾਂ ਨਾਲ਼ ਲੱਗੇ ਹੋਏ, ਅਸਮਾਨ ਦੀ ਵਧੇਰੇ ਉਜਲੀ ਪਿਛੋਕੜ ਵਿੱਚ ਬਿੰਦ ਕੁ ਲਈ ਦਿਸੇ, ਤੇ ਲਗ ਭਗ ਓਸੇ ਘੜੀ ਉਹ ਖੱਡ ਦੀ ਢਲਵਾਣ 'ਤੇ ਲਹਿੰਦਿਆਂ ਹਨੇਰੇ ਵਿੱਚ ਲੋਪ ਹੋ ਗਏ।

"ਤੇਜ਼! ਹੋਰ ਤੇਜ਼!" ਲੇਵਿਨਸਨ ਲਗਾਤਾਰ ਪਿਛਾਂਹ ਤਕਦਿਆਂ ਤੇ ਆਪਣੇ ਘੋੜੇ ਨੂੰ ਅੱਡੀ ਮਾਰਦਿਆਂ ਉੱਚੀ ਉੱਚੀ ਕਹਿ ਰਿਹਾ ਸੀ।

ਅਖ਼ੀਰ ਉਹ ਜੰਗਲ ਦੇ ਸਿਰੇ 'ਤੇ ਅੱਪੜੇ ਤੇ ਆਪਣੇ ਘੋੜਿਆਂ ਤੋਂ ਲੱਥੇ। ਬਾਕਲਾਨਵ ਪਸਪਾਈ ਦੀ ਓਟ ਵਜੋਂ ਦੁਬੋਵ ਦੀ ਪਲਟਨ ਦੇ ਨਾਲ਼ ਉੱਥੇ ਹੀ ਰਿਹਾ; ਕੰਪਨੀ ਦੇ ਬਾਕੀ ਜਵਾਨ ਆਪਣੇ ਘੋੜਿਆਂ ਨੂੰ ਵਾਗਾਂ ਤੋਂ ਫੜ ਖਿਚਦੇ ਜੰਗਲ ਵਿੱਚ ਹੋਰ ਅੱਗੇ ਅੱਪੜ ਗਏ।

ਜੰਗਲ ਵਿੱਚ ਚੁੱਪ ਤੇ ਸ਼ਾਂਤੀ ਵਰਤ ਰਹੀ ਸੀ। ਮਸ਼ੀਨ ਗੰਨਾਂ ਦੀ ਤਿੜ ਤਿੜ, ਬੰਦੂਕਾਂ ਦੀ ਠੂਹ ਠਾਹ ਤੇ ਤੋਪਾਂ ਦੀਆਂ ਸ਼ਕਲਾਂ ਪਿਛਾਂਹ ਰਹਿ ਗਈਆਂ ਸਨ, ਤੇ ਇੰਜ ਜਾਪਣ ਲੱਗ ਪਿਆ ਸੀ ਜਿਵੇਂ ਉਹ ਓਪਰੀਆਂ ਅਵਾਜ਼ਾਂ ਜੰਗਲ ਦੀ ਸ਼ਾਂਤੀ ਨੂੰ ਭੰਗ ਨਹੀਂ ਕਰ ਸਕਣਗੀਆਂ। ਕਦੇ ਕਦੇ ਉਹਨਾਂ ਨੂੰ ਤੋਪ ਦਾ ਗੋਲਾ ਫਟਣ ਦੀ ਅਵਾਜ਼ ਸੁਣਾਈ ਦਿੰਦੀ, ਜਿਹੜਾ ਜੰਗਲ ਵਿੱਚ ਰੁਖਾਂ ਦੇ ਟੋਟੇ ਟੋਟੇ ਕਰ ਦਿੰਦਾ। ਕਿਤੇ-ਕਿਤੇ ਭਾਂਬੜ ਦੀ ਰੌਸ਼ਨੀ, ਝਾੜਾਂ ਵਿੱਚ ਲੰਘਦਿਆਂ, ਜ਼ਿਮੀਂ ਤੇ ਦਰਖ਼ਤਾਂ ਦੇ ਉੱਤੇ ਪੱਤਿਆਂ ਦੇ ਮਨਹੂਸ ਕਸੈਲੇ ਅਕਸ ਸੁੱਟਦੀ ਜਿਹੜੇ ਸਿਰਿਆਂ ਤੋਂ ਕਾਲ਼ੇ ਕਾਲ਼ੇ ਹੁੰਦੇ, ਤੇ ਰੁਖਾਂ 'ਤੇ ਚੜ੍ਹੀ ਸਿਲ੍ਹੀ ਕਾਹੀ ਲਹੂ ਵਿੱਚ ਗੜੁੱਚ ਦਿਸਦੀ।

ਲੇਵਿਨਸਨ ਨੇ ਆਪਣਾ ਘੋੜਾ ਯੇਫ਼ਿਮਕਾ ਨੂੰ ਫੜਾਇਆ ਤੇ ਕੁਬਰਾਕ ਨੂੰ ਇਹ ਦਸ ਕੇ ਕਿ ਕਿਹੜੇ ਪਾਸੇ ਜਾਣਾ ਹੈ, ਅਗਵਾਈ ਸੌਂਪ ਦਿੱਤੀ (ਉਹਨੇ ਉਚੇਚਾ ਪਾਸਾ ਇਸੇ ਲਈ ਚੁਣਿਆਂ ਕਿਉਂ ਜੁ ਉਸ ਤੋਂ ਖ਼ਾਸ ਹੁਕਮਾਂ ਦੀ ਆਸ ਸੀ), ਤੇ ਆਪ ਉਹ ਬੰਦਿਆਂ ਦੀ ਜਿਹੜੇ ਬਚ ਰਹੇ ਸਨ, ਗਿਣਤੀ ਕਰਨ ਲਈ ਇੱਕ ਪਾਸੇ ਖਲੋ ਗਿਆ।

ਉਹ ਉਹਦੇ ਲਾਗਿਓਂ ਲੰਘਦੇ ਗਏ, ਇਹ ਆਦਮੀ—ਗੜੁੱਚ, ਚੂਰ-ਚੂਰ ਤੇ ਰੋਹ ਵਿੱਚ, ਆਪਣੇ ਗੋਡਿਆਂ ਨੂੰ ਕਰੜਾ ਕੇ ਮੋੜਦੇ ਤੇ ਹਨੇਰੇ ਵਿੱਚ ਝਾਕਦੇ। ਪਾਣੀ ਉਹਨਾਂ ਦੇ ਪੈਰਾਂ ਹੇਠ ਛਰਬਲ-ਛਰਬਲ ਕਰਦਾ ਸੀ; ਕਈ ਵਾਰ ਤਾਂ ਘੋੜੇ ਜੰਗਲ ਦੀ ਖੋਭੇ ਵਾਲ਼ੀ ਜ਼ਿਮੀਂ ਵਿੱਚ ਆਪਣੇ ਢਿੱਡਾਂ ਤੱਕ ਧਸ ਜਾਂਦੇ।

ਦੁਬੋਵ ਦੀ ਪਲਟਨ ਦੇ ਰਾਹ-ਦਿਖਾਵਿਆਂ ਲਈ ਤਾਂ ਖ਼ਾਸ ਮੁਸ਼ਕਲ ਬਣੀ ਹੋਈ ਸੀ। ਹਰ ਇੱਕ ਕੋਲ ਤਿੰਨ ਤਿੰਨ ਘੋੜੇ ਸਨ; ਸਿਰਫ਼ ਵਾਰੀਆ ਕੋਲ ਹੀ ਦੋ ਸਨ—ਉਹਦਾ ਆਪਣਾ ਤੇ ਮੋਰੋਜ਼ਕੇ ਦਾ। ਤੇ ਇਸ ਤਾਇਗਾ ਵਿੱਚ ਦੀ ਥੱਕੇ-ਟੁੱਟੇ ਬੰਦਿਆਂ ਦੀ ਏਸ ਸਫ਼ ਦੇ ਪਿਛੇ ਪਿਛੇ ਇੱਕ ਚਿੱਕੜ-ਭਰਿਆ, ਵਿੰਗ-ਤੜਿੰਗਾ, ਬੋਦਾਰ ਪਹਿਆ ਵਿਛਿਆ ਹੋਇਆ ਸੀ—ਜਿਵੇਂ ਕੋਈ ਚਿੱਕੜ-ਭਰੀ ਤੇ ਬਦਬੋ ਛਡਦੀ ਸਰਾਲ ਹੋਵੇ।

ਲੇਵਿਨਸਨ, ਕਦੇ ਇੱਕ ਪੈਰ 'ਤੇ, ਕਦੇ ਦੂਜੇ 'ਤੇ ਲੰਙਾਂਦਾ ਸਭ ਤੋਂ ਅਖ਼ੀਰ ਤੇ ਸੀ। ਚਾਣਚੱਕ ਕੰਪਨੀ ਖਲੋ ਗਈ।

"ਕੀ ਗੱਲ ਐ?" ਉਹਨੇ ਪੁਛਿਆ।

"ਮੈਨੂੰ ਨਹੀਂ ਪਤਾ," ਇੱਕ ਛਾਪੇਮਾਰ ਨੇ ਜਵਾਬ ਦਿੱਤਾ ਜਿਹੜਾ ਉਹਦੇ ਮੂਹਰੇ ਮੂਹਰੇ ਜਾ ਰਿਹਾ ਸੀ। ਇਹ ਮਿਤਚੀਕ ਸੀ।

"ਸਵਾਲ ਅਗਾਂਹ ਅਗਾਂਹ ਤੋਰੀ ਚਲੋ।"

ਸੈਆਂ ਹੀ ਚਿੱਟੇ, ਕੰਬਦੇ ਬੁਲ੍ਹਾਂ ਵਿੱਚੋਂ ਹੁੰਦਿਆਂ ਜਵਾਬ ਛੇਤੀ ਹੀ ਮਿਲ ਗਿਆ।

"ਅੱਗੇ ਇੱਕ ਖੋਭਾ ਆ ਗਿਐ। ਲੰਘਣ ਦਾ ਕੋਈ ਰਾਹ ਨਹੀਂ।"

ਲੇਵਿਨਸਨ, ਆਪਣੀਆਂ ਲੱਤਾਂ ਵਿੱਚ ਛਿੜੀ ਅਚਣਚੇਤੀ ਕੰਬਣੀ ਨਾਲ਼ ਜੂਝਦਿਆਂ, ਕੁਬਰਾਕ ਵਲ ਨੱਠਾ-ਨੱਠਾ ਗਿਆ। ਉਹ ਅਜੇ ਦਰਖ਼ਤਾਂ ਵਿੱਚ ਮਸਾਂ ਹੀ ਅਲੋਪ ਹੋਇਆ ਹੋਵੇਗਾ ਜਦ ਬੰਦਿਆਂ ਦੀ ਸਾਰੀ ਦੀ ਸਾਰੀ ਵਹੀਰ, ਸਭਨੀਂ ਪਾਸੀਂ ਖਿਲਰਦੀ, ਪਿਛਾਂਹ ਵਲ ਉਲਰੀ, ਪਰ ਹਰ ਥਾਂ, ਉਹਨਾਂ ਦਾ ਰਾਹ ਰੋਕਦਾ, ਹਨੇਰਾ ਤੇ ਅਲੰਘ ਖੋਭਾ ਫੈਲਿਆ ਹੋਇਆ ਸੀ। ਇੱਕੋ ਇੱਕ ਰਾਹ ਜਿਹੜਾ ਉਹਨਾਂ ਲਈ ਖੁਲ੍ਹਾ ਸੀ, ਉਹੋ ਸੀ ਜਿਸ ਰਾਹੋਂ ਉਹ ਆਏ ਸਨ, ਤੇ ਜਿਸ ਨੂੰ ਖਾਣ-ਪੁੱਟਾਂ ਦੀ ਪਲਟਣ ਜਿਗਰੇ ਨਾਲ਼ ਬਚਾ ਰਹੀ ਸੀ ਲਗਦੀ; ਇਹ ਤਾਂ ਫ਼ੌਰੀ ਚਿੰਤਾ ਦਾ ਮਾਮਲਾ ਸੀ, ਇਹ ਤਾਂ ਸਗੋਂ ਹੋਰ ਹੋਰ ਨੇੜੇ ਆ ਰਹੀ ਜਾਪਦੀ ਸੀ।

ਛਾਪੇਮਾਰਾਂ ਨੂੰ ਗੁੱਸੇ ਤੇ ਨਿਰਾਸਤਾ ਨੇ ਮੱਲਿਆ ਹੋਇਆ ਸੀ। ਉਹਨਾਂ ਨੇ ਆਪਣੀ ਇਸ ਦੁਰਦਸ਼ਾ ਲਈ ਜ਼ੁਮੇਵਾਰ ਬੰਦੇ ਨੂੰ ਲੱਭਣ ਦਾ ਜਤਨ ਕੀਤਾ: ਇਹ ਨਿਰਸੰਦੇਹ, ਲੇਵਿਨਸਨ ਸੀ। ਜੇ ਇਸ ਘੜੀ ਉਹ ਸੱਭੇ ਉਹਨੂੰ ਤੱਕ ਲੈਂਦੇ ਤਾਂ ਉਹ ਆਪਣੇ ਭੈ ਦੇ ਸਾਰੇ ਦੇ ਸਾਰੇ ਤਾਣ ਨਾਲ਼ ਉਹਦੇ 'ਤੇ ਟੁੱਟ ਪੈਂਦੇ। ਕਿਉਂ ਜੁ ਉਹ ਉਹਨਾਂ ਨੂੰ ਏਥੇ ਲਿਆਇਆ ਸੀ, ਉਹੋ ਇਥੋਂ ਕੱਢਣ ਵਿੱਚ ਉਹਨਾਂ ਦੀ ਅਗਵਾਈ ਕਰੇ!

ਤੇ ਚਾਣਚੱਕ ਉਹ ਉਹਨਾਂ ਵਿਚਕਾਰ, ਘਾਬਰੇ ਹੋਏ ਬੰਦਿਆਂ ਦੇ ਐਨ ਵਿਚਕਾਰ ਆ ਗਿਆ। ਇੱਕ ਹੱਥ ਵਿੱਚ ਉਹਦੇ ਮਸ਼ਾਲ ਸੀ ਜਿਹੜੀ ਉਹਦੇ ਪੀਲੇ ਭੂਕ, ਦਾਹੜੀ ਵਾਲ਼ੇ ਚਿਹਰੇ ਨੂੰ ਲਿਸ਼ਕਾ ਰਹੀ ਸੀ, ਦੰਦ ਪੀਚੇ ਹੋਏ ਸਨ, ਤੇ ਉਹਦੀਆਂ ਗੋਲ ਗੋਲ ਤੇ ਬਲਦੀਆਂ ਮੋਟੀਆਂ ਮੋਟੀਆਂ ਅੱਖਾਂ ਕਾਹਲੀ ਕਾਹਲੀ ਜਣਿਆਂ ਦੇ ਮੂੰਹਾਂ 'ਤੇ ਫਿਰ ਰਹੀਆਂ ਸਨ। ਤੇ ਚੁਗਿਰਦੇ ਦੀ ਚੁੱਪ ਵਿੱਚ, ਜੀਹਨੂੰ ਉਸ ਮਾਰੂ ਖੇਡ ਦੀਆਂ ਅਵਾਜ਼ਾਂ ਹੀ ਤੋੜਦੀਆਂ ਸਨ ਜਿਹੜੀ ਜੰਗ ਦੇ ਸਿਰੇ 'ਤੇ ਖੇਡੀ ਜਾ ਰਹੀ ਸੀ, ਉਹਦੀ ਅਵਾਜ਼—ਘਾਬਰਵੀਂ, ਬਰੀਕ, ਤਿੱਖੀ

ਤੇ ਖਰ੍ਹਵੀ—ਗੂੰਜ ਤੇ ਹਾਰੀ ਸਾਰੀ ਨੂੰ ਸੁਣ ਰਹੀ ਸੀ:

"ਸਫ਼ਾਂ ਨੂੰ ਕੌਣ ਪਿਆ ਤੋੜਦੈ ? ਪਿਛਾਂਹ ਹਟੋ ! ਸਿਰਫ਼ ਕੁੜੀਆਂ ਈ ਘਾਬਰਦੀਆਂ ਦਹਿਲਦੀਆਂ ਨੇ ! ਖ਼ਾਮੋਸ਼ !" ਉਹ ਡਾਢੀ ਤਰ੍ਹਾਂ ਆਪਣੇ ਦੰਦ ਪੀਚਦਿਆਂ ਤੇ ਆਪਣਾ ਪਸਤੌਲ ਕੱਢਦਿਆਂ ਚਾਣਚੱਕ ਚੀਕਿਆ ਤੇ ਰੋਸ ਦੇ ਲਫ਼ਜ਼ ਤੁਰਤ ਹੀ ਬੰਦਿਆਂ ਦੇ ਬੁਲ੍ਹਾਂ 'ਤੇ ਜੰਮ ਗਏ। "ਮੇਰਾ ਹੁਕਮ ਸੁਣੋ ! ਅਸੀਂ ਇਸ ਖੋਭੇ 'ਤੇ ਰਾਹ ਬਣਾਵਾਂਗੇ। ਹੋਰ ਕੋਈ ਚਾਰਾ ਨਹੀਂ। ਬੋਰੀਸੋਵ !" ਇਹ ਤੀਜੀ ਪਲਟਨ ਦਾ ਨਵਾਂ ਕਮਾਂਡਰ ਸੀ। "ਆਪਣੇ ਰਾਹ ਦਿਖਾਵਿਆਂ ਨੂੰ ਏਥੇ ਰਹਿਣ ਦਿਓ ਤੇ ਆਪ ਜਾ ਕੇ ਬਾਕਲਾਨਵ ਦੀ ਮਦਦ ਕਰੋ। ਉਹਨੂੰ ਆਖੋ ਉਹ ਮੇਰੇ ਵਲੋਂ ਵਾਪਸੀ ਦੇ ਹੁਕਮ ਤੱਕ ਠਲ੍ਹ ਪਾਈ ਰੱਖੇ। ਕੁਬਰਾਕ ! ਬਾਕਲਾਨਵ ਨਾਲ਼ ਛੁਹ ਵਿੱਚ ਰਹਿਣ ਲਈ ਤਿੰਨ ਬੰਦਿਆਂ ਦਾ ਜ਼ੁੰਮਾਂ ਲਾ ਦਿਓ। ਸਾਰੇ ਸੁਣੋ ! ਆਪਣੇ ਘੋੜੇ ਬੰਨ੍ਹ ਦਿਓ ! ਦੋ ਜੱਥੇ ਝਾੜੀਆਂ ਕੱਟਣਗੇ। ਆਪਣੀਆਂ ਸਫ਼ਾਂ ਨੂੰ ਅਰਾਮ ਨਾ ਲੈਣ ਦਿਓ ! ਬਾਕੀ ਸਭੇ—ਕੁਬਰਾਕ, ਮੇਰੇ ਪਿਛੇ ਪਿਛੇ ਆਓ !" ਉਹਨੇ ਬੰਦਿਆਂ ਵਲ ਪਿੱਠ ਮੋੜੀ ਤੇ ਚੀੜ ਦੀ ਲਕੜੀ ਦੀ ਬਲਦੀ ਮਸ਼ਾਲ ਉੱਪਰ ਚੁੱਕੀ, ਕੋਡਾ ਹੁੰਦਿਆਂ, ਖੋਭੇ ਵਲ ਵਧਿਆ।

ਥੱਕੇ ਟੁੱਟੇ, ਚੂਰ ਚੂਰ ਤੇ ਵਸ ਵਿੱਚ ਹੋਏ ਲੋਕਾਂ ਦੀ ਉੱਘੜ ਦੁੱਗੜ ਵਹੀਰ ਇਕੱਠੀ ਹੋ ਗਈ; ਥੋੜਾ ਚਿਰ ਪਹਿਲਾਂ ਉਹ ਘੋਰ ਨਿਰਾਸਤਾ ਵਿੱਚ ਕਤਲ ਕਰਨ ਤੇ ਰੋਣ ਨੂੰ ਤਿਆਰ ਸਨ, ਪਰ ਹੁਣ ਉਹ ਆਗਿਆਕਾਰੀ, ਅਸੰਭਵ ਤੇਜ਼ੀ ਤੇ ਡਾਢੇ ਰੋਹ ਤੇ ਜੋਸ਼ ਨਾਲ਼ ਅਮਲ ਵਿੱਚ ਕੁਦ ਪਏ। ਅੱਖ ਦੇ ਫੋਰ ਵਿੱਚ ਘੋੜੇ ਬੱਧੇ ਗਏ ਤੇ ਕੁਹਾੜੇ ਹਰਕਤ ਵਿੱਚ ਆ ਗਏ। ਅਲਡਰ ਦਰਖ਼ਤਾਂ ਦੇ ਝੁੰਡ ਇਹਨਾਂ ਦੀ ਮਾਰ ਹੇਠ ਕਰਾਹੁਣ ਲੱਗੇ। ਬੋਰੀਸੋਵ ਦੀ ਪਲਟਨ ਹਨੇਰੇ ਵਿੱਚ ਦੌੜ ਗਈ, ਉਹਨਾਂ ਦੇ ਹਥਿਆਰ ਖੜ-ਖੜ ਪਏ ਕਰਦੇ ਸਨ, ਉਹਨਾਂ ਦੇ ਪੈਰ ਉਹਨਾਂ ਲੋਕਾਂ ਕੋਲੋਂ ਲੰਘਦਿਆਂ ਇੱਕ ਦੂਜੇ ਵਿੱਚ ਵਜਦੇ ਜਿਹੜੇ ਪਹਿਲਾਂ ਹੀ ਗਿੱਲੀਆਂ ਟਹਿਣੀਆਂ ਦੇ ਪਹਿਲੇ ਗੱਠੇ ਪਏ ਲਿਆਉਂਦੇ ਸਨ। ਇੱਕ ਰੁੱਖ ਦੇ ਕੜੱਕ ਕਰਕੇ ਡਿੱਗਣ ਦੀ ਅਵਾਜ਼ ਆਈ, ਤੇ ਕੁੱਝ ਵੱਡਾ ਸਾਰਾ ਸੰਘਣਾ ਤੇ ਖੜ-ਖੜ ਕਰਦਾ ਕਿਸੇ ਨਰਮ ਤੇ ਧੋਖੇਬਾਜ਼ ਚੀਜ਼ ਵਿੱਚ ਡਿੱਗ ਪਿਆ, ਤੇ ਚੀੜ ਦੀ ਬਲਦੀ ਲੱਕੜੀ ਦੇ ਚਾਨਣ ਵਿੱਚ ਉਹਨਾਂ ਨੇ ਘਾਹ ਨਾਲ਼ ਕੱਜੀ ਗੂੜ੍ਹੀ ਸਾਵੀ ਤੇ ਚਿੱਕੜ-ਮੱਲੀ ਸਤ੍ਹਾ ਤੱਕੀ ਜਿਹੜੀ ਇੱਕ ਬੜੀ ਵੱਡੀ ਸਰਾਲ ਦੇ ਜਿਸਮ ਵਾਂਗ ਭਾਰੀ ਲਹਿਰਾਂ ਵਿੱਚ ਉਭਰ ਤੇ ਉੱਚੀ-ਨੀਵੀਂ ਹੋ ਰਹੀ ਸੀ।

ਚਿੱਕੜ ਤੇ ਪਾਣੀ ਵਿੱਚ, ਏਸ ਮੁਰਦਲ ਟੋਏ ਵਿੱਚ, ਚੀੜ ਦੀ ਬਲਦੀ ਲੱਕੜੀ ਦੇ ਚਾਨਣੇ ਵਿੱਚ ਟਹਿਣੀਆਂ ਨੂੰ ਚੰਬੜਦੇ ਲੋਕਾਂ ਦਾ ਠੱਠ ਬੱਝਾ ਹੋਇਆ ਸੀ। ਇਹ ਚਾਨਣ ਹਨੇਰੇ ਵਿੱਚੋਂ ਉਹਨਾਂ ਦੇ ਵਿਗੜੇ ਹੋਏ ਮੂੰਹਾਂ, ਉਹਨਾਂ ਦੀਆਂ ਕੁੱਬੀਆਂ ਪਿੱਠਾਂ, ਤੇ ਇੱਕ ਦੂਜੇ ਵਿੱਚ ਫਸੀਆਂ ਟਹਿਣੀਆਂ ਦੇ ਬਹੁਤ ਵੱਡੇ ਖਲਾਰੇ ਨੂੰ ਵਖਰਾ ਦੇਂਦਾ ਸੀ। ਉਹ ਆਪਣੇ ਓਵਰਕੋਟ ਸੁੱਟ ਘਾਲ ਪਏ ਘਾਲਦੇ ਸਨ, ਉਹਨਾਂ ਦੇ ਤਣੇ ਹੋਏ, ਮੁੜ੍ਹਕੋ-ਮੁੜ੍ਹਕੀ, ਝਰੀਠੇ ਤੇ ਲਹੂ-ਲੁਹਾਣ ਪਿੰਡੇ ਪਾਟੀਆਂ ਪਤਲੂਨਾਂ ਤੇ ਕਮੀਜ਼ਾਂ ਵਿੱਚੋਂ ਪਏ ਲਿਸ਼ਕਦੇ ਸਨ। ਉਹਨਾਂ ਨੂੰ ਦੇਸ਼ ਤੇ ਕਾਲ ਦੀ, ਆਪਣੇ ਸਰੀਰਾਂ ਦੀ ਸ਼ਰਮ, ਦੁਖ, ਥਕੇਵੇਂ ਦੀ ਸੋਝੀ ਤੱਕ ਨਹੀਂ ਸੀ ਰਹੀ। ਇੱਕ ਘੜੀ ਲਈ ਰੁਕਦਿਆਂ ਉਹ ਆਪਣੀਆਂ ਟੋਪੀਆਂ ਨਾਲ਼ ਖੋਭੇ ਦਾ ਗੰਦਾ ਪਾਣੀ ਜਿਸ

ਵਿੱਚੋਂ ਡੱਡੂਆਂ ਦੇ ਆਂਡਿਆਂ ਦੀ ਬੋ ਪਈ ਆਉਂਦੀ ਸੀ, ਜ਼ਖ਼ਮੀ ਪਸ਼ੂਆਂ ਵਾਂਗ ਡੀਕ ਲਾ ਪੀਣ ਲੱਗੇ।

ਤੇ ਹਰ ਘੜੀ ਫ਼ਾਇਰਿੰਗ ਹੋਰ ਹੋਰ ਨੇੜੇ ਹੋਰ ਹੋਰ ਉੱਚੀ ਤੇ ਤੇਜ਼ ਹੁੰਦੀ ਜਾ ਰਹੀ ਸੀ, ਬਾਕਲਾਨਵ ਇੱਕ ਪਿਛੋਂ ਦੂਜੇ ਆਦਮੀ ਨੂੰ ਇਹ ਪੁਛਣ ਲਈ ਭੇਜ ਰਿਹਾ ਸੀ, "ਕੀ ਰਾਹ ਛੇਤੀ ਬਣ ਜਾਵੇਗਾ ? ਛੇਤੀ..."

ਬਾਕਲਾਨਵ ਦੇ ਅੱਧੇ ਆਦਮੀ ਸ਼ਹੀਦ ਹੋ ਚੁੱਕੇ ਸਨ; ਦੁਬੋਵ ਸ਼ਹਾਦਤ ਦਾ ਜਾਮ ਪੀ ਚੁੱਕਾ ਸੀ ਜਿਹੜਾ ਆਪਣੇ ਬਹੁਤ ਸਾਰੇ ਫੱਟਾਂ ਕਾਰਨ ਮੌਤ ਦੇ ਮੂੰਹ ਜਾ ਪਿਆ ਸੀ। ਬਾਕਲਾਨਵ ਇੱਕ ਇੱਕ ਇੰਚ ਲਈ ਜੂਝਦਾ ਹੌਲੀ ਹੌਲੀ ਪਿਛੇ ਹਟ ਰਿਹਾ ਸੀ। ਅਖ਼ੀਰ ਉਹ ਉਹਨਾਂ ਝਾੜੀਆਂ ਕੋਲ ਅੱਪੜ ਗਿਆ ਜਿਨ੍ਹਾਂ ਨੂੰ ਖੋਭੇ ਉੱਤੇ ਰਾਹ ਬਣਾਉਣ ਲਈ ਕੱਟਿਆ ਜਾ ਰਿਹਾ ਸੀ; ਉਹ ਹੋਰ ਪਿਛੇ ਨਹੀਂ ਸੀ ਹਟ ਸਕਦਾ। ਦੁਸ਼ਮਣ ਦੀਆਂ ਗੋਲੀਆਂ ਖੋਭੇ ਉੱਤੇ ਟੀਂ ਕਰਦੀਆਂ ਲੰਘ ਰਹੀਆਂ ਸਨ। ਉੱਥੇ ਘਾਲਣਾ ਘਾਲਦੇ ਬਹੁਤ ਸਾਰੇ ਬੰਦੇ ਫੱਟੜ ਹੋ ਗਏ, ਵਾਰੀਆ ਨੇ ਉਹਨਾਂ ਦੇ ਫੱਟਾਂ ਦੀ ਮਲ੍ਹਮ ਪੱਟੀ ਕੀਤੀ। ਘੋੜੇ, ਫ਼ਾਇਰਿੰਗ ਤੋਂ ਤ੍ਰਹਿ ਕੇ ਝੱਲਿਆਂ ਵਾਂਗ ਹਿਣ ਹਿਣਾ ਰਹੇ ਸਨ ਤੇ ਡਰ ਨਾਲ਼ ਸੁਖੜ ਪਏ ਹੁੰਦੇ ਸਨ। ਉਹਨਾਂ ਵਿੱਚੋਂ ਕਈਆਂ ਨੇ ਰੱਸੇ ਤੁੜਵਾ ਲਏ ਤੇ ਖੋਭੇ ਵਿੱਚ ਡਿੱਗਦੇ ਤੇ ਤਰਸਵਾਨ ਢੰਗ ਨਾਲ਼ ਚਾਂਗਰਾਂ ਮਾਰਦੇ ਅੰਨ੍ਹੇਵਾਹ ਤਾਇਗਾ ਵਿੱਚ ਨੱਠ ਗਏ।

ਜਦ ਛਾਪੇਮਾਰਾਂ ਨੂੰ ਜਿਨ੍ਹਾਂ ਨੇ ਦੁਸ਼ਮਣ ਨੂੰ ਠਲ੍ਹ ਪਾਈ ਹੋਈ ਸੀ, ਇਹ ਪਤਾ ਲੱਗਾ ਕਿ ਰਾਹ ਬਣ ਗਿਆ ਹੈ, ਤਾਂ ਉਹ ਉਠ ਦੌੜੇ। ਬਾਕਲਾਨਵ, ਉਹਦੀਆਂ ਗੱਲ੍ਹਾਂ ਵਿੱਚ ਵੜੀਆਂ ਹੋਈਆਂ, ਉਹਦੀਆਂ ਅੱਖਾਂ ਬਲਦੀਆਂ, ਉਹਦਾ ਮੂੰਹ ਬਰੂਦ ਦੇ ਧੂਏਂ ਨਾਲ਼ ਕਾਲਾ ਹੋਇਆ ਹੋਇਆ, ਆਪਣੇ ਖ਼ਾਲੀ ਪਸਤੌਲ ਨਾਲ਼ ਉਹਨਾਂ ਨੂੰ ਡਰਾਉਂਦਿਆਂ ਤੇ ਗ਼ੁੱਸੇ ਵਿੱਚ ਰੋਂਦਿਆਂ, ਉਹਨਾਂ ਦੇ ਪਿੱਛੇ ਨੱਠਾ।

ਕੰਪਨੀ ਦੇ ਜਵਾਨ ਉੱਚੀ ਉੱਚੀ ਬੋਲਦੇ ਤੇ ਆਪਣੀਆਂ ਮਸ਼ਾਲਾਂ ਤੇ ਹਥਿਆਰ ਹਿਲਾਉਂਦੇ, ਅੜਦੇ ਘੋੜਿਆਂ ਨੂੰ ਧਰੀਕਦੇ ਇੱਕਦਮ ਰਾਹ 'ਤੇ ਇਕੱਠੇ ਹੋ ਗਏ। ਘੋੜਿਆਂ ਨੇ ਘਬਰਾਹਟ ਵਿੱਚ ਆਪਣੇ ਰਾਹ-ਦਿਖਾਵਿਆਂ ਦਾ ਕਹਿਣਾ ਮੰਨਣੋ ਇਨਕਾਰ ਕਰ ਦਿੱਤਾ ਤੇ ਬੁਰੀ ਤਰ੍ਹਾਂ ਅੜਨ ਲੱਗੇ, ਡਰੇ ਤੇ ਸਹਿਮੇ ਜਾਨਵਰ ਜਿਹੜੇ ਪਿੱਛੇ ਸਨ ਉਹ ਅਗਲਿਆਂ ਤੇ ਜਾ ਪਏ। ਝਾੜ, ਝਾੜੀਆਂ ਦੇ ਬਣੇ ਇਹ ਰਾਹ ਵਿੱਚ ਤ੍ਰੇੜਾਂ ਆ ਗਈਆਂ ਤੇ ਇਹ ਹੇਠ ਬਹਿ ਗਿਆ। ਲਗਭਗ ਰਾਹ ਦੇ ਸਿਰੇ 'ਤੇ ਮਿਤਚੀਕ ਦਾ ਘੋੜਾ ਖੋਭੇ ਵਿੱਚ ਡਿੱਗ ਪਿਆ, ਉਹਨਾਂ ਨੇ ਰੱਸਿਆਂ ਤੇ ਡਾਢੀਆਂ ਗਾਲ੍ਹਾਂ ਦੇ ਰੌਲੇ ਨਾਲ਼ ਉਹਨੂੰ ਖਿੱਚ ਕੇ ਬਾਹਰ ਕੱਢਿਆ। ਮਿਤਚੀਕ ਨੇ ਤਿਲਕਣੇ ਰੱਸੇ ਨੂੰ ਘੁਟ ਕੇ ਫੜਿਆ ਹੋਇਆ ਸੀ ਜਿਹੜਾ ਉਹਦੇ ਹੱਥਾਂ ਵਿੱਚ, ਜਦ ਘੋੜਾ ਬੁਰੀ ਤਰ੍ਹਾਂ ਘੁਲ ਰਿਹਾ ਸੀ, ਪਿਆ ਕੰਬਦਾ ਸੀ। ਉਹ ਚਿੱਕੜ ਭਰੀਆਂ ਟਹਿਣੀਆਂ ਉੱਤੇ ਡਿੱਗਦਿਆਂ ਖਿੱਚੀ ਜਾ ਰਿਹਾ ਸੀ। ਤੇ ਜਦ ਅਖ਼ੀਰ ਉਹਨਾਂ ਨੇ ਘੋੜਾ ਬਾਹਰ ਖਿੱਚ ਲਿਆ, ਉਹਨੇ ਉਹਦੀਆਂ ਮੂਹਰਲੀਆਂ ਲੱਤਾਂ ਨੂੰ ਬੰਨ੍ਹੀ ਗੰਢ ਖੋਹਲਣ ਦਾ ਜਤਨ ਕੀਤਾ। ਇੱਕ ਝੱਲੀ ਜਿਹੀ ਮਸਤੀ ਵਿੱਚ ਉਹਨੇ ਉਸ ਸਖ਼ਤ ਗੰਢ ਵਿੱਚ ਆਪਣੇ ਦੰਦ ਗੱਡ ਦਿੱਤੇ ਜਿਸ ਵਿੱਚੋਂ ਖੋਭੇ

ਦੀ ਹਭਕ ਆਉਂਦੀ ਸੀ ਤੇ ਜਿਹੜੀ ਭਿਆਨਕ ਚਿੱਕੜ ਨਾਲ਼ ਭਰੀ ਹੋਈ ਸੀ।

ਲੇਵਿਨਸਨ ਤੇ ਗਨਚਾਰੇਨਕੇ ਨੇ ਸਭ ਤੋਂ ਪਿਛੋਂ ਖੋਭਾ ਪਾਰ ਕੀਤਾ।

ਗਨਚਾਰੇਨਕੇ ਉੱਥੇ ਇੱਕ ਸੁਰੰਗ ਵਿਛਾ ਆਇਆ ਸੀ, ਤੇ ਦੁਸ਼ਮਣ ਦੇ ਖੋਭੇ ਦੇ ਏਸ ਰਾਹ 'ਤੇ ਅਪੜਨ ਸਾਰ ਇਹ ਫਟ ਗਈ।

ਇਸ ਤੋਂ ਪਹਿਲਾਂ ਕਿ ਆਦਮੀਆਂ ਨੂੰ ਹੋਸ਼ ਆਈ ਤੇ ਉਹਨਾਂ ਤੱਕਿਆ ਕੇ ਸਵੇਰ ਹੋ ਗਈ ਹੈ, ਕੁੱਝ ਸਮਾਂ ਬੀਤ ਗਿਆ। ਤਾਇਗਾ ਉਹਨਾਂ ਦੇ ਸਾਹਮਣੇ ਲਿਸ਼ ਲਿਸ਼ ਕਰਦੇ ਗੁਲਾਬੀ ਕੱਕਰ ਦੇ ਕੰਬਲ ਵਿੱਚ ਲਪੇਟਿਆ ਹੋਇਆ ਸੀ। ਰੁੱਖਾਂ ਵਿਚੋਂ ਅਸਮਾਨ ਦੀਆਂ ਨੀਲੀਆਂ ਟੁਕੜੀਆਂ ਚਮਕਦੀਆਂ ਦਿਸਦੀਆਂ ਸਨ; ਜੰਗਲ ਦੇ ਪਿਛੇ ਕਿਤੇ ਸੂਰਜ ਚੜ੍ਹ ਰਿਹਾ ਸੀ। ਬੰਦਿਆਂ ਨੇ ਬਲਦੀਆਂ ਮਸ਼ਾਲਾਂ ਵਗਾਹ ਮਾਰੀਆਂ ਜਿਹੜੀਆਂ ਉਹਨਾਂ ਨੇ ਅਜੇ ਵੀ ਕਿਸੇ ਕਾਰਨ ਫੜੀਆਂ ਹੋਈਆਂ ਸਨ। ਉਹਨਾਂ ਨੇ ਆਪਣੇ ਛਿੱਲੇ ਹੋਏ, ਲਾਲ ਹੱਥਾਂ ਵਲ, ਭਿੱਜੇ ਤੇ ਥੱਕੇ ਘੋੜਿਆਂ ਵਲ ਤੱਕਿਆ ਜਿਨ੍ਹਾਂ ਉੱਪਰ ਹੌਲੀ ਤੇ ਪਤਲੀ ਜਹੀ ਭਾਫ਼ ਉੱਠੀ ਹੋਈ ਸੀ, ਤੇ ਉਹਨਾਂ ਨੇ ਇਸ ਗਲੋਂ ਹੈਰਾਨ ਹੋ ਕੇ ਪਿਛਾਂਹ ਤੱਕਿਆ ਕਿ ਉਹਨਾਂ ਨੇ ਉਸ ਰਾਤੀਂ ਕੀ ਕਰ ਵਿਖਾਇਆ ਸੀ!

# 17. ਉੱਨੀ

ਉਥੋਂ ਪੰਜ ਕੁ ਮੀਲ ਦੂਰ ਜਿੱਥੇ ਉਹਨਾਂ ਝਾੜ-ਝਖਾੜ ਦਾ ਰਾਹ ਬਣਾਇਆ ਸੀ, ਤੂਦੋ-ਵਾਕੂ ਸ਼ਾਹਰਾਹ ਦੇ ਨਾਲ਼ ਨਾਲ਼ ਖੋਭੇ ਉੱਤੇ ਇੱਕ ਪੁਲ ਬੱਝਿਆ ਹੋਇਆ ਸੀ। ਪਿਛਲੀ ਰਾਤ ਇਸ ਡਰੋਂ ਕਿ ਕਿਤੇ ਲੇਵਿਨਸਨ ਪਿੰਡ ਵਿੱਚ ਰਾਤ ਕੱਟਣ ਦੇ ਉਲਟ ਫ਼ੈਸਲਾ ਨਾ ਕਰ ਲਵੇ, ਕਾਸਕ ਪੁਲ ਤੋਂ ਕੋਈ ਅੱਠ ਕੁ ਮੀਲ ਦੂਰ ਸੜਕ ਉੱਤੇ ਛਹਿ ਲਾ ਕੇ ਬਹਿ ਗਏ ਸਨ।

ਉਹ ਉੱਥੇ ਕੰਪਨੀ ਦੀ ਉਡੀਕ ਵਿੱਚ ਰਾਤ ਭਰ ਬੈਠੇ ਰਹੇ ਸਨ, ਤੇ ਉਹਨਾਂ ਨੇ ਦੂਰ ਦੁਰਾਡਿਓਂ ਤੋਪਾਂ ਦੀ ਬਾੜ੍ਹ ਵੀ ਸੁਣੀ ਸੀ। ਸਵੇਰੇ ਇੱਕ ਹਲਕਾਰਾ ਹੁਕਮਨਾਮਾ ਲੈ ਕੇ ਸਰਪਟ ਦੌੜਦਾ ਲੰਘਿਆ। ਉਹਨਾਂ ਨੇ ਆਪਣੀ ਥਾਏਂ ਹੀ ਟਿਕੇ ਰਹਿਣਾ ਸੀ ਕਿਉਂ ਜੁ ਦੁਸ਼ਮਣ ਖੋਭਾ ਪਾਰ ਕਰਨ ਪਿਛੋਂ ਉਹਨਾਂ ਵਲ ਵਧਦਾ ਚਲਿਆ ਆਉਂਦਾ ਸੀ। ਏਸ ਹਲਕਾਰੇ ਦੇ ਲੰਘਣ ਤੋਂ ਸਿਰਫ਼ ਦਸ ਮਿੰਟ ਪਿਛੋਂ ਲੇਵਿਨਸਨ ਦਾ ਦਸਤਾ, ਨਾ ਤਾਂ ਦੁਸ਼ਮਣ ਦੀ ਛਹਿ ਬਾਰੇ ਕੁੱਝ ਜਾਣਦਿਆਂ ਤੇ ਨਾ ਹੀ ਵੈਰੀ ਦੇ ਹਲਕਾਰੇ ਤੋਂ ਮਿਲੀ ਚਿਤਾਵਨੀ ਤੋਂ ਖ਼ਬਰਦਾਰ ਹੁੰਦਿਆਂ, ਤੂਦੋ-ਵਾਕੂ ਸ਼ਾਹਰਾਹ ਉੱਤੇ ਅੱਪੜ ਗਿਆ।

ਸੂਰਜ ਜੰਗਲ ਉੱਤੇ ਚੜ੍ਹ ਚੁੱਕਿਆ ਸੀ; ਕੱਕਰ ਪਿਘਲ ਚੁੱਕਿਆ ਸੀ; ਖ਼ਰਾ ਹੋਇਆ ਹੋਇਆ ਸੀ ਤੇ ਸ਼ਫ਼ਾਫ਼ ਨੀਲਾ ਤੇ ਠੰਢਾ-ਠਾਰ ਅਸਮਾਨ ਬਹੁਤ ਉੱਚਾ ਹੋ ਗਿਆ ਸੀ। ਗਿਲੇ ਤੇ ਸੁਨਹਿਰੀ ਭਾਹ ਮਾਰਦੇ ਰੁੱਖ ਸੜਕ ਤੇ ਲਮਕ ਰਹੇ ਸਨ। ਇੱਕ ਨਿੱਘਾ ਦਿਨ ਚੜ੍ਹ ਰਿਹਾ ਸੀ, ਤੇ ਇਹ ਪਤ-ਝੜੀ ਦਿਨ ਵਰਗਾ ਉੱਕਾ ਹੀ ਨਹੀਂ ਸੀ।

ਲੇਵਿਨਸਨ ਨੇ ਇਸ ਸੁਹਲ, ਪਵਿੱਤਰ ਤੇ ਡਲ੍ਹ ਡਲ੍ਹ ਕਰਦੇ ਹੁਸਨ 'ਤੇ ਬੇ-ਧਿਆਨੇ ਜਿਹੇ ਨਜ਼ਰ ਸੁੱਟੀ, ਤੇ ਇਹਨੂੰ ਮਹਿਸੂਸ ਨਾ ਕੀਤਾ। ਉਹਨੇ ਆਪਣੀ ਕੰਪਨੀ ਵਲ ਤੱਕਿਆ ਜਿਹੜੀ ਚੂਰ ਚੂਰ ਹੋਈ ਤੇ ਬੁਰੇ ਹਾਲ ਉਹਦੇ ਪਿਛੇ ਪਿਛੇ ਪਈ ਆਉਂਦੀ ਸੀ, ਤੇ ਜਿਸ ਦੇ ਦੋ-ਤਿਹਾਈ ਆਦਮੀ ਸ਼ਹਾਦਤ ਦਾ ਜਾਮ ਪੀ ਚੁੱਕੇ ਸਨ; ਤੇ ਉਹਨੂੰ ਸਮਝ ਪਈ ਕਿ ਉਹ ਕਿੰਨਾ ਡਾਢਾ ਥੱਕਿਆ ਹੋਇਆ ਹੈ ਤੇ ਹੁਣ ਆਪਣੇ ਪਿਛੇ ਮੰਦੇ ਹਾਲੀਂ ਪਏ ਆਉਂਦੇ ਆਪਣੇ ਬੰਦਿਆਂ ਲਈ ਕੁੱਝ ਕਰ ਸਕਣੋਂ ਕਿਵੇਂ ਅਸਮਰਥ ਹੈ। ਦੁਨੀਆਂ ਭਰ ਵਿੱਚ ਇਹੋ ਉਹਨੂੰ ਸਭ ਤੋਂ ਪਿਆਰੇ ਸਨ—ਇਹ ਥੱਕੇ ਟੁੱਟੇ ਤੇ ਵਫ਼ਾਦਾਰ ਆਦਮੀ; ਇਹ ਹੋਰ ਕਿਸੇ ਵੀ ਚੀਜ਼ ਨਾਲ਼ੋਂ ਉਹਦੇ ਦਿਲ ਦੇ ਵਧੇਰੇ ਨੇੜੇ ਸਨ, ਉਹਦੀ ਆਪਣੀ ਜ਼ਿੰਦਗ਼ੀ ਤੋਂ ਵੀ ਉਹਨੂੰ ਬਹੁਤੇ ਪਿਆਰੇ ਸਨ, ਕਿਉਂ ਜੁ ਉਹਨੂੰ ਬਿੰਦ ਭਰ ਲਈ ਵੀ ਉਹਨਾਂ ਵਲ ਆਪਣੀ ਜ਼ੁੰਮੇਂਵਾਰੀ ਦਾ ਅਹਿਸਾਸ ਖ਼ਤਮ ਨਾ ਹੋਇਆ। ਪਰ ਇੰਜ ਲਗਦਾ ਸੀ ਜਿਵੇਂ ਉਹ ਹੁਣ ਉਹਨਾਂ ਲਈ ਕੁੱਝ ਨਹੀਂ ਕਰ ਸਕਦਾ, ਜਿਵੇਂ ਉਹਨਾਂ ਦੀ ਅਗਵਾਈ ਨਹੀਂ ਕਰ ਰਿਹਾ, ਸਗੋਂ ਇਹ ਤਾਂ ਖ਼ੁਦ ਉਹੋ ਸਨ ਜਿਨ੍ਹਾਂ ਨੂੰ ਇਸ ਗਲ ਦਾ ਪਤਾ ਨਹੀਂ ਸੀ ਤੇ ਆਪਣੇ ਆਪ ਨੂੰ ਉਹਦੇ ਪਿਛੇ ਪਿਛੇ

ਧਰੀਕਦੇ ਚਲੇ ਆਉਂਦੇ ਸਨ ਜਿਵੇਂ ਕੋਈ ਇੱਜੜ ਆਪਣੇ ਆਗੂ ਦੇ ਮਗਰ ਮਗਰ ਤੁਰਦਾ ਰਹਿੰਦਾ ਹੈ। ਤੇ ਇਸੇ ਭਿਆਨਕ ਗੱਲ ਦਾ ਉਹਨੂੰ ਕਲ ਸਵੇਰ-ਸਾਰ ਏਨਾ ਡਰ ਤੇ ਫ਼ਿਕਰ ਸੀ ਜਦ ਉਹਨੂੰ ਮਿਤੇਲਿਤਸਾ ਦੀ ਮੌਤ ਦਾ ਖ਼ਿਆਲ ਆਇਆ ਸੀ।

ਉਹਨੇ ਆਪਣੇ ਆਪ ਨੂੰ ਸੰਭਾਲਣ ਦਾ, ਤੇ ਕਿਸੇ ਅਮਲੀ ਤੇ ਲੋੜੀਂਦੀ ਚੀਜ਼ ਉੱਤੇ ਆਪਣਾ ਮਨ ਜੋੜਨ ਦਾ ਜਤਨ ਕੀਤਾ, ਪਰ ਉਹਦੇ ਖ਼ਿਆਲ ਖਿਲਰ-ਪੁਲਰ ਤੇ ਗਡ-ਮਡ ਹੋ ਗਏ; ਉਹਦੀਆਂ ਅੱਖਾਂ ਮੁੰਦੀਆਂ ਗਈਆਂ, ਅਤੇ ਅਣੋਖੀਆਂ ਮੂਰਤਾਂ, ਯਾਦਾਂ ਦੇ ਟੋਟੇ, ਉਹਦੇ ਲਾਗਲੇ ਚੁਗਿਰਦੇ ਦੇ ਧੁੰਦਲੇ ਜਿਹੇ ਪ੍ਰਭਾਵ ਸਭ ਦੇ ਸਭ ਧੁੰਦਲੇ ਜਿਹੇ ਤੇ ਇੱਕ ਦੂਜੇ ਦੇ ਉਲਟ, ਉਹਦੇ ਸਿਰ ਵਿੱਚ ਅਸਪਸ਼ਟ ਰੂਪ ਵਿੱਚ ਤਰ ਰਹੇ ਸਨ, ਇੱਕ ਅਦੇਹ ਭੱਠ ਵਿੱਚ ਅਰੁਕ ਤੇ ਅਬੋਲ ਬਦਲ ਰਹੇ ਸਨ। "ਕਾਹਦੇ ਲਈ ਏ ਇਹ ਲੰਮੀ ਸੜਕ ਜੀਹਦਾ ਕੋਈ ਸਿਰਾ ਨਹੀਂ, ਤੇ ਇਹ ਗਿੱਲੇ ਪੱਤੇ, ਤੇ ਇਹ ਮੁਰਦਾ ਅਕਾਸ਼, ਜੀਹਦਾ ਹੁਣ ਮੈਨੂੰ ਕੋਈ ਲਾਭ ਨਹੀਂ ? ਹਾਂ ਮੈਨੂੰ ਹਰ ਹੀਲੇ ਤੂਦੋ-ਵਾਕੂ ਵਾਦੀ ਵਿੱਚ ਅਪੜਨਾ ਚਾਹੀਦੈ, ਤੂਦੋ-ਵਾਕੂ ਵਾਦੀ — ਕਿਹਾ ਅਣੋਖਾ ਨਾਂ ਏ! ਪਰ ਕਿੰਨਾ ਥੱਕਿਆ ਹੋਇਆ ਆਂ ਮੈਂ, ਤੇ ਕਿਵੇਂ ਘੂਕ ਸੌਣਾਂ ਲੋਚਦਾ ਹਾਂ ਮੈਂ! ਹੋਰ ਇਹ ਲੋਕ ਕੀ ਚਾਂਹਦੇ ਨੇ ਮੈਥੋਂ ਜਦ ਮੈਂ ਏਨਾ ਸੌਣਾ ਚਾਹੁੰਦਾ ਹਾਂ ? ਉਹ ਮੈਨੂੰ ਸਕਾਊਟਾਂ ਬਾਰੇ ਆਖ ਰਿਹਾ ਹੈ। ਹਾਂ, ਜ਼ਰੂਰ, ਸਕਾਊਟ... ਉਹਦਾ ਸਿਰ ਗੋਲ ਤੇ ਦਿਆਲੂ ਏ... ਮੇਰੇ ਪੁੱਤਰ ਵਾਂਗ... ਹਾਂ, ਸਾਨੂੰ ਸਕਾਊਟ ਜ਼ਰੂਰ ਘੱਲਣੇ ਚਾਹੀਦੇ ਨੇ, ਤੇ ਫੇਰ... ਸੌਣਾ, ਸੌਣਾ... ਪਰ ਮੇਰੇ ਪੁੱਤਰ ਵਾਂਗ ਵੀ ਨਹੀਂ, ਸਗੋਂ... ਕੀ ਐ ? ਤੂੰ ਕੀ ਆਖਿਆ ਸੀ ?" ਉਹਨੇ ਆਪਣਾ ਸਿਰ ਚੁਕਦਿਆਂ ਚਾਣਚੱਕ ਪੁਛਿਆ।

ਬਾਕਲਾਨਵ ਉਹਦੇ ਨਾਲ਼ ਨਾਲ਼ ਜਾ ਰਿਹਾ ਸੀ।

"ਹਾਂ, ਸਕਾਊਟ ਜ਼ਰੂਰ ਭੇਜਣੇ ਚਾਹੀਦੇ ਨੇ। ਮਿਹਰਬਾਨੀ ਕਰਕੇ ਜ਼ਰੂਰੀ ਹੁਕਮ ਦੇ ਦਿਓ।"

ਮਿੰਟ ਕੁ ਪਿਛੋਂ, ਕੋਈ ਜਣਾ ਘੋੜੇ ਨੂੰ ਦੁੜਕੀ ਪਾਉਂਦਿਆਂ ਲੇਵਿਨਸਨ ਕੋਲੋਂ ਲੰਘਿਆ, ਉਹ ਅਕਿਆ-ਥੱਕਿਆ ਜਿਹਾ ਦਿਸਦਾ ਸੀ। ਕਮਾਂਡਰ ਨੇ ਘੁੜ-ਸਵਾਰ ਦੀ ਕੁੱਬੀ ਪਿੱਠ ਨੂੰ ਗਹੁ ਨਾਲ਼ ਤੱਕਿਆ ਤੇ ਮਿਤਚੀਕ ਨੂੰ ਪਛਾਣ ਲਿਆ। ਉਹਨੂੰ ਜਾਪਿਆ ਜਿਵੇਂ ਮਿਤਚੀਕ ਨੂੰ ਗਸ਼ਤ 'ਤੇ ਭੇਜਣਾ ਕਿਵੇਂ ਨਾ ਕਿਵੇਂ ਗ਼ਲਤ ਹੈ, ਪਰ ਇਹ ਜਾਣਨ ਲਈ ਉਹ ਆਪਣਾ ਸਿਰ ਖਪਾ ਨਾ ਸਕਿਆ ਕਿ ਗ਼ਲਤੀ ਕਿਹੜੀ ਹੈ, ਤੇ ਅਗਲੇ ਪਲ ਉਹਨੂੰ ਇਹ ਗਲ ਹੀ ਵਿੱਸਰ ਗਈ। ਫੇਰ ਕੋਈ ਹੋਰ ਉਹਦੇ ਕੋਲੋਂ ਲੰਘਿਆ।

"ਮੋਰੋਜ਼ਕੇ!" ਬਾਕਲਾਨਵ ਨੇ ਦੂਜੇ ਸਕਾਊਟ ਨੂੰ ਵਾਜ ਮਾਰਦਿਆਂ ਕਿਹਾ "ਇੱਕ ਦੂਜੇ ਨੂੰ ਅੱਖੋਂ ਉਹਲੇ ਨਾ ਕਰਨਾ।"

"ਕੀ ਉਹ ਜੀਊਂਦਾ ਹੋਵੇਗਾ ?" ਲੇਵਿਨਸਨ ਨੇ ਸੋਚਿਆ। "ਦੁਬੋਵ ਤਾਂ ਮਰ ਗਿਐ। ਵਿਚਾਰਾ ਦੁਬੋਵ! ਪਰ ਮੋਰੋਜ਼ਕੇ ਨਾਲ਼ ਕੀ ਵਾਪਰਿਐ ? ਪਰ ਹਾਂ, ਉਹ ਕਲ ਰਾਤ ਦੀ ਗਲ ਐ। ਸੁਭਾਗਾ ਏ ਉਹ ਜੁ ਮੈਂ ਉਹਨੂੰ ਨਹੀਂ ਵੇਖਿਆ।"

ਮਿਤਚੀਕ ਨੇ ਜਿਹੜਾ ਚੋਖਾ ਅੱਗੇ ਲੰਘ ਗਿਆ ਸੀ, ਮੁੜ ਕੇ ਤੱਕਿਆ; ਮੋਰੋਜ਼ਕਾ

ਉਸ ਤੋਂ ਕੋਈ ਪੰਜਾਹ ਕੁ ਗਜ਼ ਦੂਰ ਸੀ, ਤੇ ਕੰਪਨੀ ਵੀ ਅਜੇ ਨਜ਼ਰ ਪਈ ਆਉਂਦੀ ਸੀ। ਤਦ ਸੜਕ ਦੇ ਇੱਕ ਮੋੜ ਪਿਛੇ ਮੋਰੋਜ਼ਕਾ ਤੇ ਕੰਪਨੀ ਦੋਵੇਂ ਅੱਖੋਂ ਉਹਲੇ ਹੋ ਗਏ। ਨਿਵਕਾ ਦੁੜਕੀ ਨਹੀਂ ਸੀ ਦੌੜਨਾ ਚਾਹੁੰਦੀ, ਤੇ ਮਿਤਚੀਕ ਸੁਭਾਵਕ ਹੀ ਉਹਨੂੰ ਅੱਡੀਆਂ ਪਿਆ ਮਾਰਦਾ ਸੀ; ਉਹਨੂੰ ਠੀਕ ਠੀਕ ਸਮਝ ਨਹੀਂ ਸੀ ਆਉਂਦੀ ਕਿ ਉਹਨੂੰ ਅਗਾਂਹ ਕਿਉਂ ਭੇਜਿਆ ਗਿਆ ਹੈ, ਪਰ ਉਹਨਾਂ ਨੇ ਦੁੜਕੀ ਜਾਣ ਦਾ ਹੁਕਮ ਦਿੱਤਾ ਸੀ ਤੇ ਉਹਨੇ ਉਹਨਾਂ ਦੀ ਆਗਿਆ ਮੰਨੀ ਸੀ।

ਸੜਕ ਗਿੱਲੀਆਂ ਢਲਵਾਨਾਂ ਦੇ ਨਾਲ਼ ਨਾਲ਼ ਚੱਕਰ ਖਾਂਦੀ ਪਈ ਜਾਂਦੀ ਸੀ ਜਿਹੜੀਆਂ ਸ਼ਾਹ ਬਲੂਤ ਤੇ ਮੇਪਲ ਦੇ ਰੁੱਖਾਂ ਨਾਲ਼ ਸੰਘਣੀ ਤਰ੍ਹਾਂ ਭਰੀਆਂ ਹੋਈਆਂ ਸਨ, ਜਿਨ੍ਹਾਂ ਦੇ ਲਾਲ ਲਾਲ ਪੱਤੇ ਅਜੇ ਵੀ ਲਿਸ਼ ਲਿਸ਼ ਪਏ ਕਰਦੇ ਸਨ। ਨਿਵਕਾ ਘਾਬਰ ਕੇ ਕੰਬੀ ਤੇ ਝਾੜੀਆਂ ਦੇ ਬਿਲਕੁਲ ਨੇੜੇ ਹੋ ਗਈ। ਉਹ ਕਦਮ ਕਦਮ ਚਲਦਿਆਂ ਚੜ੍ਹਾਈ ਚੜ੍ਹਨ ਲੱਗੀ। ਮਿਤਚੀਕ ਕਾਠੀ ਤੇ ਬੈਠਾ ਬੈਠਾ ਉਂਘਲਾ ਰਿਹਾ ਸੀ ਤੇ ਘੋੜੀ ਨੂੰ ਕੁੱਝ ਨਹੀਂ ਸੀ ਆਖ ਰਿਹਾ। ਕਦੇ ਕਦੇ ਉਹ ਸੰਭਲਦਾ ਤੇ ਜੰਗਲ ਦੀਆਂ ਅਲੰਘ ਚੁੜਿਤਣਾਂ ਵਿੱਚ ਹੈਰਾਨੀ ਨਾਲ਼ ਤਕਦਾ। ਇਹਦਾ ਨਾ ਕੋਈ ਮੁੱਢ ਸੀ ਤੇ ਨਾ ਸਿਰਾ, ਜਿਵੇਂ ਉਹਦੇ ਉਨੀਂਦੇ, ਉਹਦੀ ਉਪਰਾਮਤਾ ਦੀ ਹਾਲਤ ਦਾ, ਤੇ ਉਹਦੀ ਅਣ-ਹੋਏ ਦੀ ਭਾਵਨਾ ਦਾ ਨਾ ਕੋਈ ਮੁੱਢ ਸੀ ਨਾ ਸਿਰਾ।

ਅਚਣਚੇਤ ਨਿਵਕਾ ਤ੍ਰਹਿ ਕੇ ਹਿਣ-ਹਿਣਾਈ ਤੇ ਝਾੜੀਆਂ ਵਿੱਚ ਘੁਸ ਗਈ, ਮਿਤਚੀਕ ਦਾ ਪਿੰਡਾ ਟਹਿਣੀਆਂ ਨਾਲ਼ ਰਗੜਿਆ ਗਿਆ। ਉਹਨੇ ਆਪਣਾ ਸਿਰ ਚੁੱਕਿਆ ਤੇ ਬਿਆਨ ਨਾ ਕੀਤੇ ਜਾ ਸਕਣ ਵਾਲ਼ੇ ਦਹਿਲ ਨਾਲ਼ ਉਹਦਾ ਉਨੀਂਦਰਾ ਖੰਭ ਲਾ ਉਡ ਗਿਆ: ਸੜਕ ਉੱਤੇ, ਉਸ ਤੋਂ ਕੁੱਝ ਕਦਮ ਦੂਰ, ਕਾਸਕ ਖੜੇ ਸਨ।

"ਹੇਠਾਂ ਲਹੁ!" ਉਹਨਾਂ ਵਿੱਚੋਂ ਇੱਕ ਨੇ ਹੋਲੀ ਜਿਹੀ ਭਰੜਾਈ ਹੋਈ ਅਵਾਜ਼ ਵਿੱਚ ਕਿਹਾ।

ਦੂਜੇ ਕਾਸਕ ਨੇ ਨਿਵਕਾ ਦੀਆਂ ਵਾਗਾਂ ਫੜ ਲਈਆਂ। ਮਿਤਚੀਕ ਨੇ ਇੱਕ ਕਮਜ਼ੋਰ ਜਿਹੀ ਚੀਕ ਮਾਰੀ, ਕਾਠੀ ਤੋਂ ਤਿਲ੍ਹਕਿਆ ਤੇ ਬੜੇ ਨਿਰਮਾਣ ਜਹੇ ਢੰਗ ਵਿੱਚ ਘੁਸਾਈ ਦਿੰਦਿਆਂ ਚਾਣਚੱਕ ਬਿਜਲੀ ਦੀ ਤੇਜ਼ੀ ਨਾਲ਼ ਢਲਵਾਨ ਤੇ ਦੌੜਨ ਲੱਗਾ। ਇੱਕ ਦਰਖ਼ਤ ਦੇ ਸਿਲ੍ਹੇ, ਖਰ੍ਹਵੇ ਤਣੇ ਨਾਲ਼ ਟਕਰਾ ਕੇ ਉਹਦੀਆਂ ਬਾਹਾਂ ਟੁੱਟ ਗਈਆਂ; ਉਹ ਉਠਿਆ ਤੇ ਫ਼ੇਰ ਤਿਲਕ ਗਿਆ। ਹੌਲ ਨਾਲ਼ ਗੁੰਗਾ, ਉਹ ਕਈ ਮਿੰਟ ਹੱਥਾਂ ਪੈਰਾਂ ਦੇ ਭਾਰ ਭਟਕਦਾ, ਭੰਬਲਭੂਸੇ ਖਾਂਦਾ ਰਿਹਾ; ਫੇਰ ਉਹ ਅੰਤ ਉਛਲਿਆ ਤੇ ਖੱਡ ਦੇ ਨਾਲ਼ ਨਾਲ਼ ਨੱਠ ਉਠਿਆ, ਉਹਨੂੰ ਆਪਣੇ ਸਰੀਰ ਦੀ ਕੋਈ ਸੁਧ ਬੁਧ ਨਹੀਂ ਸੀ, ਜਿਸ ਕਿਸੇ ਨੂੰ ਹੱਥ ਪੈਂਦਾ ਉਹਨੂੰ ਫੜ ਲੈਂਦਾ, ਤੇ ਏਨਾ ਉੱਚਾ-ਉੱਚਾ ਉਛਲਦਾ ਕਿ ਮੰਨਿਆ ਨਹੀਂ ਜਾ ਸਕਦਾ। ਵੈਰੀ ਉਹਦਾ ਪਿੱਛਾ ਕਰ ਰਿਹਾ ਸੀ; ਝਾੜੀਆਂ ਉਹਨਾਂ ਦੇ ਪਿਛੇ ਕੜ ਕੜ ਕਰ ਰਹੀਆਂ ਸਨ, ਤੇ ਕੋਈ ਜਣਾ ਗਾਲ੍ਹਾਂ ਕੱਢਦਿਆਂ ਤੇ ਗ਼ੁੱਸੇ ਵਿੱਚ ਹੌਂਕਦਿਆਂ ਨੱਠਿਆ ਪਿਆ ਆਉਂਦਾ ਸੀ।

ਮੋਰੋਜ਼ਕਾ ਇਸ ਖ਼ਿਆਲ ਨਾਲ਼ ਕਿ ਉਹਦੇ ਅੱਗੇ ਅੱਗੇ ਦੂਜਾ ਸਕਾਊਟ ਜੂ ਜਾ ਰਿਹਾ ਹੈ, ਆਪਣੇ ਆਲੇ ਦੁਆਲੇ ਵਾਪਰਦੇ ਵਲ ਧਿਆਨ ਨਹੀਂ ਸੀ ਦੇ ਰਿਹਾ। ਉਹ ਥਕੇਵੇਂ

ਦੀ ਉਸ ਹਾਲਤ ਵਿੱਚ ਅੱਪੜਿਆ ਹੋਇਆ ਸੀ ਜਿਸ ਵਿੱਚ ਹਰ ਇੱਕ ਸੋਚ, ਇਥੋਂ ਤੱਕ ਕਿ ਜ਼ਿੰਦਗੀ ਦੀ ਅੱਤ ਜ਼ਰੂਰੀ ਸੋਚ ਵੀ, ਅਲੋਪ ਹੋ ਜਾਂਦੀ ਹੈ ਤੇ ਸਿਰਫ਼ ਅਰਾਮ ਕਰਨ ਦੀ ਇੱਕੋ ਇੱਕ ਇੱਛਾ ਬਾਕੀ ਰਹਿ ਜਾਂਦੀ ਹੈ—ਕਿਸੇ ਵੀ ਕੀਮਤ ’ਤੇ ਅਰਾਮ ਕਰਨ ਦੀ। ਉਹਨੇ ਆਪਣੀ ਜ਼ਿੰਦਗੀ ਬਾਰੇ, ਵਾਰੀਆ ਬਾਰੇ, ਜਾਂ ਇਸ ਬਾਰੇ ਕਿ ਗਨਚਾਰੇਨਕਾ ਉਹਦੇ ਸਬੰਧੀ ਕੀ ਖ਼ਿਆਲ ਕਰੇਗਾ, ਉੱਕਾ ਹੀ ਕੁੱਝ ਨਾ ਸੋਚਿਆ; ਉਹਨੇ ਤਾਂ ਸਿਰਫ਼ ਓਸ ਘੜੀ ਬਾਰੇ ਹੀ ਸੋਚਿਆ ਜਦ ਮਨਚਿੰਦਿਆ ਦਿਨ ਆਖ਼ਰਕਾਰ ਚੜ੍ਹੇਗਾ ਤੇ ਉਹ ਥੱਕਾ ਟੁੱਟਾ ਅਮਨ ਚੈਨ ਨਾਲ਼ ਲੇਟ ਸਕੇਗਾ। ਇਹ ਇਕਰਾਰਾਂ ਵਾਲ਼ਾ ਦਿਨ ਉਹਨੇ ਇੱਕ ਵੱਡੇ ਸਾਰੇ, ਪੁਰਅਮਨ ਪਿੰਡ ਦੀ ਸ਼ਕਲ ਵਿੱਚ ਨਿਰੂਪਿਆ, ਜਿਹੜਾ ਧੁੱਪ ਵਿੱਚ ਨ੍ਹਾਤਾ ਤੇ ਚਰਦੀਆਂ ਗਊਆਂ ਤੇ ਭਲੇ ਲੋਕਾਂ, ਘਾਹ ਦੀ ਖ਼ੁਸ਼ਬੋ ਤੇ ਮਾਲ ਡੰਗਰ ਨਾਲ਼ ਭਰਿਆ ਹੋਇਆ ਹੈ। ਉਹਨੇ ਸੁਪਨਾ ਲਿਆ ਕਿ ਉਹ ਆਪਣਾ ਘੋੜਾ ਕਿਵੇਂ ਬੰਨ੍ਹੇਗਾ, ਫੇਰ ਮਿਠੀ ਖ਼ੁਸ਼ਬੋ ਵਾਲ਼ੀ ਰੋਟੀ ਦੇ ਇੱਕ ਵੱਡੇ ਸਾਰੇ ਟੁਕੜੇ ਨਾਲ਼ ਦੁੱਧ ਦਾ ਛੰਨਾ ਭਰ ਕੇ ਪੀਵੇਗਾ, ਫੇਰ ਉਹ ਗਹਾੜੇ ’ਤੇ ਚੜ੍ਹ ਘੂਕ ਸੌਂ ਜਾਵੇਗਾ, ਉਹਦਾ ਸਿਰ ਉਹਦੇ ਮੋਢੇ ਉੱਤੇ, ਤੇ ਉਹਦਾ ਗਰਮ ਓਵਰਕੋਟ ਉਹਦੇ ਪੈਰਾਂ ਹੇਠ ਅੜੰਗਿਆ ਹੋਵੇਗਾ।

ਤੇ ਜਦ ਕਾਸਕ ਜਿਨ੍ਹਾਂ ਦੀਆਂ ਟੋਪੀਆਂ ਉੱਤੇ ਪੀਲੀਆਂ ਫੀਤੀਆਂ ਲੱਗੀਆਂ ਹੋਈਆਂ ਸਨ, ਅਚਣਚੇਤ ਉਹਦੇ ਸਾਹਮਣੇ ਆ ਕੁੱਦੇ, ਤੇ ਉਹਦਾ ਘੋੜਾ ਤੇਜ਼ੀ ਨਾਲ਼ ਪਿਛਾਂਹ ਹਟਦਿਆਂ ਉਹਨੂੰ ਗ਼ੁਲਾਬ ਦੀਆਂ ਝਾੜੀਆਂ ਵਿੱਚ ਲੈ ਗਿਆ ਜਿਨ੍ਹਾਂ ਦੀਆਂ ਲਾਲ ਲਾਲ ਪੱਤੀਆਂ ਉਹਦੀਆਂ ਅੱਖਾਂ ਸਾਹਮਣੇ ਲਹੂ ਦੇ ਟੇਪਿਆਂ ਵਾਂਗ ਪਈਆਂ ਕੰਬਦੀਆਂ ਸਨ, ਤਾਂ ਇੱਕ ਵੱਡੇ ਸਾਰੇ ਧੁਪੀਲੇ ਪਿੰਡ ਦਾ ਸੁਫ਼ਨਾ ਇੱਕ ਅਣਸੁਣੇ, ਬੱਜਰ ਤੇ ਘ੍ਰਿਣਤ ਧੋਖੇ ਦੀ ਤਤਕਾਲੀ ਸਮਝ ਵਿੱਚ ਘੁਲ ਮਿਲ ਗਿਆ, ਧੋਖਾ ਜਿਹੜਾ ਏਥੇ ਹੁਣੇ ਹੁਣੇ ਕਿਸੇ ਨੇ ਕੀਤਾ ਸੀ...

"ਉਹ ਭੱਜ ਗਿਆ, ਡੰਗ-ਮਾਰ ਨਾ ਹੋਵੇ ਤੇ!" ਮੋਰੋਜ਼ਕੇ ਨੇ ਮਿਤਚੀਕ ਦੀਆਂ ਘ੍ਰਿਣਤ ਅੱਖਾਂ ਨੂੰ ਅਸਧਾਰਨ ਤ੍ਰਿਖ ਨਾਲ਼ ਨਿਰੂਪਦਿਆਂ ਆਖਿਆ। ਨਾਲ਼ ਹੀ ਉਹਨੂੰ ਆਪਣੇ ਆਪ ਲਈ ਤੇ ਆਪਣੇ ਪਿਛੇ ਆ ਰਹੇ ਬੰਦਿਆਂ ਲਈ ਇੱਕ ਤਸੀਹਿਆਂ ਭਰੇ ਤਰਸ ਦਾ ਅਹਿਸਾਸ ਹੋਇਆ, ਜੀਹਨੇ ਉਹਦਾ ਦਿਲ ਹੀ ਬਾਹਰ ਖਿੱਚ ਲਿਆ!

ਉਹਨੂੰ ਇਸ ਗੱਲ ਦਾ ਪਛਤਾਵਾ ਨਹੀਂ ਸੀ ਕਿ ਉਹ ਇੱਕ ਘੜੀ ਦਾ ਪ੍ਰਾਹੁਣਾ ਹੈ, ਕਿ ਉਹਦੇ ਮਹਿਸੂਸਣ, ਦੁੱਖ ਝੱਲਣ ਤੇ ਹਿੱਲਣ ਜੁੱਲਣ ਦਾ ਅੰਤ ਹੋ ਜਾਵੇਗਾ; ਉਹ ਤਾਂ ਆਪਣੇ ਆਪ ਨੂੰ ਉਸ ਅਨੋਖੀ ਤੇ ਅਜੀਬ ਹਾਲਤ ਵਿੱਚ ਕਲਪ ਵੀ ਨਾ ਸਕਿਆ, ਕਿਉਂ ਜੁ ਅਜੇ ਉਹ ਜੀਊਂਦਾ, ਦੁੱਖ ਝਾਗਦਾ ਤੇ ਹਿਲਦਾ-ਜੁਲਦਾ ਸੀ। ਪਰ ਉਹ ਬਿਲਕੁਲ ਸਾਫ਼ ਸਾਫ਼ ਸਮਝ ਗਿਆ ਕਿ ਉਹ ਨਾ ਤਾਂ ਆਪਣੇ ਸੁਫ਼ਨਿਆਂ ਦੇ ਓਸ ਧੁਪੀਲੇ ਪਿੰਡ ਨੂੰ ਤੱਕ ਸਕੇਗਾ ਤੇ ਨਾ ਹੀ ਆਪਣੇ ਪਿਆਰੇ ਸਾਥੀਆਂ ਤੇ ਵੀਰਾਂ ਨੂੰ ਜਿਹੜੇ ਉਹਦੇ ਮਗਰ ਆ ਰਹੇ ਸਨ। ਫਿਰ ਵੀ ਉਹ ਉਹਦਾ ਏਨਾ ਅਨਿੱਖੜਵਾਂ ਅੰਗ ਸਨ, ਉਹ ਥੱਕੇ ਟੁੱਟੇ, ਨਿਸ਼ਚਿੰਤ ਲੋਕ ਜਿਨ੍ਹਾਂ ਨੇ ਆਪਣਾ ਆਪ ਉਹਨੂੰ ਸੌਂਪ ਛੱਡਿਆ ਸੀ, ਕਿ ਉਹ ਆਪਣੇ ਬਾਰੇ ਨਹੀਂ ਸੀ ਸੋਚ ਸਕਦਾ,

ਉਹਨੂੰ ਤਾਂ ਸਿਰਫ਼ ਇੱਕੋ ਫੁਰਨਾ ਫੁਰ ਸਕਦਾ ਸੀ ਕਿ ਉਹ ਉਹਨਾਂ ਨੂੰ ਵੇਲੇ ਸਿਰ ਚਿਤਾਉਣੀ ਦੇ ਦੇਵੇ... ਉਹਨੇ ਆਪਣਾ ਪਸਤੌਲ ਕੱਢਿਆ ਤੇ ਆਪਣੇ ਸਿਰ 'ਤੇ ਉੱਚਾ ਕਰਦਿਆਂ, ਤਾਂ ਜੁ ਇਹਦੀ ਅਵਾਜ਼ ਚੰਗੇਰੀ ਤਰ੍ਹਾਂ ਸੁਣੀ ਜਾ ਸਕੇ, ਜਿਵੇਂ ਕਿ ਫ਼ੈਸਲਾ ਹੋਇਆ ਸੀ ਹਵਾ ਵਿੱਚ ਤਿੰਨ ਫ਼ਾਇਰ ਕੀਤੇ।

ਇਸ ਘੜੀ ਇੱਕ ਚਮਕ ਤੇ ਗਰਜ ਪੈਦਾ ਹੋਈ, ਦੁਨੀਆਂ ਦੋ ਹਿੱਸਿਆਂ ਵਿੱਚ ਫਟ ਗਈ ਜਾਪੀ, ਤੇ ਉਹ ਤੇ ਘੋੜਾ ਝਾੜੀਆਂ ਵਿੱਚ ਢੇਰੀ ਹੋ ਗਏ, ਉਹਦਾ ਸਿਰ ਪਿਛਾਂਹ ਵਲ ਲੁੜ੍ਹਕ ਗਿਆ।

ਜਦ ਲੇਵਿਨਸਨ ਨੇ ਗੋਲ਼ੀਆਂ ਦੀ ਅਵਾਜ਼ ਸੁਣੀ—ਉਹਦੀ ਵਰਤਮਾਨ ਮਾਨਸਕ ਅਵਸਥਾ ਵਿੱਚ ਏਨੀ ਆਸੋਂ ਉਲਟ ਤੇ ਅਣਮੰਨਵੀਂ ਸੀ ਇਹ—ਕਿ ਉਹ ਪਹਿਲਾਂ ਤਾਂ ਇਹਦਾ ਮਤਲਬ ਹੀ ਨਾ ਸਮਝ ਸਕਿਆ। ਉਹਨੂੰ ਤਾਂ ਇਹਦੀ ਸਮਝ ਉਦੋਂ ਹੀ ਪਈ ਜਦ ਉਹਨੇ ਮੋਰੋਜ਼ਕੇ ਉੱਤੇ ਬੰਦੂਕਾਂ ਦੀ ਬਾੜ੍ਹ ਸੁਣੀ, ਤੇ ਘੋੜੇ ਆਪਣੇ ਸਿਰ ਚੁੱਕਦਿਆਂ ਤੇ ਕੰਨ ਖੜੇ ਕਰਦਿਆਂ ਅਹਿੱਲ ਖਲੋ ਗਏ।

ਉਹਨੇ ਪਹਿਲੀ ਵਾਰ ਹੋਰਨਾਂ ਤੋਂ ਸਹਾਰਾ ਲੋੜਦਿਆਂ ਬੇ-ਵਸੀ ਨਾਲ਼ ਪਿਛਾਂਹ ਤੱਕਿਆ; ਪਰ ਛਾਪੇਮਾਰਾਂ ਦੇ ਲੰਮੇ ਤੇ ਪੀਲੇ ਚਿਹਰਿਆਂ ਉੱਤੇ ਜਿਹੜੇ ਇੱਕੋ ਇੱਕ, ਡਰਾਉਣਾ, ਬੇ-ਜ਼ਬਾਨ ਜਿਹਾ ਸਵਾਲੀਆ ਚਿਹਰਾ ਬਣ ਗਏ ਲਗਦੇ ਸਨ, ਉਹਨੂੰ ਉਹੋ ਬੇਵਸੀ ਤੇ ਡਰ ਝਾਕਦਾ ਦਿਸਿਆ। "ਉਹੋ ਗੱਲ ਹੋਈ ਨਾ—ਜਿਸ ਤੋਂ ਮੈਂ ਡਰਦਾ ਸਾਂ!" ਲੇਵਿਨਸਨ ਨੇ ਸੋਚਿਆ ਤੇ ਆਪਣੇ ਹੱਥ ਨਾਲ਼ ਇੰਜ ਸੈਣਤ ਕੀਤੀ ਜਿਵੇਂ ਉਹਨੇ ਕਿਸੇ ਚੀਜ਼ ਨੂੰ ਫੜਨ ਦਾ ਜਤਨ ਕੀਤਾ ਹੋਵੇ ਪਰ ਫੜ ਨਾ ਸਕਿਆ ਹੋਵੇ।

ਚਾਣਚੱਕ ਉਹਨੇ ਬਾਕਲਾਨਵ ਦਾ ਅਲ੍ਹੜ ਤੇ ਬਚਗਾਨਾ ਜਿਹਾ ਚਿਹਰਾ ਸਾਫ਼ ਸਾਫ਼ ਨਿਖੇੜ ਲਿਆ, ਚਿਹਰਾ ਜਿਹੜਾ ਕੁੱਝ ਕੁੱਝ ਭੋਲ਼ਾ ਭਾਲ਼ਾ, ਪਰ ਥਕੇਵੇਂ ਤੇ ਬਰੂਦ ਦੇ ਧੂਏਂ ਨਾਲ਼ ਘੋੜੇ ਦਾ ਕੰਨ੍ਹਾ ਫੜਦਿਆਂ ਜੀਹਦੇ 'ਤੇ ਉਹਦੀਆਂ ਠੁੱਠ ਜਿਹੀਆਂ ਤੇ ਬਚਗਾਨਾ ਉਂਗਲਾਂ ਦੇ ਨਿਸ਼ਾਨ ਚੰਗੀ ਤਰ੍ਹਾਂ ਲੱਗੇ ਹੋਏ ਸਨ, ਬਾਕਲਾਨਵ ਨੇ ਤੀਬਰਤਾ ਨਾਲ਼ ਓਧਰ ਝਾਕਿਆ ਜਿੱਧਰੋਂ ਗੋਲ਼ੀ ਚਲਣ ਦੀ ਅਵਾਜ਼ ਆਈ ਸੀ। ਤੇ ਉਹਦਾ ਗਲ੍ਹਾਂ ਦੀਆਂ ਉੱਚੀਆਂ ਉੱਚੀਆਂ ਹੱਡੀਆਂ ਵਾਲ਼ਾ ਭੋਲ਼ਾ ਭਾਲ਼ਾ ਮੂੰਹ ਹੁਕਮ ਦੀ ਉਡੀਕ ਵਿੱਚ ਉਮੀਦ ਨਾਲ਼ ਅਗਾਂਹ ਵਲ ਝੁਕਿਆ, ਜਿਹੜਾ ਉਸ ਸੱਚੇ 'ਤੇ ਜ਼ੋਰਾਵਰ ਵੇਗ ਨਾਲ਼ ਬਲ ਰਿਹਾ ਸੀ ਜੀਹਦੇ ਨਾਂ 'ਤੇ ਕੰਪਨੀ ਦੇ ਵਧੀਆ ਆਦਮੀਆਂ ਜ਼ਿੰਦਾਂ ਘੋਲ ਘੁਮਾਈਆਂ ਸਨ।

ਲੇਵਿਨਸਨ ਤ੍ਰਭਕਿਆ ਤੇ ਸੰਭਲਿਆ; ਉਹਦੇ ਅੰਦਰ ਕੁੱਝ ਮਿੱਠਾ ਮਿੱਠਾ ਤੇ ਦਰਦਨਾਕ ਜਿਹਾ ਧੜਕਿਆ। ਚਾਣਚੱਕ ਉਹਨੇ ਆਪਣੀ ਤਲਵਾਰ ਮਿਆਨ 'ਚੋਂ ਕੱਢੀ ਤੇ ਉਹ ਵੀ ਲਿਸ਼ ਲਿਸ਼ ਕਰਦੀਆਂ ਅੱਖਾਂ ਨਾਲ਼ ਅਗਾਂਹ ਵਲ ਝੁਕਿਆ।

"ਕੀ ਅਸੀਂ ਘੇਰਾ ਤੋੜ ਕੇ ਨਿਕਲਣ ਦਾ ਜਤਨ ਕਰੀਏ?" ਉਹਨੇ ਚਾਣਚੱਕ ਆਪਣੀ ਤਲਵਾਰ ਉਤਾਂਹ ਚੁਕਦਿਆਂ ਭਰੜਾਈ ਅਵਾਜ਼ ਵਿੱਚ ਬਾਕਲਾਨਵ ਨੂੰ ਪੁਛਿਆ। ਤਲਵਾਰ ਧੁੱਪ ਵਿੱਚ ਚਮਕਣ ਲੱਗੀ। ਤੇ ਉਹਦੇ ਵਾਂਗ ਸਭੇ ਛਾਪੇਮਾਰ ਤ੍ਰਭਕੇ ਤੇ ਰਕਾਬਾਂ 'ਤੇ

ਜ਼ੋਰ ਪਾ ਸਿੱਧੇ ਤਣ ਗਏ।

ਬਾਕਲਾਨਵ ਨੇ ਤਲਵਾਰ 'ਤੇ ਇੱਕ ਝੱਲੀ ਜਿਹੀ ਨਜ਼ਰ ਸੁੱਟੀ ਤੇ ਵੈਰੀ ਦਾ ਸਾਹਮਣਾ ਕਰਨ ਲਈ ਇਹਨੂੰ ਘੁਮਾਇਆ, ਤੇ ਵਿੰਨ੍ਹਵੀਂ ਤੇ ਤਿੱਖੀ ਅਵਾਜ਼ ਵਿੱਚ ਕੁੱਝ ਚੀਕਿਆ, ਜਿਸਦੀ ਲੇਵਿਨਸਨ ਨੂੰ ਕੁੱਝ ਸਮਝ ਨਾ ਆਈ, ਕਿਉਂ ਜੁ ਇਸ ਘੜੀ ਓਸੇ ਅੰਦਰਲੀ ਸ਼ਕਤੀ ਤੇ ਵੇਗ ਦੇ ਅਧੀਨ ਜਿਸਦਾ ਗ਼ਲਬਾ ਬਾਕਲਾਨਵ 'ਤੇ ਸੀ ਤੇ ਜਿਸ ਸਦਕਾ ਉਹਦੀ ਤਲਵਾਰ ਮਿਆਨੋ ਨਿਕਲ ਪਈ ਸੀ, ਉਹ ਇਸ ਯਕੀਨ ਨਾਲ਼ ਸੜਕ 'ਤੇ ਹਵਾ ਹੋ ਗਿਆ ਕਿ ਸਾਰੀ ਦੀ ਸਾਰੀ ਕੰਪਨੀ ਤੁਰਤ ਹੀ ਉਹਦੇ ਪਿੱਛੇ ਉੱਡੀ ਆਵੇਗੀ।

ਜਦ ਬਿੰਦ ਕੁ ਪਿਛੋਂ ਉਹਨੇ ਪਿਛਾਂਹ ਮੁੜਕੇ ਤੱਕਿਆ, ਸੱਭੇ ਉਹਦੇ ਮਗਰ ਮਗਰ ਵਗ-ਟੁੱਟ ਦੌੜੇ ਆ ਰਹੇ ਸਨ, ਉਹ ਆਪਣੇ ਘੋੜਿਆਂ ਨਾਲ਼ ਲੱਗੇ ਹੋਏ ਸਨ ਤੇ ਉਹਨਾਂ ਦੀਆਂ ਠੋਡੀਆਂ ਜ਼ੋਰ ਨਾਲ਼ ਅਗਾਂਹ ਵਲ ਝੁਕੀਆਂ ਹੋਈਆਂ ਸਨ, ਉਹਨਾਂ ਦੀਆਂ ਅੱਖਾਂ ਉਸੇ ਤੀਬਰ ਵੇਗ ਨਾਲ਼ ਬਲ ਰਹੀਆਂ ਸਨ ਜਿਹੜਾ ਉਹਨੇ ਬਾਕਲਾਨਵ ਦੀਆਂ ਅੱਖਾਂ ਵਿੱਚ ਤੱਕਿਆ ਸੀ।

ਇਹ ਉਹਦਾ ਅੰਤਲਾ ਸਾਫ਼-ਸਾਫ਼ ਪ੍ਰਭਾਵ ਸੀ, ਕਿਉਂ ਜੁ ਅਗਲੇ ਬਿੰਦ ਅੰਨ੍ਹਿਆਂ ਤੇ ਸੁੰਨ ਕਰਦੀ ਕੋਈ ਚੀਜ਼ ਉਹਦੇ 'ਤੇ ਖੜੱਕ ਕਰਕੇ ਆ ਡਿੱਗੀ ਜਿਸਨੇ ਉਹਨੂੰ ਆਪਣੀ ਪਕੜ ਵਿੱਚ ਲੈ ਲਿਆ, ਭੌਂਦਲਾ ਤੇ ਚਕਰਾ ਦਿੱਤਾ, ਤੇ ਚੂਰ ਕਰ ਦਿੱਤਾ।

ਬੇਸੁੱਧ, ਬਸ ਏਨੀ ਹੀ ਹੋਸ਼ ਕਿ ਉਹ ਅਜੇ ਜਿਊਂਦਾ ਹੈ, ਉਹ ਇੱਕ ਉਬਲਦੀ ਹੋਈ ਸੰਤਰੇ-ਰੰਗੀ ਅਥਾਹ ਖੱਡ ਉਤੋਂ ਦੀ ਤੇਜ਼ੀ ਨਾਲ਼ ਅਗਾਂਹ ਲੰਘ ਗਿਆ।

ਮਿਤਚੀਕ ਨੇ ਪਿਛਾਂਹ ਭੌਂ ਕੇ ਨਾ ਤੱਕਿਆ ਤੇ ਨਾ ਉਹਨੂੰ ਆਪਣੇ ਪਿੱਛਾ ਕਰ ਰਹੇ ਵੈਰੀਆਂ ਦੀ ਕੋਈ ਆਵਾਜ਼ ਹੀ ਆਈ, ਭਾਵੇਂ ਉਹ ਇਹ ਜਾਣਦਾ ਸੀ ਕਿ ਅਜੇ ਵੀ ਉਹਦਾ ਪਿੱਛਾ ਕੀਤਾ ਜਾ ਰਿਹਾ ਹੈ। ਜਦੋਂ ਇੱਕ ਇੱਕ ਕਰਕੇ ਤਿੰਨ ਫ਼ਾਇਰ ਹੋਏ ਤੇ ਫੇਰ ਬੰਦੂਕਾਂ ਦੀ ਬਾੜ੍ਹ ਸੁਣਾਈ ਦਿੱਤੀ, ਤਾਂ ਉਹ ਸਮਝਿਆ ਕਿ ਵੈਰੀ ਉਸ 'ਤੇ ਗੋਲੀ ਵਰ੍ਹਾ ਰਿਹਾ ਹੈ, ਤੇ ਉਹ ਹੋਰ ਵੀ ਤੇਜ਼ ਨੱਠਣ ਲੱਗਾ। ਅਚਣਚੇਤ ਉਹ ਖੱਡ ਇੱਕ ਛੋਟੀ ਜਿਹੀ ਵਾਦੀ ਵਿੱਚ ਖੁਲ੍ਹ ਗਈ ਜਿੱਥੇ ਜੰਗਲ ਉੱਗਿਆ ਹੋਇਆ ਸੀ। ਮਿਤਚੀਕ ਸੱਜੇ ਖੱਬੇ ਮੁੜਦਿਆਂ ਫੇਰ ਇੱਕ ਢਲਵਾਨ 'ਤੇ ਰਿੜ੍ਹਨ ਲੱਗਾ। ਇਸ ਵੇਲੇ ਇੱਕ ਨਵੀਂ ਬਾੜ੍ਹ ਗੂੰਜੀ ਪਹਿਲਾਂ ਨਾਲ਼ੋਂ ਉਚੇਰੀ ਤੇ ਸੰਘਣੀ, ਫੇਰ, ਬਿਨਾਂ ਕਿਸੇ ਵਕਫ਼ੇ ਦੇ, ਇੱਕ ਹੋਰ, ਤੇ ਇੱਕ ਹੋਰ। ਸਾਰੇ ਦਾ ਸਾਰਾ ਜੰਗਲ ਕੰਬ ਉਠਿਆ ਤੇ ਇਸ ਵਿੱਚ ਜਿੰਦ ਪੈ ਗਈ।

"ਓ ਮੇਰਿਆ ਰੱਬਾ, ਮੇਰਿਆ ਰੱਬਾ! ਓ ਮੇਰਿਆ ਰੱਬਾ, ਮੇਰਿਆ ਰੱਬਾ!..." ਮਿਤਚੀਕ ਹਰ ਨਵੀਂ ਸੁੰਨ ਕਰਦੀ ਬਾੜ੍ਹ 'ਤੇ ਜਾਣਦਿਆਂ-ਬੁਝਦਿਆਂ, ਤੇ ਆਪਣਾ ਝਰੀਟਿਆ ਹੋਇਆ ਮੂੰਹ ਤਰਸਵਾਨ ਢੰਗ ਨਾਲ਼ ਝਟਕਦਿਆਂ ਵਾਰੀ ਵਾਰੀ ਹੌਲੀ ਜਿਹੀ ਤੇ ਚੀਕ ਕੇ ਕਹਿੰਦਾ, ਜਿਵੇਂ ਕਿ ਬੱਚੇ ਭੁਬੀਂ ਰੋਣ ਦਾ ਜਤਨ ਕਰਦਿਆਂ ਕਰਦੇ ਹਨ। ਪਰ ਉਹਦੀਆਂ ਅੱਖਾਂ ਘ੍ਰਿਣਤ ਤੇ ਸ਼ਰਮਨਾਕ ਤੌਰ 'ਤੇ ਖ਼ੁਸ਼ਕ ਸਨ। ਉਹ ਆਪ ਵੀ ਪੂਰੀ ਵਾਹ ਲਾ ਕੇ ਅਗਾਂਹ, ਅਗਾਂਹ ਦੌੜਦਾ ਗਿਆ।

ਗੋਲੀ ਚੱਲਣ ਦੀ ਅਵਾਜ਼ ਮਧਮ ਪੈਂਦੀ ਗਈ; ਜਾਪਦਾ ਸੀ ਜਿਵੇਂ ਉਹਦਾ ਰੁਖ਼ ਬਦਲ ਗਿਆ ਹੋਵੇ। ਫੇਰ ਇਹ ਉੱਕਾ ਹੀ ਬੰਦ ਹੋ ਗਈ।

ਮਿਤਚੀਕ ਨੇ ਕਈ ਵਾਰ ਭੌਂ ਕੇ ਪਿਛਾਂਹ ਤੱਕਿਆ; ਹੁਣ ਉਹਦਾ ਪਿੱਛਾ ਨਹੀਂ ਸੀ ਹੋ ਰਿਹਾ। ਉਹਦੇ ਦੁਆਲੇ ਵਿਛੀ ਦੁਰਾਡੀ, ਸੱਖਣੀ ਚੁੱਪ ਨੂੰ ਹੁਣ ਕੁੱਝ ਵੀ ਤਾਂ ਨਹੀਂ ਸੀ ਤੋੜ ਰਿਹਾ। ਹਫ਼ਦਿਆਂ ਉਹ ਨੇੜੇ ਦੇ ਝਾੜੀ ਪਿਛੇ ਡਿੱਗ ਪਿਆ। ਉਹਦਾ ਦਿਲ ਤੇਜ਼ੀ ਨਾਲ਼ ਧੱਕ ਧੱਕ ਪਿਆ ਕਰਦਾ ਸੀ।

ਦੂਹਰਾ ਹੋਇਆ ਉਹ ਕਈ ਮਿੰਟ ਉੱਥੇ ਅਹਿੱਲ ਪਿਆ ਰਿਹਾ, ਉਹਦੇ ਹੱਥ ਉਹਦੀਆਂ ਗਲ੍ਹਾਂ ਹੇਠ ਉਤਾਂਹ ਵਲ ਮੁੜੇ ਹੋਏ ਸਨ, ਤੇ ਉਹ ਆਪਣੇ ਸਾਹਮਣੇ ਇੱਕ-ਟਕ ਝਾਕ ਰਿਹਾ ਸੀ। ਉਸ ਤੋਂ ਦਸ ਕਦਮ ਦੀ ਵਿਥ 'ਤੇ, ਬਰਚ ਦੇ ਪਤਲੇ ਜਿਹੇ ਬੇਪੱਤ ਦਰਖ਼ਤ ਉੱਤੇ, ਜਿਹੜਾ ਮੁੜ ਕੇ ਜ਼ਿਮੀਂ ਨਾਲ਼ ਆ ਲੱਗਿਆ ਸੀ 'ਤੇ ਧੁੱਪੇ ਲਿਸ਼ ਲਿਸ਼ ਪਿਆ ਕਰਦਾ ਸੀ, ਇੱਕ ਨਿੱਕੀ ਜਿਹੀ ਚਿੜੀ ਬੈਠੀ ਭੋਲ਼ੀਆਂ ਭਾਲ਼ੀਆਂ ਤੇ ਪੀਲੀਆਂ ਜਿਹੀਆਂ ਅੱਖਾਂ ਨਾਲ਼ ਉਹਦੇ ਵਲ ਪਈ ਝਾਕਦੀ ਸੀ।

ਮਿਤਚੀਕ ਝਟ ਪਟ ਉਠ ਕੇ ਬਹਿ ਗਿਆ, ਬਾਹਾਂ ਵਿੱਚ ਆਪਣਾ ਸਿਰ ਫੜਿਆ ਤੇ ਉੱਚੀ ਉੱਚੀ ਹਉਂਕੇ ਭਰਨ ਲੱਗਾ। ਚਿੜੀ ਤ੍ਰਹਿ ਕੇ ਚੂਕੀ ਤੇ ਘਾਹ ਵਿੱਚ ਅਲੋਪ ਹੋ ਗਈ। ਮਿਤਚੀਕ ਦੀਆਂ ਅੱਖਾਂ ਵਿੱਚ ਇੱਕ ਸ਼ੁਦਾਈ ਜਿਹੀ ਲਿਸ਼ਕ ਪੈਦਾ ਹੋਈ। ਉਹਨੇ ਆਪਣੀਆਂ ਉਂਗਲਾਂ ਵਾਲਾਂ ਵਿੱਚ ਖੋਭੀਆਂ ਤੇ ਜ਼ਿਮੀਂ 'ਤੇ ਲੁੜ੍ਹਕਦਿਆਂ ਦਰਦ ਤੇ ਕਲੇਸ਼ ਨਾਲ਼ ਘੜੂਕਣ ਲੱਗਾ। "ਮੈਂ ਕੀ ਕਰ ਬੈਠਾ ਆਂ ? ਉਹ, ਮੈਂ ਕੀ ਕਰ ਬੈਠਾ ਆਂ ?" ਉਹਨੇ ਆਪਣੀਆਂ ਕੂਹਣੀਆਂ 'ਤੇ ਢਿੱਡ ਭਾਰ ਲੁੜ੍ਹਕਦਿਆਂ ਆਖਿਆ। ਹਰ ਬੀਤਦੀ ਘੜੀ ਉਹਨੇ ਵਧਦੀ ਹੋਈ ਸ਼ਰਮ ਤੇ ਸ੍ਵੈ-ਤਰਸ ਨਾਲ਼ ਆਪਣੇ ਮਦਾਨੋਂ ਭੱਜਣ ਦੇ ਅਸਲੀ ਅਰਥਾਂ ਨੂੰ ਵਧੇਰੇ ਸਪਸ਼ਟਤਾ ਨਾਲ਼ ਸਮਝਿਆ, ਪਹਿਲੇ ਤਿੰਨ ਫ਼ਾਇਰਾਂ ਦੇ ਤੇ ਉਸ ਪਿਛੋਂ ਚੱਲੀ ਗੋਲੀ ਦੇ ਅਰਥਾਂ ਨੂੰ। "ਕੀ ਕਰ ਬੈਠਾ ਆਂ ਮੈਂ ? ਮੈਥੋਂ ਇਹ ਕਿਵੇਂ ਹੋ ਗਿਆ ? ਮੈਥੋਂ, ਮੇਰੇ ਵਰਗੇ ਚੰਗੇ, ਈਮਾਨਦਾਰ ਬੰਦੇ ਤੋਂ ਜਿਹੜਾ ਕਿਸੇ ਨੂੰ ਕੋਈ ਨੁਕਸਾਨ ਨਹੀਂ ਸੀ ਪੁਚਾਣਾ ਚਾਂਹਦਾ—ਉਹ, ਉਹ ਮੈਂ ਕਿਵੇਂ ?..."

ਜਿੰਨਾ ਘ੍ਰਿਣਤ ਤੇ ਭੈੜਾ ਆਪਣਾ ਵਤੀਰਾ ਉਹਨੂੰ ਦਿਸਦਾ, ਓਨਾ ਹੀ ਬਹੁਤਾ ਉਹਨੂੰ ਇਹ ਅਹਿਸਾਸ ਹੁੰਦਾ ਕਿ ਇਹ ਘਟਨਾ ਵਾਪਰਨ ਤੋਂ ਪਹਿਲਾਂ ਉਹ ਵਧੇਰੇ ਚੰਗਾ, ਨੇਕ ਤੇ ਸਾਊ ਸੀ। ਤੇ ਇਸ ਤੋਂ ਉਹਨੂੰ ਬਹੁਤਾ ਕਲੇਸ਼ ਇਸ ਕਰਕੇ ਨਹੀਂ ਹੋਇਆ ਕਿ ਉਹਦੇ ਇਸ ਅਮਲ ਕਾਰਨ ਉਹ ਅਨੇਕਾਂ ਹੀ ਬੰਦੇ ਖ਼ਤਮ ਹੋ ਗਏ ਸਨ ਜਿਨ੍ਹਾਂ ਨੇ ਆਪਣੀਆਂ ਜਿੰਦਾਂ ਉਹਨੂੰ ਸੌਂਪ ਛੱਡੀਆਂ ਸਨ, ਸਗੋਂ ਇਸ ਕਰਕੇ ਕਿ ਇਹਦੇ ਅਮਿੱਟ, ਗੰਦੇ ਤੇ ਘਿਣਾਉਣੇ ਦਾਗ਼ ਨੇ ਉਸ ਸਾਰੀ ਨੇਕੀ ਤੇ ਪਵਿੱਤਰਤਾ ਨੂੰ ਝੁਠਲਾ ਦਿੱਤਾ ਸੀ ਜੀਹਦਾ ਮਾਲਕ ਉਹ ਆਪਣੇ ਆਪ ਨੂੰ ਸਮਝਦਾ ਸੀ।

ਅਚੇਤ ਤੌਰ 'ਤੇ ਉਹਨੇ ਆਪਣਾ ਪਸਤੌਲ ਕੱਢਿਆ ਤੇ ਇਹਦੇ ਵਲ ਡਰ ਤੇ ਸ਼ੱਕ ਨਾਲ਼ ਵੇਖਣ ਲੱਗਾ। ਪਰ ਉਹ ਜਾਣਦਾ ਸੀ ਕਿ ਉਹ ਆਪਣੇ ਆਪ ਨੂੰ ਕਦੇ ਵੀ ਨਹੀਂ ਮਾਰੇਗਾ, ਕਿ ਉਹ ਆਪਣੇ ਆਪ ਨੂੰ ਮਾਰਨ ਦੇ ਅਸਮਰੱਥ ਹੈ; ਕਿਉਂ ਜੁ ਦੁਨੀਆਂ ਵਿੱਚ ਉਹ

ਹੋਰ ਕਿਸੇ ਚੀਜ਼ ਨੂੰ ਵੀ ਆਪਣੇ ਆਪ ਤੋਂ—ਆਪਣੇ ਚਿੱਟੇ, ਗੰਦੇ, ਨਿਰਬਲ ਹੱਥ, ਆਪਣੀ ਸ਼ਕਾਇਤੀ, ਗੀਂ ਗੀਂ ਕਰਦੀ ਅਵਾਜ਼, ਆਪਣੇ ਦੁੱਖਾਂ ਤੇ ਆਪਣੇ ਤੁੱਛ ਤੋਂ ਤੁੱਛ ਅਮਲਾਂ ਤੋਂ—ਬਹੁਤਾ ਪਿਆਰ ਨਹੀਂ ਸੀ ਕਰਦਾ। ਹੌਲੀ ਹੌਲੀ, ਚੋਰੀ ਚੋਰੀ, ਮੁਜਰਮਾਂ ਵਾਂਗੂੰ, ਪਸਤੌਲ ਨੂੰ ਲੱਗੇ ਤੇਲ ਦੀ ਛੁਹ ਤੋਂ ਹੀ ਤ੍ਰਹਿੰਦਿਆਂ, ਇੰਜ ਬਣਨ ਦਾ ਜਤਨ ਕਰਦਿਆਂ ਜਿਵੇਂ ਉਹਨੂੰ ਪਤਾ ਹੀ ਨਹੀਂ ਹੁੰਦਾ ਕਿ ਉਹ ਕੀ ਕਰਨ ਵਾਲਾ ਹੈ, ਉਹਨੇ ਛੇਤੀ ਨਾਲ਼ ਆਪਣਾ ਪਸਤੌਲ ਆਪਣੇ ਬੋਝੇ ਵਿੱਚ ਪਾ ਲਿਆ।

ਉਹਨੇ ਹੁਣ ਨਾ ਹੌਂਕੇ ਭਰੇ ਨਾ ਰੋਇਆ। ਆਪਣਾ ਸਿਰ ਆਪਣੇ ਹੱਥਾਂ ਵਿੱਚ ਛੁਪਾਂਦਿਆਂ ਉਹ ਚੁੱਪ-ਚਾਪ ਢਿੱਡ ਪਰਨੇ ਲੇਟਿਆ ਰਿਹਾ, ਤੇ ਉਹਦੇ ਸ਼ਹਿਰੋਂ ਟੁਰਨ ਪਿਛੋਂ ਪਿਛਲੇ ਕੁੱਝ ਮਹੀਨਿਆਂ ਵਿੱਚ ਉਹਦੇ ਨਾਲ਼ ਵਾਪਰੀ, ਉਹਦੀ ਜੀਵੀ, ਹਰ ਚੀਜ਼, ਹਰ ਗੱਲ ਮੁੜ ਉਹਦੇ ਸਾਹਮਣਿਉਂ ਇੱਕ ਅਕਾਊ ਤੇ ਮਾਤਮੀ ਜਲੂਸ ਵਿੱਚ ਲੰਘ ਗਈ: ਉਹਦੇ ਭੋਲੇ ਭਾਲੇ ਸੁਪਨੇ ਜਿਨ੍ਹਾਂ ਤੋਂ ਹੁਣ ਉਹਨੂੰ ਸ਼ਰਮ ਪਈ ਆਉਂਦੀ ਸੀ, ਉਹਦੀਆਂ ਪਹਿਲੀਆਂ ਝੜਪਾਂ ਦੇ ਦੁਖ ਤੇ ਉਹਦੇ ਪਹਿਲੇ ਫੱਟ; ਮੋਰੋਜ਼ਕਾ, ਹਸਪਤਾਲ, ਚਾਂਦੀ-ਚਿੱਟੀਆਂ ਲਿੱਟਾਂ ਵਾਲ਼ਾ ਬੁੱਢਾ ਪੀਕਾ; ਮੁਰਦਾ ਫ਼ਰਾਲੋਵ; ਮੋਟੀਆਂ ਮੋਟੀਆਂ ਉਦਾਸ ਅੱਖਾਂ ਵਾਲੀ ਵਾਰੀਆ, ਅੱਖਾਂ ਜਿਹੋ ਜਿਹੀਆਂ ਨਾ ਉਹਨੇ ਜ਼ਿੰਦਗੀ ਵਿੱਚ ਪਹਿਲਾਂ ਕਦੇ ਵੇਖੀਆਂ ਸਨ ਤੇ ਨਾ ਮੁੜ ਕਦੇ ਵੇਖੇਗਾ; ਖੋਭੇ ਨੂੰ ਪਾਰ ਕਰਨ ਦਾ ਅੰਤਲਾ ਭਿਆਨਕ ਦ੍ਰਿਸ਼—ਜੀਹਦੇ ਸਾਹਮਣੇ ਹੋਰ ਸਭ ਕੁੱਝ ਤੁਛ ਜਾਪਦਾ ਸੀ।

"ਮੈਂ ਹੁਣ ਇੰਜ ਉੱਕਾ ਹੀ ਨਹੀਂ ਜੀਊਣਾ ਚਾਹੁੰਦਾ," ਮਿਤਚੀਕ ਨੇ ਆਸੋਂ ਉਲਟ ਨਿਰਛਲਤਾ ਤੇ ਠਰ੍ਹੰਮੇ ਨਾਲ਼ ਕਿਹਾ, ਤੇ ਉਹ ਆਪਣੇ ਆਪ ਲਈ ਤਰਸ ਨਾਲ਼ ਭਰ ਗਿਆ। "ਮੈਂ ਅਜਿਹਾ ਜੀਵਨ ਉੱਕਾ ਹੀ ਬਰਦਾਸ਼ਤ ਨਹੀਂ ਕਰ ਸਕਦਾ, ਇਹ ਮੇਰੇ ਲਈ ਅਸਹਿ ਹੈ। ਮੈਂ ਅਜਿਹੀ ਘਟੀਆ, ਅਣ-ਮਨੁੱਖੀ, ਭਿਆਨਕ ਜ਼ਿੰਦਗੀ ਨਹੀਂ ਜੀਊ ਸਕਦਾ," ਉਹਨੇ ਆਪਣੇ ਸ੍ਵੈ-ਤਰਸ ਦੇ ਜਜ਼ਬੇ ਨੂੰ ਭੜਕਾਣ ਲਈ, ਤੇ ਆਪਣੀ ਕਮੀਨਗੀ ਤੇ ਨੰਗੇਜ ਨੂੰ ਇਹਨਾਂ ਡਰੂ ਖ਼ਿਆਲਾਂ ਵਿੱਚ ਡੁਬੋਣ ਦੀ ਆਸ ਨਾਲ਼ ਮੁੜ ਸੋਚਿਆ।

ਉਹ ਅਜੇ ਤੱਕ ਆਪਣੇ ਆਪ ਤੇ ਲਾਹਨਤਾਂ ਪਾ ਰਿਹਾ ਤੇ ਆਪਣੇ ਕੀਤੇ 'ਤੇ ਪਛਤਾ ਰਿਹਾ ਸੀ, ਪਰ ਉਹ ਜ਼ਾਤੀ ਆਸਾਂ ਤੇ ਖ਼ੁਸ਼ ਤਾਂਘਾਂ ਨੂੰ ਉੱਕਾ ਹੀ ਰੋਕ ਨਾ ਸਕਿਆ ਜਿਨ੍ਹਾਂ ਨੇ ਇਹ ਫੁਰਨਾ ਫੁਰਦਿਆਂ ਹੀ ਉਹਦੇ ਅੰਦਰ ਹਲਚਲ ਮਚਾ ਦਿੱਤੀ ਕਿ ਉਹ ਹੁਣ ਪੂਰੀ ਤਰ੍ਹਾਂ ਅਜ਼ਾਦ ਹੈ ਤੇ ਉੱਥੇ ਜਾ ਸਕਦਾ ਹੈ ਜਿੱਥੇ ਜ਼ਿੰਦਗੀ ਵਿੱਚ ਅਜਿਹੇ ਡਰ ਭੈ ਨਹੀਂ, ਤੇ ਕਿਸੇ ਵੀ ਨਹੀਂ ਜਾਣਨਾ ਕਿ ਉਹਨੇ ਕੀ ਕੀਤਾ ਹੈ। "ਮੈਂ ਹੁਣ ਸ਼ਹਿਰ ਪਰਤ ਜਾਵਾਂਗਾ। ਹੁਣ ਮੇਰੇ ਕਰਨ ਵਾਲ਼ਾ ਰਹਿ ਹੀ ਕੀ ਗਿਐ," ਉਹਨੇ ਆਪਣੇ ਇਸ ਖ਼ਿਆਲ ਨੂੰ ਡਾਢੀ ਲੋੜ ਦਾ ਰੰਗ ਦੇਣ ਦਾ ਜਤਨ ਕਰਦਿਆਂ ਫ਼ੈਸਲਾ ਕੀਤਾ, ਪਰ ਇਸ ਡਰੋਂ ਕਿ ਸ਼ਾਇਦ ਉਹਦੇ ਸੁਫ਼ਨੇ ਸੱਚੇ ਸਿੱਧ ਨਾ ਹੋਣ, ਉਹ ਖ਼ੁਸ਼ੀ ਤੇ ਸ਼ਰਮ ਦੇ ਰਲੇ ਮਿਲੇ ਅਹਿਸਾਸ ਨੂੰ ਦਬਾ ਨਾ ਸਕਿਆ।

ਸੂਰਜ ਵਲਾ ਮਾਰਕੇ ਬਰਚ ਦੇ ਝੁੱਕੇ ਹੋਏ ਰੁੱਖ ਦੇ ਦੂਜੇ ਪਾਸੇ ਜਾ ਚੁੱਕਿਆ ਸੀ, ਜਿਹੜਾ ਹੁਣ ਪੂਰੀ ਤਰ੍ਹਾਂ ਛਾਂ ਵਿੱਚ ਸੀ। ਮਿਤਚੀਕ ਨੇ ਆਪਣਾ ਪਸਤੌਲ ਕੱਢਿਆ ਤੇ ਦੂਰ

ਝਾੜੀਆਂ ਵਿੱਚ ਵਗਾਹ ਮਾਰਿਆ। ਫ਼ੇਰ ਉਹ ਇੱਕ ਛੋਟੇ ਜਿਹੇ ਚਸ਼ਮੇ 'ਤੇ ਗਿਆ ਤੇ ਹੱਥ ਮੂੰਹ ਧੋ ਇਹਦੇ ਲਾਗੇ ਬਹਿ ਗਿਆ। ਬਾਹਰ ਸੜਕ 'ਤੇ ਜਾਣ ਦਾ ਅਜੇ ਉਹਦਾ ਹੌਂਸਲਾ ਨਹੀਂ ਸੀ ਪੈਂਦਾ। "ਜੇ ਓਥੇ ਕਾਸਕ ਹੋਏ ਤਾਂ ?" ਉਹਨੇ ਡਰਦਿਆਂ ਸੋਚਿਆ। ਉਹਨੇ ਘਾਹ ਵਿੱਚ ਚਸ਼ਮੇ ਦੀ ਟੁਣਕਵੀਂ ਕਲ-ਕਲ ਸੁਣੀਂ। "ਖ਼ੈਰ, ਕੀ ਫ਼ਰਕ ਪੈਂਦੈ ?" ਉਹਨੇ ਅਚਣਚੇਤ ਉਸ ਸਾਫ਼-ਦਿਲੀ ਤੇ ਠਰ੍ਹੰਮੇ ਨਾਲ਼ ਸੋਚਿਆ, ਜਿਨ੍ਹਾਂ ਬਾਰੇ ਉਹ ਜਾਣਦਾ ਸੀ ਕਿ ਚੰਗੇ, ਦਿਆਲੂ ਤੇ ਜਜ਼ਬਾਤੀ ਖ਼ਿਆਲਾਂ ਤੇ ਅਹਿਸਾਸਾਂ ਦੀ ਮੋਟੀ ਤਹਿ ਹੇਠ ਇਹਨਾਂ ਨੂੰ ਕਿਵੇਂ ਲੱਭਿਆ ਜਾ ਸਕਦਾ ਹੈ।

ਉਹਨੇ ਡੂੰਘਾ ਹੌਂਕਾ ਭਰਿਆ, ਤੇ ਹੌਲੀ ਹੌਲੀ ਤੂਦੋ-ਵਾਕੂ ਸ਼ਾਹਰਾਹ ਵਲ ਚਲ ਪਿਆ।

ਲੇਵਿਨਸਨ ਨੂੰ ਨਹੀਂ ਸੀ ਪਤਾ ਕਿ ਉਹਦੀ ਅੱਧ-ਚੇਤੰਨਤਾ ਦੀ ਇਹ ਅਵਸਥਾ ਕਿੰਨਾ ਕੁ ਚਿਰ ਰਹੀ ਸੀ; ਉਹਨੂੰ ਜਾਪਿਆ ਜਿਵੇਂ ਇਹ ਬੜਾ ਹੀ ਚਿਰ ਰਹੀ ਹੋਵੇ, ਜਦ ਕਿ ਅਸਲ ਵਿੱਚ ਇਹ ਮਸਾਂ ਮਿੰਟ ਕੁ ਹੀ ਰਹੀ ਸੀ। ਜਦ ਉਹਦੀ ਸੁਰਤ ਮੁੜੀ ਤਾਂ ਉਹ ਆਪਣੇ ਆਪ ਨੂੰ ਅਜੇ ਵੀ ਕਾਠੀ 'ਤੇ ਬੈਠਿਆਂ ਵੇਖ ਕੇ ਹੈਰਾਨ ਰਹਿ ਗਿਆ, ਪਰ ਤਲਵਾਰ ਹੁਣ ਉਹਦੇ ਹੱਥ ਵਿੱਚ ਨਹੀਂ ਸੀ। ਉਹਦੇ ਸਾਹਮਣੇ ਉਹਦੇ ਘੋੜੇ ਦਾ ਕਾਲੀ ਅੱਯਾਲ ਵਾਲ਼ਾ ਸਿਰ ਸੀ, ਤੇ ਇੱਕ ਕੰਨ ਲਹੂ ਨਾਲ਼ ਲਿਬੜਿਆ ਹੋਇਆ ਸੀ।

ਇਹ ਵੇਖ ਕੇ ਹੀ ਉਹਨੂੰ ਫ਼ਾਇਰਿੰਗ ਦਾ ਚੇਤਾ ਆਇਆ ਤੇ ਸਮਝ ਪਈ ਕਿ ਇਹ ਉਹਨਾਂ 'ਤੇ ਹੀ ਹੋਈ ਸੀ: ਗੋਲ਼ੀਆਂ ਟੀਂ ਕਰਦੀਆਂ ਉਹਨਾਂ ਦੇ ਸਿਰਾਂ ਉਤੋਂ ਲੰਘੀਆਂ ਸਨ; ਤੇ ਇਵੇਂ ਹੀ ਉਹ ਸਮਝਿਆ ਕਿ ਗੋਲ਼ੀਆਂ ਦੀ ਵਰਖਾ ਪਿਛਲੇ ਪਾਸਿਓਂ ਹੋਈ ਸੀ ਤੇ ਸਭ ਤੋਂ ਭਿਆਨਕ ਘੜੀ ਵੀ ਪਿਛੇ ਰਹਿ ਗਈ ਸੀ। ਹੁਣ ਦੋ ਸਵਾਰ —ਵਾਰੀਆ ਤੇ ਗਨਚਾਰੇਨਕਾ— ਲਾਈਨ ਵਿੱਚ ਉਹਦੇ ਨਾਲ਼ ਆ ਰਲੇ। ਗਨਚਾਰੇਨਕੇ ਦੀ ਗਲ੍ਹ ਲਹੂ ਲੁਹਾਣ ਸੀ। ਲੇਵਿਨਸਨ ਨੂੰ ਕੰਪਨੀ ਦਾ ਚੇਤਾ ਆਇਆ ਤੇ ਉਹਨੇ ਪਿਛਾਂਹ ਮੁੜ ਕੇ ਤੱਕਿਆ। ਪਰ ਉਥੇ ਕੋਈ ਕੰਪਨੀ ਨਹੀਂ ਸੀ: ਸਾਰੀ ਸੜਕ ਬੰਦਿਆਂ ਤੇ ਘੋੜਿਆਂ ਦੀਆਂ ਲਾਸ਼ਾਂ ਨਾਲ਼ ਭਰੀ ਪਈ ਸੀ। ਕੁਬਰਾਕ ਦੀ ਅਗਵਾਈ ਹੇਠ ਕੁੱਝ ਸਵਾਰਾਂ ਨੇ ਲੇਵਿਨਸਨ ਨਾਲ਼ ਆ ਰਲਣ ਦਾ ਡਾਢਾ ਜਤਨ ਕੀਤਾ ਸੀ; ਹੋਰ ਪਿਛਾਂਹ ਦੂਜੀਆਂ ਛੋਟੀਆਂ ਛੋਟੀਆਂ ਟੁਕੜੀਆਂ ਸਨ ਜਿਹੜੀਆਂ ਹਰ ਘੜੀ ਹੋਰ ਵੀ ਛੋਟੀਆਂ ਹੋ ਰਹੀਆਂ ਸਨ। ਸਭ ਤੋਂ ਪਿਛੇ ਲੰਗੜਾਂਦੇ ਘੋੜੇ 'ਤੇ ਧਰੀਕਦੇ ਇੱਕ ਜਣੇ ਨੇ ਆਪਣੀ ਬਾਂਹ ਹਿਲਾਈ ਤੇ ਚੀਕਿਆ। ਉਹਨੂੰ ਕਾਸਕਾਂ ਨੇ ਘੇਰ ਲਿਆ ਸੀ ਤੇ ਉਹ ਉਹਨੂੰ ਆਪਣੀਆਂ ਬੰਦੂਕਾਂ ਦੇ ਕੁੰਦਿਆਂ ਨਾਲ਼ ਬੁਰੀ ਤਰ੍ਹਾਂ ਮਾਰ ਰਹੇ ਸਨ; ਉਹ ਉਲਰਿਆ ਤੇ ਡਿੱਗ ਪਿਆ। ਲੇਵਿਨਸਨ ਪੀੜੋ ਪੀੜ ਹੋ ਉਠਿਆ ਤੇ ਉਹਨੇ ਮੂੰਹ ਭੁਆ ਲਿਆ।

ਇਸ ਵੇਲੇ ਉਹ, ਵਾਰੀਆ ਤੇ ਗਨਚਾਰੇਨਕਾ, ਸੜਕ ਦੇ ਇੱਕ ਮੋੜ 'ਤੇ ਅੱਪੜ ਗਏ। ਗੋਲ਼ੀ ਚਲਣ ਦੀ ਅਵਾਜ਼ ਮੱਧਮ ਹੋ ਗਈ; ਉਹਨਾਂ ਦੇ ਕੰਨਾਂ ਲਾਗੇ ਗੋਲ਼ੀਆਂ ਨਹੀਂ ਸੀ ਚੀਖ਼ ਰਹੀਆਂ। ਲੇਵਿਨਸਨ ਨੇ ਆਪਣਾ ਘੋੜਾ ਰੋਕ ਲਿਆ। ਛਾਪੇਮਾਰ ਜਿਹੜੇ ਘੇਰਾ ਤੋੜ ਕੇ ਨਿਕਲ ਆਏ ਸਨ, ਇੱਕ ਇੱਕ ਕਰਕੇ ਉਹਨਾਂ ਨਾਲ਼ ਆ ਰਲੇ। ਗਨਚਾਰੇਨਕੇ ਨੇ ਗਿਣਤੀ

ਕੀਤੀ, ਉਹਦੇ ਆਪਣੇ ਤੇ ਲੇਵਿਨਸਨ ਸਮੇਤ ਕੁੱਲ ਉੱਨੀਂ ਜਣੇ ਸਨ। ਉਹ ਚਿਰ ਤੱਕ ਫਲਵਾਨ ਤੇ ਘੋੜੇ ਦੁੜਾਂਦੇ ਰਹੇ, ਬਿਨਾਂ ਇੱਕ ਵੀ ਲਫ਼ਜ਼ ਬੋਲਿਆਂ ਤੇ ਉਹਨਾਂ ਅੱਖਾਂ ਨਾਲ਼ ਝਾਕਦਿਆਂ ਜਿਨ੍ਹਾਂ ਵਿੱਚ ਅਜੇ ਵੀ ਭੈ ਲੁਕਿਆ ਹੋਇਆ ਸੀ; ਪਰ ਜਿਹੜੀਆਂ ਸੌੜੀ, ਪੀਲੀ, ਚੁੱਪ ਸੜਕ ਉੱਤੇ ਹੌਲੀ ਹੌਲੀ ਖ਼ੁਸ਼ੀ ਨਾਲ਼ ਭਰ ਗਈਆਂ। ਸੜਕ ਉਹਨਾਂ ਸਾਹਮਣੇ ਕਿਸੇ ਅਜਿਹੇ ਪੀਲੇ ਕੁੱਤੇ ਵਾਂਗ ਤੇਜ਼ ਤੇਜ਼ ਦੌੜੀ ਜਾ ਰਹੀ ਸੀ ਜੀਹਦਾ ਪਿਛਾ ਹੋ ਰਿਹਾ ਹੋਵੇ...

ਹੌਲੀ ਹੌਲੀ ਘੋੜੇ ਦੁੜਕੀ ਚੱਲਣ ਲੱਗੇ, ਤੇ ਹੁਣ ਉਹ ਰੁੱਖਾਂ ਦੇ ਬਲੇ ਹੋਏ ਤਣਿਆਂ, ਝਾੜੀਆਂ, ਮੀਲ-ਪੱਥਰਾਂ, ਦੂਰ ਜੰਗਲ ਉੱਤੇ ਲਟਕਦੇ ਸਾਫ਼ ਨਿਰਮਲ ਅਕਾਸ਼ ਨੂੰ ਵੇਰਵੇ ਨਾਲ਼ ਪਛਾਣ ਤੇ ਨਿਖੇੜ ਸਕਦੇ ਸਨ। ਫੇਰ ਘੋੜੇ ਕਦਮ ਕਦਮ ਚੱਲਣ ਲੱਗੇ।

ਲੇਵਿਨਸਨ, ਸੋਚਾਂ ਵਿੱਚ ਡੁੱਬਾ, ਹੋਰਨਾਂ ਤੋਂ ਥੋੜਾ ਅੱਗੇ ਅੱਗੇ ਜਾ ਰਿਹਾ ਸੀ, ਉਹਦਾ ਸਿਰ ਝੁਕਿਆ ਹੋਇਆ ਸੀ। ਕਦੇ ਕਦੇ ਉਹ ਬੇਵਸੀ ਜਿਹੀ ਨਾਲ਼ ਪਿਛਾਂਹ ਤਕ ਲੈਂਦਾ ਜਿਵੇਂ ਉਹ ਕੁੱਝ ਪੁਛਣਾ ਚਾਹੁੰਦਾ ਹੋਵੇ ਪਰ ਯਾਦ ਨਾ ਕਰ ਸਕਦਾ ਹੋਵੇ ਕਿ ਉਹ ਕੀ ਪੁਛਣਾ ਚਾਹੁੰਦਾ ਹੈ; ਉਹਨੇ ਉਹਨਾਂ ਵਲ ਇੱਕ ਲੰਮੀ ਤੇ ਨਾ-ਵੇਖਦੀ ਤੱਕਣੀ ਨਾਲ਼ ਤਕਿਆ, ਉਹਦੀਆਂ ਨਜ਼ਰਾਂ ਅਜੀਬ ਜਿਹੀਆਂ ਤੇ ਪੀੜੋ-ਪੀੜ ਸਨ। ਉਹਨੇ ਅਚਣਚੇਤ ਆਪਣਾ ਘੋੜਾ ਰੋਕਿਆ ਤੇ ਪਿਛਾਂਹ ਵੱਲ ਪਰਤਿਆ; ਉਹਦੀਆਂ ਮੋਟੀਆਂ ਮੋਟੀਆਂ ਡੂੰਘੀਆਂ ਨੀਲੀਆਂ ਅੱਖਾਂ ਵਿੱਚ ਪਹਿਲੀ ਵਾਰ ਇੱਕ ਸਮਝ, ਸੂਝ ਵਾਲੀ ਤੱਕਣੀ ਪ੍ਰਗਟ ਹੋਈ। ਅਠਾਰਾਂ ਦੇ ਅਠਾਰਾਂ ਬੰਦੇ ਇੱਕਦਮ ਖਲੋ ਗਏ। ਚੁੱਪ ਵਰਤ ਗਈ।

"ਬਾਕਲਾਨਵ ਕਿੱਥੇ ਐ ?" ਲੇਵਿਨਸਨ ਨੇ ਪੁਛਿਆ।

ਅਠਾਰਾਂ ਜਣੇ ਉਹਦੇ ਵਲ ਚੁੱਪ ਚਾਪ ਤੇ ਹੈਰਾਨੀ ਨਾਲ਼ ਤੱਕਣ ਲੱਗੇ।

"ਬਾਕਲਾਨਵ ਨੂੰ ਉਹਨਾਂ ਮਾਰ ਦਿਤੈ," ਗਨਚਾਰੇਨਕੋ ਨੇ ਆਖ਼ਰਕਾਰ ਆਖਿਆ, ਤੇ ਉਹ ਆਪਣੇ ਵੱਡੇ ਸਾਰੇ, ਗੰਢਲ ਹੱਥ ਵਲ ਝਾਕਣ ਲੱਗਾ ਜੀਹਦੇ ਨਾਲ਼ ਵਾਗਾਂ ਫੜੀਆਂ ਹੋਈਆਂ ਸਨ।

ਵਾਰੀਆ ਜਿਹੜੀ ਉਹਦੇ ਬਰਾਬਰ ਕੁੱਬੀ ਹੋ ਕੇ ਬੈਠੀ ਹੋਈ ਸੀ, ਇੱਕ ਆਪਣੇ ਘੋੜੇ ਦੀ ਗਰਦਨ 'ਤੇ ਡਿੱਗੀ ਤੇ ਭੁੱਬੀਂ ਰੋਣ ਲੱਗੀ। ਉਹਦੀਆਂ ਲੰਮੀਆਂ ਲੰਮੀਆਂ ਤੇ ਖਿੰਡੀਆਂ ਖਿੰਡੀਆਂ ਗੁੱਤਾਂ ਲਗ ਭਗ ਜ਼ਿਮੀਂ ਨਾਲ਼ ਛੂੰਹਦੀਆਂ ਤੇ ਤੜਫ਼ਦੀਆਂ ਜਾਪਦੀਆਂ ਸਨ। ਘੋੜੇ ਨੇ ਅਕੇਵੇਂ ਵਿੱਚ ਆਪਣੇ ਕੰਨ ਫ਼ਰਕੇ ਤੇ ਆਪਣਾ ਢਿਲਕਿਆ ਬੁਲ੍ਹ ਉਤਾਂਹ ਖਿੱਚਿਆ। ਸਿਸਕੀਨ ਨੇ ਪਾਸਿਉਂ ਵਾਰੀਆ ਨੂੰ ਤੱਕਿਆ, ਸ਼ੀਕ ਲਾਈ, ਤੇ ਛੇਤੀ ਨਾਲ਼ ਪਰ੍ਹਾਂ ਘੁੰਮ ਗਿਆ।

ਲੇਵਿਨਸਨ ਦੀਆਂ ਨਜ਼ਰਾਂ ਕਈ ਸਕਿੰਟ ਆਪਣੇ ਬੰਦਿਆਂ 'ਤੇ ਟਿਕੀਆਂ ਰਹੀਆਂ। ਫ਼ੇਰ ਇਕ ਦਮ ਉਹ ਕਿਸੇ ਤਰ੍ਹਾਂ ਡਿੱਗਦਾ ਤੇ ਸੁੰਗੜਦਾ ਜਾਪਿਆ ਤੇ ਸਭਨਾਂ ਨੇ ਤੁਰਤ ਵੇਖਿਆ ਕਿ ਉਹ ਬੜਾ ਹੀ ਕਮਜ਼ੋਰ ਹੋ ਗਿਆ ਹੈ ਤੇ ਉਪਰੋਂ ਬਹੁਤ ਵੱਡਾ ਦਿਸਦਾ ਹੈ। ਪਰ ਹੁਣ ਉਹ ਆਪਣੀ ਕਮਜ਼ੋਰੀ ਤੋਂ ਉੱਕਾ ਹੀ ਸ਼ਰਮਸਾਰ ਨਹੀਂ ਸੀ ਤੇ ਉਹਨੇ ਇਹਨੂੰ ਛੁਪਾਉਣ ਦਾ ਉੱਕਾ ਹੀ ਕੋਈ ਜਤਨ ਨਾ ਕੀਤਾ। ਉਹ ਨਿਮੋਝੂਣਾ ਬੈਠਾ ਆਪਣੀਆਂ ਲੰਮੀਆਂ ਤੇ

ਗਿੱਲੀਆਂ ਝਿੰਮਣੀਆਂ ਹੌਲੀ ਹੌਲੀ ਝਮਕ ਰਿਹਾ ਸੀ, ਤੇ ਹੰਝੂ ਉਹਦੀ ਦਾੜ੍ਹੀ 'ਤੇ ਵਗਣ ਲੱਗੇ। ਬੰਦਿਆਂ ਨੇ ਇਸ ਡਰੋਂ ਆਪਣੇ ਮੂੰਹ ਭੁਆ ਲਏ, ਮਤੇ ਉਹ ਵੀ ਫਿੱਸ ਪੈਣ।

ਲੇਵਿਨਸਨ ਨੇ ਆਪਣਾ ਘੋੜਾ ਮੋੜਿਆ ਤੇ ਉਹ ਹੌਲੀ ਹੌਲੀ ਚੱਲਣ ਲੱਗਾ। ਕੰਪਨੀ ਉਹਦੇ ਪਿਛੇ ਪਿਛੇ ਚਲ ਪਈ।

"ਰੋ ਨਾ, ਰੋਇਆਂ ਕੀ ਬਣਦੈ ?" ਗਨਚਾਰੇਨਕੋ ਨੇ ਵਾਰੀਆ ਦਾ ਮੋਢਾ ਥਪਕਦਿਆਂ ਇੰਜ ਕਿਹਾ ਜਿਵੇਂ ਉਹ ਕੋਈ ਮੁਜਰਮ ਹੋਵੇ।

ਕਈ ਵਾਰ ਜਦ ਲੇਵਿਨਸਨ ਸੰਭਲ ਜਾਂਦਾ, ਉਹ ਦੁਚਿੱਤੀ ਜਿਹੀ ਵਿੱਚ ਭੌਂ ਕੇ ਤਕਦਾ; ਇਹ ਯਾਦ ਕਰ ਕੇ ਕਿ ਬਾਕਲਾਨਵ ਉੱਥੇ ਨਹੀਂ, ਉਹ ਮੁੜ ਰੋਣ ਲੱਗਦਾ।

ਇਉਂ ਉਹਨਾਂ ਜੰਗਲ ਪਾਰ ਕੀਤਾ — ਉੱਨੀਆਂ ਨੇ।

ਜੰਗਲ ਆਸ ਤੋਂ ਪਹਿਲਾਂ ਹੀ ਮੁਕ ਗਿਆ, ਤੇ ਉਹਨਾਂ ਨੇ ਉੱਚਾ ਤੇ ਵਿਸ਼ਾਲ ਨੀਲਾ ਅਸਮਾਨ, ਤੇ ਦੋਹੀਂ ਪਾਸੀਂ ਧੁਪ ਵਿੱਚ ਝੰਮ ਝੰਮ ਕਰਦੀਆਂ ਪੈਲੀਆਂ ਤੱਕੀਆਂ। ਵਾਢੀ ਹੋ ਚੁੱਕੀ ਸੀ। ਇੱਕ ਪਾਸਿਓਂ ਮਜਨੂੰ ਰੁੱਖਾਂ ਦੇ ਝੁੰਡ ਤੋਂ ਪਾਰ, ਜਿਸ ਵਿੱਚ ਦੀ ਇੱਕ ਭਰ-ਵਗਦੇ ਦਰਿਆ ਦੀ ਲਿਸ਼ਕਾਂ ਮਾਰਦੀ ਨਿਲੱਤਣ ਪਈ ਦਿਸਦੀ ਸੀ, ਇੱਕ ਖਿਲਵਾੜਾ ਸੀ ਜਿਹੜਾ ਗਹਾੜਿਆਂ ਦੀਆਂ ਸੁਨਹਿਰੀ ਚੋਟੀਆਂ ਨਾਲ਼ ਜਗ-ਮਗ ਜਗ-ਮਗ ਪਿਆ ਕਰਦਾ ਸੀ। ਉੱਥੇ ਇੱਕ ਹੋਰ ਜ਼ਿੰਦਗੀ, ਖ਼ੁਸ਼, ਰਾਂਗਲੀ ਤੇ ਰੁਝੇਵਿਆਂ ਭਰੀ ਜ਼ਿੰਦਗੀ ਧੜਕ ਰਹੀ ਸੀ। ਲੋਕੀਂ ਓਥੇ ਬਹੁਰੰਗੇ ਕੀੜਿਆਂ ਵਾਂਗ ਜੁੜੇ ਹੋਏ ਸਨ; ਕਣਕ ਦੀਆਂ ਭਰੀਆਂ ਅਕਾਸ਼ ਵਿੱਚ ਦੀ ਉਡਦੀਆਂ ਸਨ; ਅੰਨ-ਗਾਹ ਮਸ਼ੀਨ ਦੀ ਘੱਰਰ ਘੱਰਰ ਦੀ ਸਾਫ਼ ਤੇ ਰੁੱਖੀ ਅਵਾਜ਼ ਪਈ ਆਉਂਦੀ ਸੀ; ਚਮਕਾਂ ਪਏ ਮਾਰਦੇ ਝੋਹ 'ਤੇ ਧੂੜ ਦੇ ਘੁਮੇਟਣੀਆਂ ਖਾਂਦੇ ਬੱਦਲਾਂ 'ਚੋਂ ਜੁਸ਼ੀਲੀਆਂ ਅਵਾਜ਼ਾਂ ਤੇ ਕੁੜੀਆਂ ਦੇ ਤਿੱਖੇ ਹਾਸੇ ਪਏ ਛਣਕਦੇ ਸਨ। ਦਰਿਆਉਂ ਪਾਰ ਨੀਲੇ ਨੀਲੇ ਪਹਾੜ ਫੈਲੇ ਹੋਏ ਸਨ ਜਿਨ੍ਹਾਂ ਦਾ ਮੁਢ ਪੀਲੀ ਪੀਲੀ ਭਾਹ ਮਾਰਦੇ ਜੰਗਲਾਂ ਵਿੱਚ ਸੀ, ਤੇ ਉਹਨਾਂ ਦੀਆਂ ਦੰਦੀ-ਹਾਰ ਟੀਸੀਆਂ ਵਿੱਚ ਦੀ ਇੱਕ ਗੁਲਾਬੀ-ਚਿੱਟਾ ਸ਼ਫ਼ਾਫ਼ ਬੱਦਲ, ਜੀਹਨੂੰ ਸਮੁੰਦਰ ਨੇ ਸਲੂਣਾ ਬਣਾ ਦਿੱਤਾ ਸੀ, ਵਾਦੀ ਵਿੱਚ ਆ ਦਾਖ਼ਲ ਹੋਇਆ, ਉਹ ਇਉਂ ਝੱਗਦਾਰ ਤੇ ਬੁੜਬੁੜੀਆਂ ਪਿਆ ਛੱਡਦਾ ਸੀ ਜਿਵੇਂ ਗਊ ਦਾ ਤਾਜ਼ਾ ਤਾਜ਼ਾ ਦੁੱਧ।

ਲੇਵਿਨਸਨ ਨੇ ਚੁੱਪ-ਚੁਪੀਤਿਆਂ, ਸੱਜਲ ਅੱਖਾਂ ਨਾਲ਼, ਵਿਸ਼ਾਲ ਅਸਮਾਨ ਤੇ ਧਰਤੀ ਵੱਲ ਤਕਿਆ, ਜਿਹੜੀ ਰੋਟੀ ਤੇ ਅਰਾਮ ਦੇ ਇਕਰਾਰ ਪਈ ਦੇਂਦੀ ਸੀ, ਖਿਲਵਾੜੇ ਵਿੱਚ ਕੰਮੀਂ-ਰੁੱਝੇ ਉਹਨਾਂ ਓਪਰੇ ਲੋਕਾਂ ਵੱਲ ਤੱਕਿਆ ਜਿਨ੍ਹਾਂ ਨੂੰ ਉਹਨੇ ਛੇਤੀ ਹੀ ਅਪਣਾਉਣਾ ਹੈ—ਜਿਹੜੇ ਉਹਦੇ ਉੱਨੇ ਹੀ ਪਿਆਰੇ ਤੇ ਸਕੇ ਹੋਣਗੇ ਜਿੰਨੇ ਉਹ ਅਠਾਰਾਂ ਜਿਹੜੇ ਉਹਦੇ ਪਿਛੇ ਪਿਛੇ ਚੁੱਪ-ਚਾਪ ਪਏ ਆਉਂਦੇ ਸਨ; ਤੇ ਉਹਨੇ ਰੋਣਾ ਬੰਦ ਕਰ ਦਿੱਤਾ। ਜ਼ਿੰਦਗੀ ਜੀਊਣ ਲਈ ਤੇ ਫ਼ਰਜ਼ ਨਿਭਾਉਣ ਲਈ ਹੈ।

1925-1926



## ਦਸਤਕ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਕਿਤਾਬਾਂ

| | |
|---|---|
| 1. ਮੇਰਾ ਬਚਪਨ (ਨਾਵਲ) (ਮੈਕਸਿਮ ਗੋਰਕੀ) | 80.00 |
| 2. ਮੇਰੇ ਸ਼ਗਿਰਦੀ ਦੇ ਦਿਨ (ਨਾਵਲ) (ਮੈਕਸਿਮ ਗੋਰਕੀ) | 100.00 |
| 3. ਮੇਰੇ ਵਿਸ਼ਵ-ਵਿਦਿਆਲੇ (ਨਾਵਲ) (ਮੈਕਸਿਮ ਗੋਰਕੀ) | 70.00 |
| 4. ਪ੍ਰੇਮ, ਪਰੰਪਰਾ ਅਤੇ ਵਿਦਰੋਹ (ਕਾਤਿਆਇਨੀ) | 20.00 |
| 5. ਥੀਏਟਰ ਦਾ ਸੰਖੇਪ ਤਰਕਸ਼ਾਸਤਰ (ਬਰਤੋਲਤ ਬ੍ਰੈਖਤ) | 15.00 |
| 6. ਅਈਜ਼ੇਂਸਤਾਈਨ ਦਾ ਫ਼ਿਲਮ ਸਿਧਾਂਤ ਅਤੇ ਰਚਨਾਤਮਕ ਪ੍ਰਯੋਗ | 15.00 |
| 7. ਮਜ਼ਦੂਰ ਜਮਾਤੀ ਸੰਗੀਤ ਰਚਨਾਵਾਂ ਦੀਆਂ ਸਮੱਸਿਆਵਾਂ | 10.00 |
| 8. ਪਹਿਲਾ ਅਧਿਆਪਕ (ਨਾਵਲੈੱਟ—ਚੰਗੀਜ਼ ਆਇਤਮਾਤੋਵ) | 20.00 |
| 9. ਸ਼ੋਲੋਖੋਵ ਦੀਆਂ ਕਹਾਣੀਆਂ | 30.00 |
| 10. ਸ਼ਾਂਤ ਸਰਘੀ ਵੇਲਾ (ਨਾਵਲ—ਬੋਰਿਸ ਵਾਸੀਲਿਯੇਵ) | 30.00 |
| 11. ਭਾਂਜ (ਨਾਵਲ—ਐਲੈਗਜ਼ਾਂਦਰ ਫ਼ਦੇਯੇਵ) | 100.00 |
| 12. ਫ਼ੌਲਾਦੀ ਹੜ੍ਹ (ਨਾਵਲ—ਅਲੈਗਜ਼ਾਂਦਰ ਸਰਾਫ਼ੀਮੋਵਿਚ) | 100.00 |
| 13. ਇਕਤਾਲ਼ੀਵਾਂ (ਨਾਵਲੈੱਟ—ਬੋਰਿਸ ਲਵਰੇਨਿਓਵ) | 30.00 |

## ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਕਿਤਾਬਾਂ

| | | |
|---|---|---|
| 1. | ਉਜਰਤੀ ਕਿਰਤ ਅਤੇ ਸਰਮਾਇਆ (ਕਾ. ਮਾਰਕਸ) | 20.00 |
| 2. | ਉਜਰਤ, ਕੀਮਤ ਅਤੇ ਮੁਨਾਫ਼ਾ (ਕਾ. ਮਾਰਕਸ) | 30.00 |
| 3. | ਲੂਈ ਬੋਨਾਪਾਰਟ ਦਾ ਅਠਾਰ੍ਹਵਾਂ ਬਰੂਮੇਰ (ਕਾ. ਮਾਰਕਸ) | 50.00 |
| 4. | ਸੋਸ਼ਲਿਜ਼ਮ: ਵਿਗਿਆਨਕ ਅਤੇ ਯੂਟੋਪੀਆਈ (ਫ਼. ਏਂਗਲਜ਼) | 35.00 |
| 5. | ਟੱਬਰ, ਨਿੱਜੀ ਜਾਇਦਾਦ ਅਤੇ ਰਾਜ ਦੀ ਉਤਪਤੀ (ਫ਼. ਏਂਗਲਜ਼) | 65.00 |
| 6. | ਕਾਰਲ ਮਾਰਕਸ ਬਾਰੇ (ਫ਼. ਏਂਗਲਜ਼) | 05.00 |
| 7. | ਲੁਡਵਿਗ ਫ਼ਿਉਰਬਾਖ਼ ਅਤੇ ਕਲਾਸੀਕੀ ਜਰਮਨ ਦਰਸ਼ਨ ਦਾ ਅੰਤ (ਫ਼. ਏਂਗਲਜ਼) | 30.00 |
| 8. | ਕਾਰਲ ਮਾਰਕਸ ਅਤੇ ਉਨ੍ਹਾਂ ਦੀ ਸਿੱਖਿਆ (ਲੈਨਿਨ) | 35.00 |
| 9. | ਰਾਜ ਅਤੇ ਇਨਕਲਾਬ (ਲੈਨਿਨ) | 50.00 |
| 10. | ਰਾਜ (ਲੈਨਿਨ) | 10.00 |
| 11. | ਖੇਤੀ ਵਿੱਚ ਪੂੰਜੀਵਾਦ (ਲੈਨਿਨ) | 15.00 |
| 12. | ਆਰਥਿਕ ਰੋਮਾਂਚਵਾਦ ਦਾ ਚਰਿਤਰ ਚਿਤਰਣ (ਲੈਨਿਨ) | 50.00 |
| 13. | ਰਿਹਾਇਸ਼ੀ ਘਰਾਂ ਦਾ ਸਵਾਲ (ਫ਼. ਏਂਗਲਜ਼) | 35.00 |
| 14. | ਮਾਰਕਸਵਾਦ ਦੇ ਬੁਨਿਆਦੀ ਮਸਲੇ (ਜੀ. ਪਲੈਖਾਨੋਵ) | 40.00 |
| 15. | ਮਾਰਕਸ ਤੇ ਏਂਗਲਜ਼ ਆਪਣੇ ਸਮਕਾਲੀਆਂ ਦੀ ਨਜ਼ਰ ਵਿੱਚ | 75.00 |
| 16. | ਇਤਿਹਾਸ ਨੇ ਜਦ ਕਰਵਟ ਬਦਲੀ (ਵਿਲੀਅਮ ਹਿੰਟਨ) | 40.00 |
| 17. | ਪਾਪ ਅਤੇ ਵਿਗਿਆਨ (ਡਾਈਸਨ ਕਾਰਟਰ) | 60.00 |
| 18. | ਦਵੰਦਵਾਦ ਜਰੀਏ ਲੋਕਾਂ ਦੀ ਸੇਵਾ (ਸੱਭਿਆਚਾਰਕ ਇਨਕਲਾਬ ਦੌਰਾਨ ਚੀਨ ਵਿੱਚ ਹੋਏ ਨਵੇਂ ਪ੍ਰਯੋਗਾਂ ਦੀ ਕਹਾਣੀ) | 10.00 |
| 19. | ਮਾਓ-ਜ਼ੇ-ਤੁੰਗ ਦੀ ਅਮਿੱਟ ਦੇਣ (ਬਾਬ ਅਵੇਕੀਅਨ) | 100.00 |
| 20. | ਇਨਕਲਾਬ ਅੰਦਰ ਇਨਕਲਾਬ (ਆਇਰਿਸ ਹੰਟਰ) | 20.00 |
| 21. | ਸੋਵੀਅਤ ਯੂਨੀਅਨ ਦੇ ਇਤਿਹਾਸ ਸਬੰਧੀ ਪ੍ਰਚਾਰੇ ਜਾਂਦੇ ਝੂਠ | 10.00 |
| 22. | ਚੋਰ, ਭ੍ਰਸ਼ਟ ਤੇ ਅੱਯਾਸ਼ ਨੇਤਾਸ਼ਾਹੀ | 3.00 |
| 23. | ਨਵ-ਉਦਾਰਵਾਦੀ ਨੀਤੀਆਂ ਦੇ ਅਠਾਰਾਂ ਸਾਲ | 3.00 |
| 24. | ਫਿਲਾਸਫੀ ਕੋਈ ਗੋਰਖਧੰਦਾ ਨਹੀਂ (ਇਕ ਚੀਨੀ ਕਿਤਾਬ ਦਾ ਅਨੁਵਾਦ) | 10.00 |
| 25. | ਗ਼ਦਰੀ ਸੂਰਬੀਰ (ਰਣਧੀਰ ਸਿੰਘ) | 10.00 |
| 26. | ਅਜਿਹਾ ਸੀ ਸਾਡਾ ਭਗਤ ਸਿੰਘ (ਸ਼ਿਵ ਵਰਮਾ) | 10.00 |

| | | |
|---|---|---|
| 27. | ਸ਼ਹੀਦ ਚੰਦਰ ਸ਼ੇਖਰ ਆਜ਼ਾਦ (ਭਗਵਾਨ ਦਾਸ ਮਹੌਰ) | 10.00 |
| 28. | ਪੰਜਾਬ ਦਾ ਕਿਸਾਨ ਅੰਦੋਲਨ ਅਤੇ ਕਮਿਊਨਿਸਟ | 10.00 |
| 29. | ਮਾਰਕਸਵਾਦ ਬਾਰੇ ਅੰਬੇਡਕਰ ਦੇ ਵਿਚਾਰ (ਰੰਗਾਨਾਯਕੰਮਾ) | 15.00 |
| 30. | ਜੰਗਲਨਾਮਾ – ਇੱਕ ਸਿਆਸੀ ਪੜਚੋਲ | 10.00 |
| 31. | ਅਮਿੱਟ ਹਨ ਮਜ਼ਦੂਰ ਸੰਗਰਾਮਾਂ ਦੀਆਂ ਚਿਣਗਾਂ | 10.00 |
| 32. | ਸਮਾਜਵਾਦ ਦੀਆਂ ਸਮੱਸਿਆਵਾਂ, ਪੂੰਜੀਵਾਦੀ ਮੁੜ ਬਹਾਲੀ ਅਤੇ ਮਹਾਨ ਪ੍ਰੋਲਤਾਰੀ ਸੱਭਿਆਚਾਰਕ ਇਨਕਲਾਬ | 20.00 |
| 33. | ਕਿਉਂ ਮਾਓਵਾਦ ? | 10.00 |
| 34. | ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦਾ ਵਿਚਾਰਧਾਰਕ ਵਿਕਾਸ (ਪ੍ਰੋਫੈਸਰ ਬਿਪਨ ਚੰਦਰ) | 10.00 |
| 35. | ਮਜ਼ਦੂਰਾਂ ਦੇ ਖ਼ੂਨ ਨਾਲ ਲਿਖੀ ਪੇਰਿਸ ਕਮਿਊਨ ਦੀ ਅਮਰ ਕਹਾਣੀ | 10.00 |
| 36. | ਬੁਝ ਨਹੀਂ ਸਕਦੀ ਅਕਤੂਬਰ ਇਨਕਲਾਬ ਦੀ ਮਸ਼ਾਲ | 10.00 |
| 37. | ਵਿਦਿਆਰਥੀ-ਨੌਜਵਾਨ ਨਵੀਂ ਸ਼ੁਰੂਆਤ ਕਿੱਥੋਂ ਕਰਨ | 10.00 |
| 38. | ਇਨਕਲਾਬ ਦਾ ਸੁਨੇਹਾ (ਸ਼ਹੀਦ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਚੋਣਵੀਆਂ ਲਿਖਤਾਂ) | 25.00 |
| 39. | ਰਾਜਨੀਤਕ ਅਰਥਸ਼ਾਸਤਰ ਦੇ ਮੂਲ ਸਿਧਾਂਤ (ਦੀ ਸ਼ੰਘਾਈ ਟੈਕਸਟ ਬੁੱਕ ਆਫ ਪੋਲੀਟੀਕਲ ਇਕਾਨਮੀ) | 60.00 |
| 40. | ਇਨਕਲਾਬੀ ਲਹਿਰ ਦਾ ਸਿਧਾਂਤਕ ਵਿਕਾਸ (ਸ਼ਿਵ ਵਰਮਾ) | 10.00 |
| 41. | ਰਿਜ਼ਰਵੇਸ਼ਨ (ਪੱਖ, ਵਿਪੱਖ ਅਤੇ ਤੀਸਰਾ ਪੱਖ) | 5.00 |
| 42. | ਸ਼ਹੀਦ ਸੁਖਦੇਵ ਨੌਘਰੇ ਤੋਂ ਫਾਂਸੀ ਤੱਕ | 20.00 |
| 43. | ਭਗਤ ਸਿੰਘ ਨੇ ਕਿਹਾ... | 5.00 |
| 44. | ਸ਼ਹੀਦ ਕਰਤਾਰ ਸਿੰਘ ਸਰਾਭਾ | 5.00 |
| 45. | ਮੈਂ ਨਾਸਤਿਕ ਕਿਉਂ ਹਾਂ ? (ਭਗਤ ਸਿੰਘ) | 10.00 |
| 46. | ਫ਼ਲਸਫ਼ਾਨਾ ਲਿਖ਼ਤਾਂ (ਮਾਓ-ਜ਼ੇ-ਤੁੰਗ) | 25.00 |
| 47. | ਦਹਿਸ਼ਤਗਰਦੀ ਬਾਰੇ ਭਰਮ ਅਤੇ ਯਥਾਰਥ | 10.00 |
| 48. | ਲੈਨਿਨਵਾਦ ਦੀਆਂ ਨੀਹਾਂ (ਸਤਾਲਿਨ) | 20.00 |
| 49. | ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ | 20.00 |
| 50. | ਨੌਜਵਾਨਾਂ ਨਾਲ਼ ਦੋ ਗੱਲਾਂ (ਪੀਟਰ ਕ੍ਰੋਪੋਟਕਿਨ) | 10.00 |
| 51. | ਸੁਤੰਤਰ ਵਪਾਰ ਦਾ ਸਵਾਲ (ਮਾਰਕਸ, ਏਂਗਲਜ ਅਤੇ ਲੈਨਿਨ ਵਲੋਂ ਸੁਤੰਤਰ ਵਪਾਰ ਸੰਬੰਧੀ ਵਿਚਾਰ) | 10.00 |

| | |
|---|---|
| 52. ਆਈਨਸਟੀਨ ਦੇ ਸਮਾਜਿਕ ਸਰੋਕਾਰ | 10.00 |
| 53. ਫਾਸੀਵਾਦ ਕੀ ਹੈ ? ਅਤੇ ਇਸ ਨਾਲ਼ ਕਿਵੇਂ ਲੜੀਏ ? | 15.00 |
| 54. ਜਰਮਨੀ ਵਿੱਚ ਇਨਕਲਾਬ ਅਤੇ ਉਲਟ ਇਨਕਲਾਬ (ਏਂਗਲਜ਼) | 50.00 |
| 55. ਫ਼ਿਉਰਬਾਖ਼: ਪਦਾਰਥਵਾਦੀ ਅਤੇ ਆਦਰਸ਼ਵਾਦੀ ਦ੍ਰਿਸ਼ਟੀਕੋਣਾਂ ਦਾ ਵਿਰੋਧ (ਮਾਰਕਸ-ਏਂਗਲਜ਼) | 60.00 |
| 56. ਮਾਰਕਸ ਦੇ 'ਸਰਮਾਇਆ' ਬਾਰੇ (ਏਂਗਲਜ਼) | 60.00 |
| 57. ਸਿਆਸੀ ਆਰਥਿਕਤਾ ਦੀ ਅਲੋਚਨਾ ਵਿੱਚ ਯੋਗਦਾਨ (ਮਾਰਕਸ) | 125.00 |
| 58. ਫ਼ਰਾਂਸ ਅਤੇ ਜਰਮਨੀ ਵਿੱਚ ਕਿਸਾਨੀ ਦਾ ਸਵਾਲ (ਏਂਗਲਜ਼) | 20.00 |
| 59. ਪੂੰਜੀ ਦੀ ਉਤਪਤੀ (ਮਾਰਕਸ) | 45.00 |
| 60. ਦੂਜੀ ਇੰਟਰਨੈਸ਼ਨਲ ਦਾ ਪਤਣ (ਲੈਨਿਨ) | 45.00 |
| 61. ਸਾਮਰਾਜਵਾਦ ਪੂੰਜੀਵਾਦ ਦਾ ਸਰਵਉੱਚ ਪੜਾਅ (ਲੈਨਿਨ) | 70.00 |
| 62. ਇੱਕ ਕਦਮ ਅੱਗੇ ਦੋ ਕਦਮ ਪਿੱਛੇ (ਲੈਨਿਨ) | 125.00 |
| 63. ਲੋਕਾਂ ਵਿੱਚ ਕੰਮ ਕਿਵੇਂ ਕਰੀਏ (ਲੈਨਿਨ) | 65.00 |
| 64. ਸਾਹਿਤ ਅਤੇ ਕਲਾ ਬਾਰੇ (ਲੈਨਿਨ) | 150.00 |
| 65. ਸਮਾਜਵਾਦ ਤੇ ਜੰਗ (ਲੈਨਿਨ) | 45.00 |
| 66. ਖੱਬੇ ਪੱਖੀ ਕਮਿਊਨਿਜ਼ਮ ਇੱਕ ਬਚਗਾਨਾ ਰੋਗ (ਲੈਨਿਨ) | 65.00 |
| 67. ਅਸੀਂ ਜਿਹੜਾ ਵਿਰਸਾ ਤਿਆਗਦੇ ਹਾਂ (ਲੈਨਿਨ) | 25.00 |
| 68. ਪ੍ਰੋਲੇਤਾਰੀ ਇਨਕਲਾਬ ਅਤੇ ਭਗੌੜਾ ਕਾਊਟਸਕੀ (ਲੈਨਿਨ) | 70.00 |
| 69. ਲੈਨਿਨ ਦੀ ਜੀਵਨ ਕਹਾਣੀ (ਮਾਰੀਆ ਪ੍ਰਿਲਿਯੇਵਾ) | 100.00 |
| 70. ਅਡੋਲ ਬਾਲਸ਼ਵਿਕ ਨਤਾਸ਼ਾ | 30.00 |
| 71. ਸੋਵੀਅਤ ਅਰਥ-ਸ਼ਾਸਤਰ ਦੀ ਅਲੋਚਨਾ (ਮਾਓ ਜ਼ੇ-ਤੁੰਗ) | 60.00 |
| 72. ਚੀਨ ਵਿੱਚ ਉਲਟ ਇਨਕਲਾਬ ਅਤੇ ਮਾਓ ਦਾ ਇਨਕਲਾਬੀ ਵਿਰਸਾ (ਬਾਬ ਆਵੇਕਿਅਨ) | 60.00 |
| 73. ਮਾਓਵਾਦੀ ਅਰਥ-ਸ਼ਾਸਤਰ ਤੇ ਸਮਾਜਵਾਦ ਦਾ ਭਵਿੱਖ (ਰੇਮੰਡ ਲੋਟਾ) | 60.00 |
| 74. ਸੰਵਿਧਾਨ ਦਾ 'ਖਰੜਾ' ਤਿਆਰ ਕਰਨ 'ਚ ਅੰਬੇਡਕਰ ਦੀ ਭੂਮਿਕਾ (ਰੰਗਾਨਾਯਾਕੰਮਾ) | 15.00 |
| 75. ਮਾਰਕਸਵਾਦ ਅਤੇ ਜਾਤ ਦਾ ਸਵਾਲ (ਸੁਖਵਿੰਦਰ) | 20.00 |
| 76. ਭਾਰਤ ਦੇ ਇਤਿਹਾਸ ਵਿੱਚ ਜਾਤ-ਪਾਤ (ਪ੍ਰੋ. ਇਰਫ਼ਾਨ ਹਬੀਬ) | 10.00 |

# ਅਨੁਰਾਗ ਟਰੱਸਟ ਵੱਲੋਂ ਪ੍ਰਕਾਸ਼ਤ ਕਿਤਾਬਾਂ

| | | |
|---|---|---|
| 1. | ਇਵਾਨ<br>(ਵਲਾਦੀਮੀਰ ਬਗਾਮੋਲੋਵ) | 40.00 |
| 2. | ਵਾਂਕਾ<br>(ਐਂਤੋਨ ਚੇਖ਼ਵ) | 15.00 |
| 3. | ਕਿਸਮਤ ਆਪੋ ਆਪਣੀ<br>(ਜੈਨੇਂਦਰ) | 20.00 |
| 4. | ਕੋਹੇਕਾਫ਼ ਦਾ ਕੈਦੀ<br>(ਲਿਓ ਤਾਲਸਤਾਏ) | 30.00 |
| 5. | ਛੱਤ ’ਤੇ ਫਸ ਗਿਆ ਬਿੱਲਾ ਅਤੇ ਤਿੰਨ ਕਹਾਣੀਆਂ<br>(ਵਿਤਾਉਤੇ ਜਿਲਿੰਸਕਾਈਤੇ) | 20.00 |
| 6. | ਅਜੀਬੋ ਗ਼ਰੀਬ ਕਿੱਸੇ<br>(ਹੋਲਗਰ ਪੁੱਕ) | 20.00 |
| 7. | ਦੋ ਹਿੰਮਤੀ ਕਹਾਣੀਆਂ<br>(ਹੋਲਗਰ ਪੁੱਕ) | 15.00 |
| 8. | ਨਵੇਂ ਜ਼ਮਾਨੇ ਦੀਆਂ ਪਰੀ-ਕਥਾਵਾਂ<br>(ਹੋਲਗਰ ਪੁੱਕ) | 20.00 |
| 9. | ਅਸੀਂ ਸੂਰਜ ਨੂੰ ਵੇਖ ਸਕਦੇ ਹਾਂ<br>(ਮਿਕੋਲਾ ਗਿਲ, ਦਾਯਰ ਸਲਾਵਕੋਵਿਚ) | 10.00 |
| 10. | ਗੁਫ਼ਾ ਮਾਨਵਾਂ ਦੀਆਂ ਕਹਾਣੀਆਂ<br>(ਮੈਰੀ ਮਾਰਸ) | 20.00 |
| 11. | ਕਿੱਸਾ ਇਹ ਕਿ ਇੱਕ ਪੇਂਡੂ ਨੇ ਦੋ ਅਫ਼ਸਰਾਂ ਦਾ ਢਿੱਡ ਕਿਵੇਂ ਭਰਿਆ<br>(ਮਿਖਾਈਲ ਸਲਿਤਕੋਵ-ਸ਼ਚੇਦ੍ਰਿਨ) | 15.00 |
| 12. | ਸਦਾਨੰਦ ਦੀ ਛੋਟੀ ਦੁਨੀਆਂ<br>(ਸੱਤਿਆਜੀਤ ਰਾਏ) | 10.00 |

**'ਦਸਤਕ ਪ੍ਰਕਾਸ਼ਨ'** ਇੱਕ ਗੈਰ ਵਪਾਰਕ ਅਦਾਰਾ ਹੈ। ਇਹ ਪ੍ਰਕਾਸ਼ਨ ਮੁਨਾਫ਼ੇ ਲਈ ਨਹੀਂ, ਸਗੋਂ ਸਮਾਜ ਵਿੱਚ ਚੇਤਨਾ ਦੇ ਪਸਾਰੇ ਲਈ ਕਿਤਾਬਾਂ ਛਾਪਦਾ ਹੈ। ਇਹ ਪ੍ਰਕਾਸ਼ਨ ਸਰਕਾਰ, ਸਾਮਰਾਜੀ ਫੰਡਿੰਗ ਏਜੰਸੀਆਂ, ਪ੍ਰਸ਼ਾਸਨ, ਸਰਮਾਏਦਾਰ ਘਰਾਣਿਆਂ, ਸੰਸਦੀ ਸਿਆਸੀ ਪਾਰਟੀਆਂ ਜਾਂ ਕਿਸੇ ਤੋਂ ਕੋਈ ਵੀ ਸ਼ਰਤੀਆ ਵਿੱਤੀ ਮਦਦ ਨਹੀਂ ਲੈਂਦਾ। ਇਹ ਪ੍ਰਕਾਸ਼ਨ ਆਮ ਕਿਰਤੀ ਲੋਕਾਂ, ਵਿਦਿਆਰਥੀਆਂ–ਨੌਜਵਾਨਾਂ, ਲੋਕ–ਪੱਖੀ ਬੁੱਧੀਜੀਵੀਆਂ ਦੇ ਸਹਿਯੋਗ ਨਾਲ਼ ਕਿਤਾਬਾਂ ਛਾਪਦਾ ਹੈ। ਕਿਤਾਬਾਂ ਦੇ ਪ੍ਰਕਾਸ਼ਨ ਅਤੇ ਵੰਡ ਦੇ ਪੂਰੇ ਪ੍ਰਬੰਧ ਵਿੱਚ ਕੋਈ ਵੀ ਤਨਖਾਹਦਾਰ ਮੁਲਾਜ਼ਮ ਨਹੀਂ ਹੈ। ਇਹ ਪੂਰਾ ਪ੍ਰਾਜੈਕਟ ਸਮਾਜਿਕ ਤਬਦੀਲੀ ਲਈ ਸਮਰਪਿਤ ਵਲੰਟੀਅਰਾਂ ਦੇ ਦਮ 'ਤੇ ਅੱਗੇ ਵੱਧ ਰਿਹਾ ਹੈ।


ਅਲੈਗਜ਼ਾਂਦਰ ਫ਼ਦੇਯੇਵ (1901-1956)

ਫ਼ਦੇਯੇਵ ਦੀ ਪਾਲਣਾ ਪੇਸ਼ੇਵਰ ਇਨਕਲਾਬੀਆਂ ਦੇ ਇਕ ਪਰਿਵਾਰ 'ਚ ਹੋਈ ਸੀ। 1908 'ਚ ਉਹਨਾਂ ਦਾ ਪਰਿਵਾਰ ਦੁਰੇਡੇ ਪੂਰਬ ਚਲਿਆ ਗਿਆ। ਫ਼ਦੇਯੇਵ ਦੀ ਜਵਾਨੀ ਪੂਰਬੀ ਸਾਇਬੇਰੀਆ 'ਚ ਓਰਾਲ ਦੀਆਂ ਪਹਾੜੀਆਂ 'ਚ ਬੀਤੀ। 1912 ਤੋਂ 1918 ਤੱਕ ਉਹਨਾਂ ਨੇ ਵਲਾਦਿਵੋਸਤੋਕ ਕਾਮਰਸ ਕਾਲਜ 'ਚ ਸਿੱਖਿਆ ਹਾਸਲ ਕੀਤੀ। ਇੱਥੇ ਉਹ ਬਾਲਸ਼ਵਿਕਵਾਦ ਵੱਲ ਖਿੱਚੇ ਗਏ। 1918 ਤੋਂ 1920 ਦਰਮਿਆਨ, ਘਰੇਲੂ ਜੰਗ ਦੌਰਾਨ ਉਹਨਾਂ ਨੇ ਸਾਇਬੇਰੀਆ 'ਚ ਸਫ਼ੈਦ ਫੌਜ ਦੀਆਂ ਟੁਕੜੀਆਂ ਅਤੇ ਹਮਲਾਵਰ ਜਪਾਨੀਆਂ ਵਿਰੁੱਧ ਲੜਾਈਆਂ 'ਚ ਹਿੱਸਾ ਲਿਆ। 1921 'ਚ ਫ਼ਦੇਯੇਵ ਨੇ ਕ੍ਰੋਨਸਤਾਦ ਸੋਵੀਅਤ-ਵਿਰੋਧੀ ਵਿਦਰੋਹ ਨੂੰ ਦਬਾਉਣ 'ਚ ਹਿੱਸਾ ਲਿਆ। ਲੜਾਈਆਂ ਦੌਰਾਨ ਉਹ ਦੋ ਵਾਰੀ ਫੱਟੜ ਵੀ ਹੋਏ। 1921 ਤੋਂ 1924 ਤੱਕ ਉਹਨਾਂ ਨੇ ਮਾਸਕੋ ਖਨਣ ਅਕੈਡਮੀ 'ਚ ਅਧਿਐਨ ਕੀਤਾ। 1924 ਤੋਂ 1926 ਤੱਕ ਉਹਨਾਂ ਨੇ ਕ੍ਰਾਦਨੋਦਾਰ ਅਤੇ ਰੋਸਤੋਵ-ਆਨ-ਦੋਨ 'ਚ ਪਾਰਟੀ ਕਾਰਜ ਕੀਤਾ। ਇਸ ਦੌਰਾਨ ਉਹ ਰੋਸਤੋਵ ਦੇ ਇੱਕ ਅਖਬਾਰ *'ਸੋਵੀਅਤ ਦੱਖਣ'* ਲਈ ਪੱਤਰਕਾਰੀ ਵੀ ਕਰਦੇ ਰਹੇ। *'ਲਾਵਾ'* ਨਾਮੀਂ ਇਕ ਸਾਹਿਤਿਕ ਮੈਗਜ਼ੀਨ ਦੀ ਸਥਾਪਨਾ 'ਚ ਵੀ ਉਹ ਸਹਿਯੋਗੀ ਰਹੇ। ਅੱਗੇ ਚਲ ਕੇ ਆਪਣੇ ਪਹਿਲੇ ਨਾਵਲ *'ਭਾਂਜ'* 'ਚ ਉਹਨਾਂ ਨੇ ਆਪਣੇ ਇਹਨਾਂ ਅਨੁਭਵਾਂ ਦੀ ਵਰਤੋਂ ਕੀਤੀ।

*ਦਸਤਕ ਪ੍ਰਕਾਸ਼ਨ*
*ਲੁਧਿਆਣਾ।*

ਕੀਮਤ — 100. ਰੁਪਏ